# ਇਸੇ ਕਲਮ ਤੋਂ

੧ ਸਿੱਖ ਹਿੰਦੂ ਹੈਂ (ਹਿੰਦੀ), ੧੯੬੫
੨ ਪਰਮੁਖ ਸਿੱਖਾਂ ਅੱਗੇ ਧਾਰਮਿਕ ਪ੍ਰਸ਼ਨ, ੧੯੬੬
੩ ਗੁਰਮੰਤਰ ਨਿਰਣਯ, ੧੯੬੮
੪ ਮਾਂਸ ਨਿਸ਼ੇਧ, ੧੯੬੯
੫ ਗੁਰੂ ਨਿਰਣਯ, ੧੯੭੩
੬ ਤੂ ਆਇਆ ਲਾਹਾ ਲੈਣ, ੧੯੮੨
੭ ਅਜਕਲ ਦੇ ਆਗੂ ਨਿਰਮਲੇ, ੧੯੮੭
੯ ਹਮ ਹਿੰਦੂ ਹੈਂ (ਹਿੰਦੀ), ੧੯੮੯

Namdhari Elibrary NamdhariElibrary@gmail.com

ੴ ਸਤਿ, ਗੁਰਪ੍ਰਸਾਦਿ।।

# ਹਮ ਹਿੰਦੂ ਹੈਂ

## ਭਾਗ ਦੂਜਾ

ਲੇਖਕ

ਰਾਜਿੰਦਰ ਸਿੰਘ ਨਿਰਾਲਾ

ਪ੍ਰਕਾਸ਼ਕ

ਅਖਿਲ ਭਾਰਤ ਹਿੰਦੂ ਮਹਾ ਸਭਾ

ਮੰਦਰ ਮਾਰਗ, ਨਵੀਂ ਦਿੱਲੀ - ੧੧੦੦੦੧

Namdhari Elibrary NamdhariElibrary@gmail.com

ਸੰਮਤ ਬਿਕ੍ਰਮੀ ੨੦੫੬, ਜੇਠ
ਜੂਨ ੧੯੯੯
ਕੀਮਤ : ੧੨੫ ਰੁ

ਲੇਖਕ ਦਾ ਪਤਾ
ਰਾਜਿੰਦਰ ਸਿੰਘ ਨਿਰਾਲਾ
ਸ਼੍ਰੀ ਨਿਰਮਲ ਅਨੰਦ ਨਿਵਾਸ
੧੦੬ ਹਰਿਦੁਆਰ ਰੋਡ, ਰਿਸ਼ੀਕੇਸ਼,
(ਜਿਲਾ ਡੇਰਾਦੂਨ, ਉਤਰ ਪ੍ਰਦੇਸ)

ਪ੍ਰਕਾਸ਼ਕ
ਪ੍ਰਧਾਨ ਸ੍ਰੀ ਦਿਨੇਸ਼ ਚੰਦ੍ਰ ਤਿਆਗੀ
ਅਖਿਲ ਭਾਰਤ ਹਿੰਦੂ ਮਹਾ ਸਭਾ
ਮੰਦਰ ਮਾਰਗ, ਨਵੀਂ ਦਿੱਲੀ - ੧੧੦੦੦੧

ਮੁਦਰਕ
ਕੈਂਬਰਿਜ ਪ੍ਰਿੰਟਿੰਗ ਵਰਕਸ,
ਨਵੀਂ ਦਿੱਲੀ

Namdhari Elibrary NamdhariElibrary@gmail.com

# ਵਿਸ਼ਾ ਸੂਚੀ



Namdhari Elibrary NamdhariElibrary@gmail.com

Namdhari Elibrary NamdhariElibrary@gmail.com

੧ੴ ਸਤਿ ਗੁਰਪ੍ਰਸਾਦਿ

# ਦੋ ਸ਼ਬਦ

ਪਿਆਰੇ ਸੱਜਣੋਂ ! ਹਮ ਹਿੰਦੂ ਹੈਂ ਭਾਗ ਦੂਜੇ ਦੇ ਪ੍ਰਕਾਸ਼ਤ ਕਰਾਉਣ ਦੇ ਪੂਰਨ ਤੌਰ ਤੇ ਜੁਮੇਂਵਾਰ-ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਹੈ।

**ਪ੍ਰਸ਼ਨ** : ਉਹ ਕਿਸ ਤਰ੍ਹਾਂ?

**ਉੱਤਰ** : ਲੇਖਕ ਨੇ ਸੰਨ ੧੯੯੯ ਈਸਵੀ ਵਿਚ 'ਹਮ ਹਿੰਦੂ ਹੈਂ' ਨਾਮ ਦੀ ਇਕ ਪੁਸਤਕ ਪ੍ਰਕਾਸ਼ਤ ਕਰਵਾ ਕੇ ਸਭ ਤੋਂ ਪਹਿਲੇ ਪੰਜਾਂ ਤਖਤਾਂ ਦੇ ਜਥੇਦਾਰਾਂ ਨੂੰ ਇਕ ਇਕ ਕਾਪੀ ਡਾਕ ਦੁਆਰਾ ਭੇਜੀ ਗਈ ਸੀ। ਤੇ ਇਕ ਕਾਪੀ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਦੇ ਸਕੱਤਰ ਸਾਹਿਬ ਜੀ ਨੂੰ ਵਿਚਾਰਣ ਲਈ (ਡਾਕ ਦੁਆਰਾ) ਭੇਜੀ ਗਈ ਸੀ।

ਸਕੱਤਰ ਸਾਹਿਬ ਜੀ ਦਾ ਇਹ ਫ਼ਰਜ਼ ਬਣਦਾ ਸੀ ਕਿ ਲੇਖਕ ਦੀ 'ਹਮ ਹਿੰਦੂ ਹੈਂ' ਨਾਮ ਦੀ ਪੁਸਤਕ ਨੂੰ ਬੈਨ ਕਰਾਂਦੇ ਜਾਂ ਲੇਖਕ ਨੂੰ ਕੈਦ ਕਰਾਂਦੇ, ਇੰਜ ਨਾ ਕਰ ਕੇ ਪ੍ਰਿੰਸੀਪਲ ਲਾਭ ਸਿੰਘ ਜੀ ਪਾਸੋਂ ਅਪਸ਼ਬਦਾਂ ਦੁਆਰਾ ਅਯੋਗ ਆਲੋਚਨਾ ਆਰੰਭ ਕਰਾ ਦਿੱਤੀ ਸੀ, ਕੀ ਇਹ ਬੁਧੀਜੀਵੀ ਗੁਰਮੁਖਾਂ ਦਾ ਕੰਮ ਹੈ?

ਇਸ ਅਪਸ਼ਬਦੀ ਅਯੋਗ ਆਲੋਚਨਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਦਫ਼ਤਰ ਸ਼੍ਰੋਮਣੀ ਗੁਰਦਆਰਾ ਪ੍ਰਬੰਧਕ ਕਮੇਟੀ ਵਿਚ ਇਕ ਵੀ ਬੁਧੀਜੀਵੀ ਨਹੀ ਹੈ। ਇਹੋ ਜਿਹੀ ਅਪਸ਼ਬਦੀ ਅਯੋਗ ਅਲੋਚਨਾ ਨੂੰ ਦੇਖ ਕੇ ਲੇਖਕ ਨੇ 'ਹਮ ਹਿੰਦੂ ਹੈਂ' ਭਾਗ ਦੂਜੇ ਦੀ ਰਚਨਾ ਕੀਤੀ ਹੈ। ਇਸ ਕਰਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਪੁਸਤਕ ਦੇ ਪੂਰਨ ਤੌਰ ਤ਼ੇ ਪ੍ਰਕਾਸ਼ਤ ਕਰਾਉਣ ਦੇ ਜੁਮੇਂਵਾਰ ਹਨ।

ਇਸ ਪੁਸਤਕ ਨੂੰ ਲਿਖਦਿਆਂ ਹੋਇਆ ਅਨੇਕਾਂ ਭੁੱਲਾਂ ਹੋ ਗਈਆਂ ਹੋਣਗੀਆਂ। ਆਸ ਹੈ, ਪਾਠਕ ਜਨ ਖਿਮਾ ਕਰਨਗੇ।

ਰਾਜਿੰਦਰ ਸਿੰਘ ਨਿਰਾਲਾ

Namdhari Elibrary NamdhariElibrary@gmail.com

੧ੴ ਸਤਿ, ਗੁਰਪ੍ਰਸਾਦਿ।।

# ਵੀਚਾਰ ਹੀਨ ਪਸ਼ੂ ਸਮਾਨਾ

(੧) ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ।।
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ।।੪੦।।

(ਰਾਮਕਲੀ ਮਹਲਾ ੧ ਦਖਣੀ ਓਅੰਕਾਰ ਪੰਨਾ ੯੩੫-੧੨)

(੨) ਵਿਣੁ ਸਤਿਗੁਰ ਗੁਣ ਨ ਜਾਪਨੀ
ਜਿਚਰੁ ਸਬਦਿ ਨ ਕਰੇ ਬੀਚਾਰੁ।।੪੪।।

(ਰਾਮਕਲੀ ਮਹਲਾ ੧ ਦਖਣੀ ਓਅੰਕਾਰ ਪੰਨਾ ੯੩੬-੯)

(੩) ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ।।੨।।

(ਗੂਜਰੀ ਕੀ ਵਾਰ ਮਹਲਾ ੩,ਪਉੜੀ੧, ਮ: ੩-ਪੰਨਾ ੫੦੮-੧੮)

(੪) ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ।।੩।।

(ਬਿਲਾਵਲ ਕੀ ਵਾਰ ਮਹਲਾ੪, ਪਉੜੀ ੭, ਮ: ੩ ਪੰਨਾ ੮੫੨-੫)

(੫) ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।।
ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ ਬੀਚਾਰੁ।।੧੪।।

(ਵਡਹੰਸ ਕੀ ਵਾਰ ਮਹਲਾ੪, ਪਉੜੀ ੨੧, ਸਲੋਕ ਮ: ੩, ਪੰਨਾ ੫੯੪-੧੧)

(੬) ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ।।
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭ ਛਾਰੁ।।੧।।

(ਸਿਰੀ ਰਾਗ ਮਹਲਾ ੫, ਪੰਨਾ ੫੨-੧੦)

(੭) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ।।
ਵਿਧਵਾ ਕਸ ਨ ਭਈ ਮਹਤਾਰੀ।।੧।।

(ਗਉੜੀ ਸ੍ਰੀ ਕਬੀਰ ਜੀ, ਪੰਨਾ ੩੨੮-੧੦)

(੮) **ਗੁਰਮਤਿ ਸੁਨ ਕਛੁ ਗਿਆਨ ਨ ਉਪਜਿਓ**
**ਪਸੁ ਜਿਉ ਉਦਰੁ ਭਰਉ।।**
ਕਹੁ ਨਾਨਕ ਪ੍ਰਭ ਬਿਰਦ ਪਛਾਨਉ ਤਬ ਹਉ ਪਤਿਤ ਤਰਉ।।੨।।

(ਧਨਾਸਰੀ ਮਹਲਾ ੯-ਪੰਨਾ ੬੮੫-੮)

(੯) **ਬਿਨੁ ਗੁਰ ਅਰਥ ਬੀਚਾਰੁ ਨ ਪਾਇਆ।।**
ਮੁਕਤਿ ਪਦਾਰਥੁ ਭਗਤਿ ਹਰਿ ਪਾਇਆ।।੨।।

(ਗਉੜੀ ਮਹਲਾ ੧, ਪੰਨਾ ੧੫੪-੧੩)

Namdhari Elibrary NamdhariElibrary@gmail.com

੧ੴ ਸਤਿ, ਗੁਰਪ੍ਰਸਾਦਿ।।

# ਦੇਹਧਾਰੀ ਗੁਰੂ ਦੀ ਮਹਾਨਤਾ

ਆਦਿ ਗ੍ਰੰਥ ਵਿਚ ਦੇਹਧਾਰੀ ਗੁਰੂ ਦੀ ਮਹਾਨਤਾ ਅਨੇਕਾਂ ਥਾਵਾਂ ਤੇ ਦਰਸਾਈ ਗਈ ਹੈ। ਪਰ-ਸਿੱਖ ਮਿਸ਼ਨਰੀ ਕਾਲਜ ਰਜਿ: ੧੦੭੨, ਕੂਚਾ ੧੪, ਫੀਲਡ ਗੰਜ, ਲੁਧਿਆਣਾ ੮ ਵਲੋਂ ਇਕ ਛੋਟਾ ਜਿਹਾ ਟ੍ਰੈਕਟ ਪ੍ਰਕਾਸ਼ਤ ਕੀਤਾ ਗਿਆ ਹੈ, ਜਿਸ ਦਾ ਨਾਮ ''ਸ਼ਬਦ ਗੁਰੂ ਦੀ ਮਹੱਤਤਾ, ਦੇਹਧਾਰੀ ਗੁਰੂ ਡੰਮ੍ਹ ਦਾ ਵਿਰੋਧ'' ਇਸ ਟ੍ਰੈਕਟ ਦੇ ਪੰਨੇ ੭, ਤੇ ''ਸ਼ਬਦ ਗੁਰੂ ਦਾ ਸਿਧਾਂਤ'' ਦੇ ਸਿਰਲੇਖ ਹੇਠ ਲਿਖਿਆ ਹੈ:—

''ਅੱਜ ਕਲ ਬਹੁਤ ਸਾਰੇ ਦੰਭੀ ਤੇ ਪਖੰਡੀ ਗੁਰੂ ਇਸ ਗੱਲ ਦਾ ਪ੍ਰਚਾਰ ਕਰ ਰਹੇ ਹਨ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ ! ਉਹ ਗੁਰਬਾਣੀ ਵਿਚੋਂ ਮਨ ਭਾਉਂਦੀਆਂ ਤੁਕਾਂ ਜਿਨਾਂ ਵਿਚ 'ਗੁਰੂ ਸ਼ਬਦ ਆਉਂਦਾ ਹੈ ਦੇ ਅਰਥ' ਦੇਹਧਾਰੀ ਗੁਰੂ ਕਰ ਕੇ ਸਿੱਖ ਸੰਗਤਾਂ ਨੂੰ ਟਪਲਾ ਲਾਉਣ ਦਾ ਯਤਨ ਕਰਦੇ ਹਨ। **ਪਰ ਜੇਕਰ ਗੁਰਬਾਣੀ ਦੇ ਅਰਥਾਂ ਨੂੰ ਯਥਾਰਥ ਤੌਰ ਤੇ ਸਮਝਣ ਦੀ ਕੋਸ਼ਸ਼ ਕਰੀਏ ਤਾਂ ਪਤਾ ਲਗੇਗਾ ਕਿ ਗੁਰਬਾਣੀ ਵਿਚ ਦੇਹ ਨੂੰ ਕਿਤੇ ਵੀ ਗੁਰੂ ਨਹੀ ਦਸਿਆ ਗਿਆ।** ਦੇਹ ਤਾਂ ਪ੍ਰਕ੍ਰਿਤੀ ਦੇ ਛਿਣ ਭੰਗਰ ਨਾਸਵਾਨ ਤੱਤਾਂ ਤੋਂ ਬਣੀ ਹੋਈ ਹੈ। ਉਹ ਗੁਰੂ ਕਿਵੇਂ ਹੋ ਸਕਦੀ ਹੈ। ਗੁਰੂ ਤਾਂ ਬ੍ਰਹਮ ਸ਼ਬਦ ਹੈ ਜੋ ਗੁਰੂ ਸ਼ਬਦ ਰਾਹੀ ਸਾਡੀ ਸਮਝੇ ਪਿਆ ਹੈ। ਉਸੇ ਸ਼ਬਦ ਨੂੰ ਗੁਰੂਬਾਣੀ ਕਿਹਾ ਗਿਆ ਹੈ।''

'ਸ਼ਬਦ ਗੁਰੂ ਦੀ ਮਹੱਤਤਾ' ਪੰਨਾ ੭ ਵਿਚੋਂ ਸ੍ਰੀਮਾਨ ਜੀ ਉਪਰੋਕਤ ਲੇਖ ਵਿਚੋਂ ਇਹ ਲਿਖਿਆ ਹੋਇਆ ਸਾਨੂੰ ਮਿਲਦਾ ਹੈ:- ''ਪਰ ਜੇ ਗੁਰਬਾਣੀ ਦੇ ਅਰਥਾਂ ਨੂੰ ਯਥਾਰਥ ਤੌਰ ਤੇ ਸਮਝਣ ਦੀ ਕੋਸ਼ਸ਼ ਕਰੀਏ ਤਾਂ ਪਤਾ ਲਗੇਗਾ ਕਿ ਗੁਰਬਾਣੀ ਵਿਚ ਦੇਹ ਨੂੰ ਕਿਤੇ ਵੀ ਗੁਰੂ ਨਹੀ ਦਸਿਆ ਗਿਆ।''

**ਲੇਖਕ ਵਲੋਂ** :- ਇਹ ਉਪਰੋਕਤ ਧਾਰਣਾ ਗਲਤ ਸਾਬਤ ਹੁੰਦੀ ਹੈ, ਕਿਉਂਕਿ ਗੁਰਬਾਣੀ ਵਿਚ ਦੇਹ ਨੂੰ ਗੁਰੂ ਮੰਨਿਆ ਹੈ। ਵੇਖੋ:-

Namdhari Elibrary NamdhariElibrary@gmail.com

ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ।।
ਹਉ ਵੇਖਿ ਵੇਖਿ ਗੁਰੂ ਵਿਗਸਿਆ **ਗੁਰ ਸਤਿਗੁਰ ਦੇਹਾ**।।੧੭।।

(ਤਿਲੰਗ ਮਹਲਾ ੪, ਪੰਨਾ ੭੨੬-੮)

ਕਿਉਂ ਜੀ ਦੇਹ ਨੂੰ ਗੁਰੂ ਮੰਨਿਆ ਹੈ ਜਾਂ ਨਹੀਂ ?

ਇਸੇ ਤਰਾਂ ਹੀ ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ਸ਼ਬਦ ਗੁਰੂ ਹੈ ਦੇ ਸਿਧਾਂਤ ਨੂੰ ਸਿਧ ਕਰਦਿਆਂ ਹੋਇਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਣ ਵਾਲੇ 'ਗੁਰਮਤਿ ਪ੍ਰਕਾਸ਼' ਨਵੰਬਰ ੧੯੯੦ ਈਸਵੀ ਦੇ ਮਾਸਕ ਪਤ੍ਰ ਦੇ ਪੰਨੇ ੧੨੭-੧੨੮ ਵਿਚ ਲਿਖਦੇ ਹਨ।

"ਗੁਰਬਾਣੀ ਵਿਚ ਗੁਰੂ ਦੀ ਜਿਸ ਮੂਰਤ ਦਾ ਉਲੇਖ ਹੈ ਉਸ ਦਾ ਗੁਰਮਤਿ ਵਿਚ ਤਸੱਵਰ ਇਹ ਹੈ:

(ੳ) ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵਿਚਾਰਿ।।

(ਸੋਰਠਿ ਮ:੩-੬੪੬)

(ਅ) ਸਬਦੁ ਗੁਰੂ ਸੁਰਤਿ ਧੁਨਿ ਚੇਲਾ।।

(ਸਿਧ ਗੋਸਟਿ-੯੪੨)

(ੲ) ਸਬਦੁ ਗੁਰ ਪੀਰਾ ਗਹਿਰ ਗੰਭੀਰ ਬਿਨੁ ਸਬਦੈ ਜਗੁ ਬਉਰਾਨੰ।।

(ਸੋਰਠਿ ਮ: ੧)

(ਸ) ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।।
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।।

(ਨਟ ਮ: ੪ ਅਸ਼ਟ:)

(ਹ) ਗੁਰੂ ਮੈ ਸਬਦ ਹੈ ਸਬਦ ਮਾਹਿ ਸਤਿਗੁਰ।।
ਨਿਗੁਨ ਸਗੁਨ ਗਯਾਨ ਧਯਾਨ ਸੁ ਸੁਝਾਵੈ ਜੀ।।

(ਭਾਈ ਗੁਰਦਾਸ ਕਬਿਤ)

ਪੁਰਾਤਨ ਲਿਖਤਾਂ ਵਿਚੋਂ ਅਤੇ ਗੁਰਬਾਣੀ ਵਿਚੋਂ ਅਨੇਕਾਂ ਹੋਰ ਅਜੇਹੇ ਪ੍ਰਮਾਣ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਵਾਏ ਜਾ ਸਕਤੇ ਹਨ ਜਿਹੜੇ ਸਿੱਖ ਧਰਮ ਵਿਚ ਸਬਦ ਗੁਰੂ ਦੇ ਸਿਧਾਂਤ ਦੀ ਦ੍ਰਿੜ੍ਹਤਾ ਨਾਲ ਪੁਸ਼ਟੀ ਕਰਦੇ ਹਨ। ਗੁਰਬਾਣੀ ਵਿਚ ਅਨੇਕਾਂ ਸੂਖਮ ਅਤੇ ਅਦ੍ਰਿਸ਼ਟ ਭਾਵਾਂ ਦੇ ਪ੍ਰਗਟਾਵੇ ਲਈ ਬਿੰਬਾਂ, ਪ੍ਰਤੀਕਾਂ, ਸੰਕੇਤਾਂ ਅਤੇ ਅਲੰਕਾਰਾਂ ਦਾ ਪ੍ਰਯੋਗ ਹੋਇਆ ਮਿਲਦਾ ਹੈ। ਜੋ ਕੋਈ ਬੇਸਮਝ ਵਿਅਕਤੀ ਇਹਨਾਂ ਦੇ ਸਾਧਾਰਣ ਸ਼ਬਦੀ ਅਰਥ ਕਰਨੇ ਸ਼ੁਰੂ ਕਰ

Namdhari Elibrary NamdhariElibrary@gmail.com

ਦੇਵੇ ਤਾਂ ਉਹ ਇਸ ਨਿਰਾਲੇ ਵਾਂਙ ਯਭਲੀਆਂ ਹੀ ਮਾਰੇਗਾ। ਇਹ ਗੁਰਬਾਣੀ ਦੇ ਆਸ਼ੇ ਦਾ ਸਹੀ ਪ੍ਰਗਟਾਵਾ ਨਹੀ ਹੋਵੇਗਾ।''

(ਗੁਰਮਤਿ ਪ੍ਰਕਾਸ਼ ੧੯੯੦ ਦੇ ਮਾਸਕ ਪਤ੍ਰ ਵਿਚ)

**ਲੇਖਕ ਵਲੋਂ** :— ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਸ੍ਰੀ ਆਦਿ ਗ੍ਰੰਥ ਵਿਚ ਅਨੇਕਾਂ ਹੀ ਸ਼ਬਦ ਲਿਖੇ ਹੋਏ ਹਨ, ਉਹਨਾਂ ਵਿਚੋਂ ਉਹ ਤੁਹਾਡਾ ਕਿਹੜਾ ਸ਼ਬਦ ਹੈ, ਜਿਸ ਨੂੰ ਤੁਸੀਂ ਗੁਰੂ ਮੰਨਦੇ ਹੋ? ਯਾ ਸ੍ਰੀ ਆਦਿ ਗ੍ਰੰਥ ਵਿਚ ਲਿਖੇ ਹੋਏ ਸਾਰੇ ਦੇ ਸਾਰੇ ਸ਼ਬਦਾਂ ਨੂੰ ਹੀ ਗੁਰੂ ਮੰਨਦੇ ਹੋ?

ਜੇ ਕਰ ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ਵਲੋਂ ਯਾ ਹੋਰ ਆਧੁਨਿਕ ਸਿੱਖ ਵਿਦਵਾਨਾਂ ਵਲੋਂ ਇਹ ਕਹਿਆ ਜਾਏ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨੇਂ ਵੀ ਸ਼ਬਦ ਲਿਖੇ ਹੋਏ ਹਨ, ਉਹ ਸਾਰੇ ਦੇ ਸਾਰੇ ਸ਼ਬਦ ਹੀ ਸਾਡੇ ਲਈ ਗੁਰੂ ਹਨ।

**ਲੇਖਕ ਵਲੋਂ** :— ਇਹ ਉਨ੍ਹਾਂ ਸਿੱਖਾਂ ਦਾ ਮੰਨਣਾ ਸਰਾਸਰ ਮਿਥਿਆ ਵਾਦ ਹੀ ਹੈ, ਕਿ ਸਾਡੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹੋਏ ਸਾਰੇ ਦੇ ਸਾਰੇ ਸ਼ਬਦ ਹੀ ਗੁਰੂ ਹਨ। ਜੇਕਰ ਇੰਜ ਨਹੀ ਤਾਂ ਫਿਰ ਕੀ ਆਧੁਨਿਕ ਸਿੱਖਾਂ ਨੂੰ ਮੁਸਲਮਾਨਾਂ ਦੇ ਸੰਬੰਧ ਵਿਚ ਲਿਖੇ ਹੋਏ ਸ਼ਬਦਾਂ ਨੂੰ ਵੀ ਤੁਸੀਂ ਗੁਰੂ ਮੰਨਣ ਲਈ ਤਿਆਰ ਹੋ? ਵੇਖੋ:-

## ਆਦਿ ਗ੍ਰੰਥ ਵਿਚ ਮੁਸਲਮਾਨਾਂ ਸੰਬੰਧੀ ਸ਼ਬਦ

(੧) ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ।।
ਦੋਜਕਿ ਪਉਦਾ ਕਿਉ ਰਹੈ **ਜਾ ਚਿਤਿ ਨ ਹੋਇ ਰਸੂਲਿ**।।੨।।
ਗਉੜੀ ਕੀ ਵਾਰ ਮਹਲਾ ੫।ਪਉੜੀ੮।

(ਮ.੫. ਪੰਨਾਂ ੩੧੯-੧੯)

(੨) **ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ।।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ।।੭੦।।**

(ਸਲੋਕ ਸ਼ੇਖ ਫਰੀਦ ਜੀ, ਪੰਨਾਂ ੧੩੮੧-੧੨)

(੩) **ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।।**
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ।।੭੧।।

(ਸਲੋਕ ਸ਼ੇਖ ਫਰੀਦ ਜੀ, ਪੰਨਾਂ ੧੩੮੧-੧੩)

Namdhari Elibrary NamdhariElibrary@gmail.com

(੪) **ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ।।**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ।।**
ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ।।੯੭।।

(ਸਲੋਕ ਸ਼ੇਖ ਫਰੀਦ ਜੀਉ, ਪੰਨਾ ੧੩੮੨-੧੯)

(੫) **ਮਿਹਰ ਮਸੀਤਿ** ਸਿਦਕੁ ਮੁਸਲਾ **ਹਕੁ ਹਲਾਲੁ ਕੁਰਾਣੁ।।**
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।।
ਕਰਣੀ ਕਾਬਾ **ਸਚੁ ਪੀਰੁ** ਕਲਮਾ ਕਰਮ ਨਿਵਾਜ।।
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ।।੧।।
ਮਾਝ ਕੀ ਵਾਰ ਮਹਲਾ ੧।ਪਉੜੀ੭।

(ਸਲੋਕ ਮ:੧, ਪੰਨਾ ੧੪੦-੧੮)

(੬) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ।।
**ਪਹਿਲਾ ਸਚੁ** ਹਲਾਲ ਦੋਇ, ਤੀਜਾ ਖੈਰ ਖੁਦਾਇ।।
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸੁਨਾਇ।।
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ।।
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ।।੩।।
ਮਾਝ ਕੀ ਵਾਰ ਮਹਲਾ ੧ ਪਉੜੀ ੭।

(ਸਲੋਕ ਮ:੧, ਪੰਨਾ ੧੪੧-੩)

(੭) ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ।।
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ।।
ਹੋਇ ਮੁਸਲਮੁ ਦੀਨੁ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ।।
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ।।
**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ** ਤ ਮੁਸਲਮਾਣੁ ਕਹਾਵੈ।।੧।।
ਮਾਝ ਕੀ ਵਾਰ ਮਹਲਾ ੧।ਪਉੜੀ੮।

(ਸਲੋਕ ਮ: ੧, ਪੰਨਾ ੧੪੧ -੧੦)

ਪਿਆਰੇ ਪਾਠਕ ਜੀ ! ਮੁਸਲਮਾਣਾਂ ਦੇ ਸੰਬੰਧ ਵਿਚ ਇਹੋ ਜਹੇ ਹੋਰ ਵੀ ਅਨੇਕਾਂ ਸ਼ਬਦ ਦਰਸਾਏ ਜਾ ਸਕਦੇ ਹਨ, ਪਰ ਬੁੱਧੀਵਾਨ ਸਜਣਾਂ ਨੂੰ ਇਨ੍ਹਾਂ ਸ਼ਬਦਾਂ ਤੇ ਹੀ ਸ਼ੰਤੋਸ਼ ਕਰ ਲੈਣਾਂ ਚਾਹੀਦਾ ਹੈ। ਕੀ ਇਹ ਉਪਰੋਕਤ ਸ਼ਬਦ ਆਧੁਨਿਕ ਸਿੱਖਾਂ ਦੇ ਗੁਰੂ ਹਨ? ਕੀ ਮੁਸਲਮਾਨਾਂ ਦੀਆਂ ਰਹੁ ਰੀਤਾਂ ਸਿੱਖਾਂ ਨੂੰ ਵੀ ਕਰਨੀਆਂ ਚਾਹੀਦੀਆਂ ਹਨ?

Namdhari Elibrary NamdhariElibrary@gmail.com

## ਕੀ ਹੇਠ ਲਿਖੇ ਸ਼ਬਦਾਂ ਨੂੰ ਵੀ ਤੁਸੀਂ ਗੁਰੂ ਮੰਨਦੇ ਹੋ?

(੧) **ਡੰਡਉਤਿ ਬੰਦਨ ਅਨਿਕ ਬਾਰ** ਸਰਬ ਕਲਾ ਸਮਰਥ।।
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।੧।।(ਪਉੜੀ ੨੯)
(ਗਉੜੀ ਬਾਵਨ ਅਖਰੀ ਮਹਲਾ ੫-ਪੰਨਾ ੨੫੬-੪)

ਡੰਡਉਤਿ-ਦੰਡਵਤ ਸੰਗਯਾ-ਡੰਡੈ ਵਾਂਙ ਸਿੱਧੇ ਪੈਣ ਦੀ ਕ੍ਰਿਯਾ। ਅਸ਼ਟਾਂਗ ਪ੍ਰਣਾਮ, ਸੰਗਯਾ- ਅਠਾਂ ਅੰਗਾਂ ਨਾਲ ਕੀਤੀ ਹੋਈ ਪ੍ਰਣਾਮ, ਜਿਸ ਨਮਸਕਾਰ ਵਿਚ ਇਹਨਾਂ ਅੱਠਾਂ ਅੰਗਾਂ ਦਾ ਸੰਬੰਧ ਹੋਵੇ - ਗੋਡੇ, ਪੈਰ, ਹੱਥ, ਛਾਤੀ, ਸਿਰ, ਬਾਣੀ, ਦ੍ਰਿਸ਼੍ਰਿ, ਅੰਤਹਕਰਣ ਇਸ ਦਾ ਨਾਉਂ "ਦੰਡਵਤ ਪ੍ਰਣਾਮ" ਭੀ ਹੈ।

(੨) **ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ।**
**ਆਖਾ ਬਿਰਥਾ ਜੀਅ ਕੀ ਗੁਰੁ ਸਜਣ ਦੇਹਿ ਮਿਲਾਇ ਜੀਉ।।੩।।**
(ਸੂਹੀ ਮਹਲਾ ੫ ਗੁਣਵੰਤੀ, ਪੰਨਾ - ੭੬੩-੧)

(੩) ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ।।
**ਲੋਗ ਕੁਟੰਬ ਸਭਹੁ ਤੇ ਤੋਰੈ** ਤਉ ਆਪਨ ਬੇਢੀ ਆਵੈ ਹੋ।।੨।।
(ਸੋਰਠਿ ਸ੍ਰੀ ਨਾਮਦੇਵ ਜੀਉ, ਪੰਨਾ ੬੫੭)

(੪) **ਮਾਤਰ ਪਿਤਰ ਤਿਆਗਿ ਕੈ ਮਨੁ** ਸੰਤਨ ਪਾਹਿ ਬੇਚਾਇਓ।।
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ।।੧।।
**ਲੋਕ ਕੁਟੰਬ ਤੇ ਟੂਟੀਐ** ਪ੍ਰਭ ਕਿਰਤਿ ਕਿਰਤਿ ਕਰੀ।।
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ।੨।।੮।।੧੩੭।।
(ਸਾਰੰਗ ਮਹਲਾ ੫, ਪੰਨਾ ੧੨੩੦ - ੧੮)

(੫) ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।।
ਸਾਥਿ ਤੇਰੈ ਚਲੈ ਨਾਹੀ **ਤਿਸੁ ਨਾਲਿ ਕਿਉ ਚਿਤੁ ਲਾਈਐ।।**
**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।।**
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ।।
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ।।੧੧।।੪੦।।
(ਰਾਮਕਲੀ ਮਹਲਾ ੩, ਪੰਨਾ ੯੧੮-੧੦)

(੬) ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ।।
ਨਾਨਕ ਅੰਮ੍ਰਿਤੁ ਏਕੁ ਹੈ **ਦੂਜਾ ਅੰਮ੍ਰਿਤੁ ਨਾਹਿ।।**

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ।।
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ।।੧।।
ਸਾਰੰਗ ਕੀ ਵਾਰ ਮਹਲਾ ੪।ਪਉੜੀ੪।

(ਸਲੋਕ ਮਹਲਾ ੨, ਪੰਨਾ ੧੨੩੮)

(੭) **ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।**
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ।।
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ।।
**ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।੨੪।।**

(ਰਾਮਕਲੀ ਮਹਲਾ ੩, ਪੰਨਾ ੯੨੦-੭)

(੮) ਇਛਾ ਪੂਰਕੁ ਸਰਬ ਸੁਖ ਦਾਤਾ **'ਹਰਿ'**,
ਜਾ ਕੈ ਵਸਿ ਹੈ ਕਾਮ ਧੇਨਾ।।
ਸੋ ਐਸਾ **'ਹਰਿ'** ਧਿਆਈਐ ਮੇਰੇ ਜੀਅੜੇ
ਤਾ ਸਰਬ ਸੁਖ ਪਾਵਹਿ ਮੇਰੇ ਮਨਾ।।੧।।
ਜਪਿ ਮਨ **ਸਤਿ ਨਾਮੁ** ਸਦਾ **ਸਤਿ ਨਾਮੁ**।।
ਹਲਤਿ ਪਲਤਿ ਮੁਖ ਊਜਲ ਹੋਈ ਹੈ
ਨਿਤ ਧਿਆਈਐ **'ਹਰਿ ਪੁਰਖ ਨਿਰੰਜਨਾ'**।ਰਹਾਉ।।
ਜਹ **'ਹਰਿ'** ਸਿਮਰਨੁ ਭਇਆ
ਤਹ ਉਪਾਧਿ ਗਤੁ ਕੀਨੀ ਵਡਭਾਗੀ **'ਹਰਿ'** ਜਪਨਾ।।
**ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ**
ਜਪਿ **'ਹਰਿ'** ਭਵਜਲ ਤਰਨਾ।।੨।।

(ਧਨਾਸਰੀ ਮਹਲਾ ੪, ਪੰਨਾ ੬੬੯-੧੯)

(੯) ਗੁਰ ਸਤਿਗੁਰ ਕਾ ਜੋ ਸਿਖ ਅਖਾਏ
ਸੁ ਭਲਕੇ ਉਠਿ **ਹਰਿ ਨਾਮੁ** ਧਿਆਵੈ।।
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤੁਸਰਿ ਨਾਵੈ।।
ਉਪਦੇਸਿ ਗੁਰੂ **'ਹਰਿ ਹਰਿ'** ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖਿ ਲਹਿ ਜਾਵੈ।।

Namdhari Elibrary NamdhariElibrary@gmail.com

ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ 'ਹਰਿ ਨਾਮੁ' ਧਿਆਵੈ।।
ਜੋ ਸਾਸਿ ਗਿਰਾਸਿ ਧਿਆਏ ਮੇਰਾ 'ਹਰਿ ਹਰਿ'
ਸੋ ਗੁਰਸਿਖ ਗੁਰੂ ਮਨਿ ਭਾਵੈ।।
ਜਿਸ ਨੋ ਦਿਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸ ਸੁਣਾਵੈ।।
ਜਨ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।।੨।।
ਗਉੜੀ ਕੀ ਵਾਰ ਮਹਲਾ ੪।ਪਉੜੀ੧੧।

(ਮ:੪. ਪੰਨਾ ੩੦੫-੧੬)

(੧੦) ਰਾਮ ਰਾਮ ਸੰਗਿ ਕਰਿ ਬਿਉਹਾਰ।।ਰਾਮ ਰਾਮ ਰਾਮ ਪ੍ਰਾਨ ਅਧਾਰ।।
ਰਾਮ ਰਾਮ ਰਾਮ ਕੀਰਤਨੁ ਗਾਇ।।ਰਮਤ ਰਾਮੁ ਸਭ ਰਹਿਓ ਸਮਾਇ।।੧।।
ਸੰਤ ਜਨਾ ਮਿਲਿ ਬੋਲਹੁ ਰਾਮ।।ਸਭ ਤੇ ਨਿਰਮਲ ਪੂਰਨ ਕਾਮ।।੧।।ਰਹਾਉ।।
ਰਾਮ ਰਾਮ ਧਨੁ ਸਚ ਭੰਡਾਰ।।ਰਾਮ ਰਾਮ ਰਾਮ ਕਰਿ ਆਹਾਰ।।
ਰਾਮ ਰਾਮ ਵੀਸਰਿ ਨਹੀ ਜਾਇ।।ਕਰਿ ਕਿਰਪਾ ਗੁਰਿ ਦੀਆ ਬਤਾਇ।।੨।।
ਰਾਮ ਰਾਮ ਰਾਮ ਸਦਾ ਸਹਾਇ।।ਰਾਮ ਰਾਮ ਰਾਮ ਲਿਵ ਲਾਇ।।
ਰਾਮ ਰਾਮ ਜਪਿ ਨਿਰਮਲ ਭਏ।।ਜਨਮ ਜਨਮ ਕੇ ਕਿਲਬਿਖ ਗਏ।।੩।।
ਰਮਤ ਰਾਮ ਜਨਮ ਮਰਣੁ ਨਿਵਾਰੈ।।ਉਚਰਤ ਰਾਮ ਭੈ ਪਾਰਿ ਉਤਾਰੈ।।
ਸਭ ਤੇ ਊਚ ਰਾਮ ਪਰਗਾਸ।।ਨਿਸਿ ਬਾਸੁਰ ਜਪਿ ਨਾਨਕ ਦਾਸ।।੪।।

(ਗੋਂਡ ਮਹਲਾ ੫. ਪੰਨਾ ੮੬੫-੧)

(੧੧) ਨਾਮੁ ਨਿਰੰਜਨੁ ਨੀਰਿ ਨਰਾਇਣ।।
ਰਸਨਾ ਸਿਮਰਤ ਪਾਪ ਬਿਲਾਇਣ।।੧।।ਰਹਾਉ।।
ਨਾਰਾਇਣ ਸਭ ਮਾਹਿ ਨਿਵਾਸ।।ਨਾਰਾਇਣ ਘਟਿ ਘਟਿ ਪਰਗਾਸ।।
ਨਾਰਾਇਣ ਕਹਤੇ ਨਰਕਿ ਨ ਜਾਹਿ।।ਨਰਾਇਣ ਸੇਵਿ ਸਗਲ ਫਲ ਪਾਹਿ।।੧।।
ਨਾਰਾਇਣ ਮਨ ਮਾਹਿ ਅਧਾਰ।।ਨਾਰਾਇਣ ਬੋਹਤ ਸੰਸਾਰ।।
ਨਾਰਾਇਣ ਕਹਤ ਜਮ ਭਾਗਿ ਪਲਾਇਣ।।
ਨਾਰਾਇਣ ਦੰਤ ਭਾਨੇ ਡਾਇਣ।।੨।।
ਨਾਰਾਇਣ ਸਦ ਸਦ ਬਖਸਿੰਦ।।ਨਾਰਾਇਣ ਕੀਨੇ ਸੂਖ ਅਨੰਦ।।

ਨਾਰਾਇਣ ਪ੍ਰਗਟ ਕੀਨੋ ਪਰਤਾਪ॥ਨਾਰਾਇਣ ਸੰਤ ਕੋ ਮਾਈ ਬਾਪ॥੩॥
ਨਾਰਾਇਣ ਸਾਧਸੰਗਿ ਨਰਾਇਣ॥ਬਾਰੰ ਬਾਰ ਨਰਾਇਣ ਗਾਇਣ॥
ਬਸਤੁ ਅਗੋਚਰ ਗੁਰ ਮਿਲਿ ਲਹੀ॥ਨਾਰਾਇਣ ਓਟ ਨਾਨਕ ਦਾਸ ਗਹੀ॥੪॥
(ਗੌਂਡ ਮਹਲਾ ੫, ਪੰਨਾ ੮੬੭-੧੯)

(੧੨) **ਨਾਮੁ ਹਮਾਰੈ ਬੇਦ ਅਰੁ ਨਾਦ॥**ਨਾਮੁ ਹਮਾਰੈ ਪੂਰੇ ਕਾਜ॥
**ਨਾਮੁ ਹਮਾਰੈ ਪੂਜਾ ਦੇਵ॥ਨਾਮੁ ਹਮਾਰੈ ਗੁਰ ਕੀ ਸੇਵ॥੧॥**
**ਗੁਰਿ ਪੂਰੈ ਦ੍ਰਿੜਿਓ "ਹਰਿ ਨਾਮੁ"॥**
**ਸਭ ਤੇ ਊਤਮੁ ਹਰਿ ਹਰਿ ਕਾਮੁ**॥੧॥ਰਹਾਉ॥
ਨਾਮੁ ਹਮਾਰੈ ਮਜਨ ਇਸਨਾਨੁ॥ਨਾਮੁ ਹਮਾਰੈ ਪੂਰਨ ਦਾਨੁ॥
ਨਾਮੁ ਲੈਤ ਤੇ ਸਗਲ ਪਵੀਤ॥ਨਾਮੁ ਜਪਤ ਮੇਰੇ ਭਾਈ ਮੀਤ॥੨॥
ਨਾਮੁ ਹਮਾਰੈ ਸਉਣ ਸੰਜੋਗ॥ਨਾਮੁ ਹਮਾਰੈ ਤ੍ਰਿਪਤਿ ਸੁਭੋਗ॥
ਨਾਮੁ ਹਮਾਰੈ ਸਗਲ ਆਚਾਰ॥ਨਾਮ ਹਮਾਰੈ ਨਿਰਮਲ ਬਿਉਹਾਰ॥੩॥
ਜਾਕੈ ਮਨਿ ਵਸਿਆ ਪ੍ਰਭੁ ਏਕੁ॥ਸਗਲ ਜਨਾ ਕੀ ਹਰਿ ਹਰਿ ਟੇਕ॥
ਮਨਿ ਤਨਿ ਨਾਨਕ ਹਰਿ ਗੁਣ ਗਾਉ॥ਸਾਧ ਸੰਗਿ ਜਿਸੁ ਦੇਵੈ ਨਾਉ॥੪॥
(ਭੈਰਉ ਮਹਲਾ ੫, ਪੰਨਾ ੧੧੪੫-੧੪)

ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ! ਅਤੇ ਹੋਰ ਆਧੁਨਿਕ ਸਿੱਖ ਵਿਦਵਾਨਾਂ ਦੇ ਚਰਣਾਂ ਵਿਚ ਬਿਨੈ ਹੈ ਕਿ ਜੇਕਰ ਤੁਸੀਂ ਸ਼ਬਦ ਨੂੰ ਗੁਰੂ ਮੰਨਦੇ ਹੋ ਤਾਂ ਕੀ ਉਪਰੋਕਤ ਲਿਖੇ ਹੋਏ ਸ਼ਬਦਾਂ ਦੇ ਅਨੁਸਾਰ ਆਪਣਾ ਜੀਵਨ ਢਾਲਣ ਲਈ ਤਿਆਰ ਹੋ? ਜੇਕਰ ਨਹੀਂ ਤਾਂ ਫਿਰ ਸ਼ਬਦ ਗੁਰੂ ਦੇ ਸਿਧਾਂਤ ਨੂੰ ਤੁਸੀਂ ਕਿਵੇਂ ਮੰਨਿਆ?

## ਕੀ ਸ੍ਰੀ ਆਦਿ ਗ੍ਰੰਥ ਨੂੰ ਗੁਰੂ ਮੰਨਣਾ ਯੋਗ ਹੈ ?

ਆਦਿ ਗ੍ਰੰਥ ਨੂੰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਗੁਰਤਾ ਦਿੱਤੀ ਮੰਨਣਾ ਗੁਰਬਾਣੀ ਦਾ ਅਪਮਾਨ ਕਰਨਾ ਹੈ।

**ਪ੍ਰਸ਼ਨ** :- ਓਹ ਕਿਵੇਂ ?

**ਉੱਤਰ** :- ਗੁਰਬਾਣੀ ਨੂੰ ਤਾਂ ਜੋ ਵੀ ਸਤਿਗੁਰੂ ਹੁੰਦੇ ਸਨ, ਸਿਰ ਹੀ ਝੁਕੌਂਦੇ ਸਨ। ਗੁਰਬਾਣੀ ਸਦਾ ਹੀ ਪੂਜਯ ਹੈ। ਚਾਹੇ ਇਕ ਤੁਕ ਹੈ, ਚਾਹੇ ਇਕ ਸ਼ਬਦ ਹੈ, ਚਾਹੇ ਇਕ ਬਾਣੀ ਹੈ, ਚਾਹੇ ਇਕ ਰਾਗ ਹੈ, ਚਾਹੇ ਅੱਧੀ ਬੀੜ

Namdhari Elibrary NamdhariElibrary@gmail.com

ਹੈ, ਚਾਹੇ ਪੂਰੀ ਬੀੜ ਹੈ- ਗੁਰਬਾਣੀ ਸਦਾ ਪੂਜਯ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਮਸਕਾਰ ਹੀ ਕਰਿਆ ਕਰਦੇ ਸਨ। ਫਿਰ ਗੁਰਤਾ ਕਿਵੇਂ ਹੋਈ?

ਗੁਰਤਾ ਸਦਾ ਹੀ ਚੇਲੇ ਦੀ ਵਸਤੂ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਬਾਣੀ ਨੂੰ ਚੇਲਾ ਮੰਨਦੇ ਸਨ ? ਇਹ ਤਾਂ ਉਲਟਾ ਕਹਿਣ ਵਾਲਾ ਹੀ ਅਪਰਾਧੀ ਹੈ। ਗੁਰੂ ਸਾਹਿਬਾਂ ਨੇ ਸਦਾ ਹੀ ਗੁਰਬਾਣੀ ਪੂਜਯ ਮੰਨੀ ਹੈ। ਫਿਰ ਗੁਰਤਾ ਦਾ ਪ੍ਰਸ਼ਨ ਹੀ ਕੀ ਹੋਇਆ ?

## ਬਾਣੀ ਤੇ ਗੁਰੂ ਦੀ ਭਿੰਨ - ਭੇਦਤਾ

ਸ੍ਰੀ ਆਦਿ ਗ੍ਰੰਥ ਵਿਚ ਜਿੰਨੇ ਵਾਕ 'ਗੁਰੂ' ਪਦ ਲਖਸ਼ਣ ਦੇ ਵਿਸ਼ਯ ਵਿਚ ਦਰਸਾਏ ਗਏ ਹਨ ਉਹ ਬਾਣੀ ਵਿਚ ਨਹੀਂ ਘਟ ਸਕਦੇ ਕਿਉਂਕਿ ਰਸਨਾ, ਮੁਖ, ਹੱਥ, ਚਰਨ ਅਤੇ ਹਿਰਦਾ ਆਦਿਕ ਜਿੰਨੀਆਂ ਚੀਜਾਂ ਹਨ, ਇਹ ਸਭ ਸਥੂਲ ਸਰੀਰ ਦੇ ਅੰਗ ਹਨ, ਜੋ ਬਾਣੀ ਵਿਚ ਨਹੀਂ ਹੋ ਸਕਦੇ। ਜੀਭਾ ਨਾਲ ਸ਼ਬਦ ਦਾ ਉਚਾਰਨ ਕਰਨਾ, ਹੱਥਾਂ ਨਾਲ ਕੰਡ ਤੇ ਥਾਪੀ ਦੇਣੀ, ਅੰਤਹਕਰਣ ਦੁਆਰਾ ਸਤਿਪੁਰਖ ਜਾਨਣਾਂ, ਸਿੱਖਾਂ ਦੇ ਸ਼ੰਸ਼ਿਆਂ ਦਾ ਸਮਾਧਾਂਨ ਕਰਨਾ, ਇਹਨਾਂ ਵਿਚੋਂ ਕੋਈ ਕ੍ਰਿਆ ਵੀ ਅਜੇਹੀ ਨਹੀਂ ਜੋ ਬਾਣੀ ਵਿਚ ਘਟ ਸਕੇ।

(ਅ) 'ਬਾਣੀ' ਉਪਦੇਸ਼ ਰੂਪ ਹੈ, ਪਰ ਗੁਰੂ ਉਸਦਾ ਉਪਦੇਸ਼ਟਾ ਹੈ, ਕਿਉਂਕਿ ਉਪਦੇਸ਼ ਉਪਦੇਸ਼ਟਾਂ ਦੇ ਅਧੀਨ ਹੈ, ਇਸ ਲਈ ਉਹ ਆਪਣੇ ਆਪ ਸਿੱਖ ਦੇ ਹਿਰਦੇ ਵਿਚ ਦਾਖਿਲ ਹੋ ਕੇ ਉਸ ਦਾ ਉਧਾਰ ਕਰਨ ਵਿਚ ਸਮੱ੍ਥ ਨਹੀਂ ਹੈ।

(ੲ) ਕਰਤਾ ਕਰਮ ਅਤੇ ਕ੍ਰਿਆ ਅਨੁਸਾਰ ਬਾਣੀ ਦਾ ਉਚਾਰਣ ਕਰਤਾ ਗੁਰੂ, ਉਚਾਰਣ ਕ੍ਰਿਆ ਅਤੇ ਬਾਣੀ ਕਰਮ ਹੈ। ਹਰ ਇਕ ਵਿਦਵਾਨ ਇਸ ਗੱਲ ਨੂੰ ਸਮਝ ਸਕਦਾ ਹੈ ਕਿ ਕਰਤਾ ਕਰਮ ਨਹੀਂ ਹੋ ਸਕਦਾ, ਅਤੇ ਕਰਮ ਕਰਤਾ ਨਹੀ ਹੋ ਸਕਦਾ। ਕਰਤਾ ਸੁਤੰਤ੍ਰ ਹੈ, ਅਤੇ ਕਰਮ ਉਸ ਦੇ ਅਧੀਨ ਸਦਾ ਹੀ ਕਰਤੇ ਦੀ ਕ੍ਰਿਆ ਦਾ ਮੁਥਾਜ ਹੈ। ਸੋ ਦੇਹਧਾਰੀ ਗੁਰੂ ਬਾਣੀ ਰਚਣ ਦੀ ਕ੍ਰਿਆ ਦਾ ਕਰਤਾ ਹੈ, ਬਾਣੀ ਰਚਣ ਦੀ ਹਰਕਤ ਉਸ ਦੀ ਕ੍ਰਿਆ ਹੈ, ਅਤੇ ਬਾਣੀ ਉਸ ਦੀ ਕਰਮ ਜਾਂ ਕਾਰਜ ਹੈ। ਇਸ ਲਈ ਇਹ ਸਪਸ਼ਟ ਹੈ ਕਿ ਬਾਣੀ ਰੂਪ ਕਰਮ ਦਾ ਇਕ ਤਾਂ ਗੁਰੂ ਰੂਪ ਕਰਤਾ ਦੇ ਨਾਲ ਅਭੇਦ ਨਹੀਂ, ਅਤੇ ਦੂਜੇ ਕਰਤਾ

Namdhari Elibrary NamdhariElibrary@gmail.com

ਦੇ ਧਰਮ ਕਾਰਜ ਵਿਚ ਨਹੀ ਘਟ ਸਕਦੇ। ਇਹੀ ਕਾਰਨ ਹੈ ਕਿ ਬਾਣੀ ਦੀ ਸਮਝ ਵਾਸਤੇ ਗੁਰੂ ਦੀ ਲੋੜ ਹੈ।

ਏ ਮਨ ਐਸਾ ਸਤਿਗੁਰੁ ਖੋਜਿ ਲਹੁ
ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ।।੨।।
ਵਡਹੰਸ ਦੀ ਵਾਰ ਮਹਲਾ ੪। ਪਉੜੀ ੧੪

(ਮ:੩, ਪੰਨਾ ੫੯੧-੧੦)

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਜੋ ਹਰਿ ਹਰਿ ਕਥਾ ਸੁਣਾਵੈ।।
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ।।੪।।
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ, ਜੋ ਅੰਮ੍ਰਿਤ ਬਚਨ ਸੁਣਾਵੈ।।
ਨਾਨਕ ਭਾਗ ਭਲੇ ਤਿਸੁ ਜਨ ਕੇ, ਜੋ ਹਰਿ ਚਰਣੀ ਚਿਤੁ ਲਾਵੈ।।੫।।

(ਮਲਾਰ ਮਹਲਾ ੪ ਪੰਨਾ ੧੨੬੪-੪)

## ਸ਼ਬਦ ਗੁਰੂ ਨਹੀਂ

ਕੀ ਸ਼ਬਦ (ਬਾਣੀ) ਗੁਰੂ ਹੈ? ਜੇਕਰ ਇਹ ਸੱਚ ਹੈ ਤਾਂ ਫਿਰ ਬਾਣੀ ਨੂੰ ਗੁਰੂਆਂ ਵਲੋਂ ਗੁਰਿਆਈ ਦੇਣ ਦਾ ਕੋਈ ਪ੍ਰਸ਼ਨ ਹੀ ਨਹੀ ਉਠ ਸਕਦਾ ਕਿਉਂਕਿ ਸ਼ਬਦ (ਬਾਣੀ) ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅਵਤਾਰ ਧਾਰਣ ਤੋਂ ਪਹਿਲੇ ਵੀ ਮੌਜੂਦ ਸੀ। ਜਿਸ ਦਾ ਸਪਸ਼ਟੀਕਰਣ ਸ੍ਰੀ ਗੁਰੂ ਅਮਰਦਾਸ ਜੀ ਦੇ ਮੁਖਾਰਬਿੰਦ ਤੋਂ ਉਚਾਰਣ ਹੋਈ ਬਾਣੀ ਤੋ ਹੀ ਹੋ ਜਾਂਦਾ ਹੈ। ਵੇਖੋ :-

(੧) ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ।।
**ਬਾਣੀ ਵਜੀ ਚਹੁ ਜੁਗੀ** ਸਚੋ ਸਚ ਸੁਣਾਇ।।੩।।

(ਸਿਰੀ ਰਾਗੁ ਮਹਲਾ ੩, ਪੰਨਾ ੩੫-੯)

(੨) ਸੁ ਥਾਉ ਸਚੁ ਮਨੁ ਨਿਰਮਲੁ ਹੋਇ।। ਸਚਿ ਨਿਵਾਸੁ ਕਰੇ ਸਚ ਸੋਇ।।
**ਸਚੀ ਬਾਣੀ ਜੁਗ ਚਾਰੇ ਜਾਪੈ।।** ਸਭੁ ਕਿਛੁ ਸਾਚਾ ਆਪੇ ਆਪੈ।।੧।।

(ਗਉੜੀ ਗੁਆਰੇਰੀ ਮਹਲਾ ੩, ਪੰਨਾ ੧੫੮-੯)

(੩) ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ।।
**ਜੁਗੁ ਜੁਗੁ ਭਗਤੀ ਆਖਿ ਵਖਾਣੀ।।**

Namdhari Elibrary NamdhariElibrary@gmail.com

ਅਨਦਿਨੁ ਜਪਹਿ ਹਰਿ ਸਾਰੰਗਪਾਣੀ।।
ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ।।੪।।

(ਗਉੜੀ ਗੁਆਰੇਰੀ ਮਹਲਾ ੩ ਪੰਨਾ ੧੬੧-੧੯)

(੪) ਸਚਾ ਸਬਦੁ ਸਚੀ ਹੈ ਬਾਣੀ।।ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ।।
ਮਨਮੁਖਿ ਮੋਹਿ ਭਰਮ ਭੋਲਾਣੀ।।ਬਿਨ ਨਾਵੈ ਸਭ ਫਿਰੈ ਬਉਰਾਣੀ।।੫।।

(ਆਸਾ ਮਹਲਾ ੩ ਪੰਨਾ ੪੨੪-੫)

(੫) **ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ।**।ਪੂਰੈ ਭਾਗਿ ਹਰਿ ਨਾਮਿ ਸਮਾਣੀ।।
ਸਿਧ ਸਾਧਿਕ ਤਰਸਹਿ ਸਭ ਲੋਇ।। ਪੂਰੈ ਭਾਗਿ ਪਰਾਪਤਿ ਹੋਇ।।੩।।

(ਧਨਾਸਰੀ ਮਹਲਾ ੩ ਪੰਨਾ ੬੬੫-੧੭)

ਗੁਰਬਾਣੀ ਦੇ ਇਹਨਾਂ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਸਚੀ ਬਾਣੀ' ਸਤਿਗੁਰੂਆਂ ਤੋ ਪਹਿਲੇ ਜੁਗਾਂ ਵਿਚ ਵੀ ਮੌਜੂਦ ਸੀ। ਇਸ ਲਈ ਬਾਣੀ ਨੂੰ 'ਗੁਰੂ' ਮੰਨਣ ਵਾਲਿਆਂ ਦੇ ਸਨਮੁਖ ਕੁਝ ਪ੍ਰਸ਼ਨ ਕੀਤੇ ਜਾਂਦੇ ਹਨ। ਸੋ ਕਿਰਪਾ ਕਰਕੇ ਉੱਤਰ ਦੇਣ ਦੀ ਖੇਚਲ ਕਰਨੀ।

## ਪ੍ਰਸ਼ਨ ਇਹ ਹਨ,

(੧) **ਪ੍ਰਸ਼ਨ** :- ਗੁਰਬਾਣੀ ਦੇ ਇਹਨਾਂ ਹਵਾਲਿਆਂ ਅਨੁਸਾਰ 'ਬਾਣੀ' ਗੁਰੂ ਨਾਨਕ ਦੇਵ ਜੀ ਤੋ ਪਹਿਲਾਂ ਵੀ ਮੌਜੂਦ ਸੀ ਅਤੇ ਉਹ ਗੁਰੂ ਦਾ ਕਰਤਵ ਪਾਲਨ ਵਿਚ ਸਮਰਥ ਤੇ ਬੇਮੁਥਾਜ ਸੀ ਤਾਂ ਫਿਰ ਦੇਹਧਾਰੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਅਵਤਾਰ ਧਾਰਨ ਦੀ ਕਿਉਂ ਲੋੜ ਪਈ?

(੨) **ਪ੍ਰਸ਼ਨ** :- ਜੇਕਰ ਸੰਪ੍ਰਦਾ ਇਕ ਪਹਿਲੂ ਦੇ ਵਿਚਾਰ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇਸ ਬਹਿਸ ਨਾਲੋਂ ਵੱਖਰਾ ਵੀ ਕਰ ਦਿੱਤਾ ਜਾਵੇ ਅਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਹੀ ਗੁਰਬਾਣੀ ਪ੍ਰਵਾਨ ਕੀਤਾ ਜਾਏ ਤਾਂ ਉਸ (ਗੁਰਬਾਣੀ) ਦੀ ਮੌਜੂਦਗੀ ਵਿਚ ਸ੍ਰੀ ਲਹਿਣਾ ਜੀ ਦੇਹਧਾਰੀ ਨੂੰ ਗੁਰੂ ਥਾਪਣ ਦੀ ਕੀ ਲੋੜ ਸੀ?

(੩) **ਪ੍ਰਸ਼ਨ** :- ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਸਿੱਖ ਗੁਰਬਾਣੀ ਨੂੰ 'ਗੁਰੂ' ਨਹੀ ਮੰਨਦੇ ਸਨ? ਜੇਕਰ ਮੰਨਦੇ ਸਨ, ਤਾਂ ਉਹਨਾਂ ਦੇ ਨਾਲ ਹੀ ਗੁਰੂ ਅੰਗਦ ਜੀ ਨੂੰ ਬਾਣੀ ਦੀ ਮੌਜੂਦਗੀ ਵਿਚ 'ਗੁਰੂ' ਕਿਉਂ ਮੰਨਿਆ?

(੪) **ਪ੍ਰਸ਼ਨ** :- ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਮੌਜੂਦਗੀ

Namdhari Elibrary NamdhariElibrary@gmail.com

ਵਿਚ ਦੇਹਧਾਰੀ ਗੁਰੂ ਅੰਗਦ ਦੀ ਲੋੜ ਪਈ ਤਾਂ ਬਾਣੀ ਗੁਰੂ ਵਾਲੇ ਸਿਧਾਂਤ ਨੂੰ ਕਿਵੇਂ ਮੰਨਿਆ ਜਾ ਸਕਦਾ ਹੈ ?

(੫) **ਪ੍ਰਸ਼ਨ** :- ਕੀ ਇਹੋ ਪ੍ਰਸ਼ਨ:- ਸਾਰਿਆਂ ਗੁਰੂਆਂ ਤਕ ਹਰ ਇਕ ਦੇ ਸੰਬੰਧ ਵਿਚ ਨਹੀਂ ਉਠ ਸਕਦਾ?

(੬) **ਪ੍ਰਸ਼ਨ** :- ਸ੍ਰੀ ਗੁਰੂ ਰਾਮਦਾਸ ਜੀ ਨੇ ਜਦ ਇਹ ਵਾਕ ਉਚਾਰਣ ਕੀਤਾ ਕਿ –

ਬਾਣੀ ਗੁਰੂ ਗੁਰੂ ਹੇ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।।
ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ।।੫।।

(ਨਟ ਮਹਲਾ ੪ ਪੰਨਾ ੯੮੨-੧੦)

ਤਾਂ ਉਹਨਾਂ ਦੇ ਪਿਛੋਂ ਗੁਰਿਆਈ ਦੀ ਗੱਦੀ ਦੇਹਧਾਰੀ ਮਹਾਪੁਰਸ਼ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਣ ਦਾ ਕੀ ਪ੍ਰਯੋਜਨ ?

(੭) **ਪ੍ਰਸ਼ਨ** :- "ਪੋਥੀ ਪਰਮੇਸਰ ਕਾ ਥਾਨੁ।।" ਗੁਰ ਵਾਕ ਅਨੁਸਾਰ (ਜੋ ਪੰਚਮ ਪਾਤਸ਼ਾਹ ਦਾ ਹੁਕਮ ਹੈ) ਜੇਕਰ ਪੋਥੀ ਨੂੰ ਗੁਰੂ ਮੰਨ ਲਿਆ ਜਾਵੇ, ਤਾਂ ਬਾਬਾ ਮੋਹਨ ਜੀ ਤੋਂ ਪੋਥੀਆਂ ਲਿਆਉਣ ਪਸ਼ਚਾਤ ਅਤੇ ਬੀੜ ਬੰਨ੍ਹਣ ਦੇ ਬਾਦ ਦੇਹਧਾਰੀ ਗੁਰੂ ਹਰਿ ਗੋਬਿੰਦ ਜੀ ਨੂੰ ਗੱਦੀ ਤੇ ਕਿਸ ਅਸੂਲ ਅਨੁਸਾਰ ਬਿਠਾਇਆ ਗਿਆ ?

(੮) **ਪ੍ਰਸ਼ਨ** :- ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਣ ਦੇ ਸਮੇਂ ਗ੍ਰੰਥ ਗੁਰੂ ਤੇ ਦੇਹਧਾਰੀ ਗੁਰੂ ਦੀ ਬਾਬਤ ਸਿੱਖਾਂ ਨਾਲ ਜੋ ਗੁਰੂ ਜੀ ਦਾ ਖਾਸ ਸੰਬਾਦ ਹੋਇਆ ਸੀ ਕੀ ਉਸਦਾ ਫੈਸਲਾ ਗ੍ਰੰਥ ਗੁਰੂ ਦੀ ਮੌਜੂਦਗੀ ਵਿਚ ਹੀ ਏਹ ਨਹੀਂ ਸੀ ਹੋਇਆ (ਕਿ ਬਾਬਾ ਬਕਾਲੇ)?

(੯) **ਪ੍ਰਸ਼ਨ** :- ਜੇਕਰ ਪਹਿਲੇ ਗੁਰੂਆਂ ਨੇ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੱਦੀਆਂ ਅਰਪਨ ਕੀਤੀਆਂ, ਤਾਂ ਦਸ਼ਮੇਸ਼ ਪਾਤਸ਼ਾਹ ਨੇ ਉਹਨਾਂ ਦੇ ਉਲਟ ਕਿਸ ਸਿਧਾਂਤ ਅਤੇ ਕਿਸ ਗੁਰਪਦ ਲੱਖਣ ਦੇ ਅਨੁਸਾਰ ਆਦਿ ਗ੍ਰੰਥ ਜੀ ਨੂੰ ਗੱਦੀ ਦਿੱਤੀ ?

(੧੦) **ਪ੍ਰਸ਼ਨ** :- ਜੇ ਸਭ ਪਾਤਸ਼ਾਹੀਆਂ ਗੁਰਬਾਣੀ ਦੀ ਮੌਜੂਦਗੀ ਵਿਚ ਦੇਹਧਾਰੀਆਂ ਨੂੰ ਹੀ ਗੁਰੂ ਮੰਨਦੀਆਂ ਆਈਆਂ ਅਤੇ ਸਿੱਖਾਂ ਨੇ ਵੀ ਇਸੇ ਸਿਧਾਂਤ ਨੂੰ ਅਪਨਾਇਆ ਹੈ, ਤਾਂ ਫਿਰ ਦਸਮ ਪਾਤਸ਼ਾਹ ਤੋਂ ਬਾਦ ਦੇਹਧਾਰੀ ਗੁਰੂਆਂ ਨੂੰ ਗੁਰੂ ਮੰਨਣਾ ਕਿਵੇਂ ਅਯੋਗ ਹੋ ਸਕਦਾ ਹੈ ?

Namdhari Elibrary NamdhariElibrary@gmail.com

(੧੧) **ਪ੍ਰਸ਼ਨ** :- ਜੇ ਦਸਾਂ ਪਾਤਸ਼ਾਹੀਆਂ ਦੇ ਸਮੇਂ ਦੇਹਧਾਰੀ ਗੁਰੂਆਂ ਦੀ ਮਨੌਤ ਗੁਰਬਾਣੀ ਦੇ ਯੋਗ ਅਦਬ ਤੇ ਸਤਿਕਾਰ ਵਿਚ ਕੋਈ ਵਿਘਨ ਨਹੀਂ ਪਾ ਸਕੀ ਤਾਂ ਫਿਰ ਪ੍ਰਾਚੀਨ ਮਰਯਾਦਾ ਦੇ ਅਨੁਸਾਰ ਦੇਹਧਾਰੀ ਗੁਰੂਆਂ ਨੂੰ ਗੁਰੂ ਮੰਨ ਲੈਣ ਨਾਲ ਗੁਰਬਾਣੀ ਦੀ ਸ਼ਾਨ ਵਿਚ ਕੀ ਤਰੁਟੀ ਆ ਵਿਆਪਦੀ ਹੈ?

(੧੨) **ਪ੍ਰਸ਼ਨ** :- ਜੇਕਰ ਕਹਿਆ ਜਾਏ ਕਿ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਹਜੂਰ ਸਾਹਿਬ ਵਿਚ ਜਦ ਜੋਤੀ ਜੋਤਿ ਸਮਾਣ ਲੱਗੇ ਉਸ ਵੇਲੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਅਰਪਨ ਕੀਤੀ ਸੀ ਤਦ ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖਾ ਦੇ ਗੁਰੂ ਮੰਨੇ ਜਾਂਦੇ ਹਨ। ਜੇਕਰ ਇਹ ਸੱਚ ਹੈ ਤਾਂ ਫੇਰ ਇਸ ਸੰਬੰਧ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੁਖਾਰਬਿੰਦ ਤੋਂ ਉਚਾਰਣ ਹੋਏ ਗੁਰਵਾਕ ਦੀ ਸਾਨੂੰ ਲੋੜ ਹੈ, ਸੋ ਕਿਰਪਾ ਕਰਕੇ ਦੱਸਿਆ ਜਾਏ ਕਿ ਉਹ ਗੁਰਵਾਕ ਕਿਥੇ ਹੈ?

**ਨੋਟ** – ਇਹ ਉਪਰੋਕਤ ਬਾਰਾਂ (੧੨) ਪ੍ਰਸ਼ਨ ਉਹਨਾਂ ਆਧੁਨਿਕ ਸਿੱਖ ਵਿਦਵਾਨਾਂ ਅੱਗੇ ਰੱਖੇ ਗਏ ਹਨ, ਜਿਨ੍ਹਾਂ ਵੀਰਾਂ ਨੇ ਸਬਦ (ਬਾਣੀ) ਨੂੰ ਆਪਣਾ ਕਲਿਆਣ ਦਾਤਾ 'ਗੁਰੂ' ਮੰਨ ਰੱਖਿਆ ਹੈ। ਲੇਖਕ ਵਲੋਂ ਨਿੰਮ੍ਰਤਾ ਪੂਰਵਕ ਬਿਨੈ ਹੈ ਕਿ ਇਨ੍ਹਾਂ ੧੨ ਪ੍ਰਸ਼ਨਾਂ ਦਾ ਉਤੱਰ ਆਪਣੀ ਲੇਖਣੀ ਅਨੁਸਾਰ ਲਿਖ ਕੇ ਦਾਸ ਨੂੰ ਭੇਜਣ ਦੀ ਖੇਚਲ ਕਰਨੀ। ਦਾਸ ਉਨ੍ਹਾਂ ਵੀਰਾਂ ਦਾ ਵੱਡਾ ਧੰਨਵਾਦੀ ਹੋਵੇਗਾ।

## ਮੂਰਤਿ ਸੰਬੰਧੀ ਵਿਚਾਰ

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਨੇ ਨਵੰਬਰ ੧੯੯੦ ਈਸਵੀ ਵਿਚ ਪ੍ਰਕਾਸ਼ਤ ਹੋਣ ਵਾਲੇ 'ਗੁਰਮਤਿ ਪ੍ਰਕਾਸ' ਮਾਸਕ ਪੱਤ੍ਰ ਦੇ ਪੰਨੇ ੧੨੬ ਵਿਚ 'ਗੁਰਮੂਰਤਿ' ਪੂਜਾ ਦੇ ਵਿਰੋਧ ਵਿਚ ਇਕ ਲੇਖ ਪ੍ਰਕਾਸ਼ਤ ਕਰਵਾਇਆ ਸੀ। ਸ੍ਰੀ ਪ੍ਰਿੰਸੀਪਲ ਜੀ ਨੂੰ 'ਮੂਰਤਿ' ਸ਼ਬਦ ਦੇ ਸੰਬੰਧ ਵਿਚ ਕੁਝ ਵੀ ਗਿਆਨ ਨਹੀਂ, ਜੇਕਰ ਹੁੰਦਾ ਤਾਂ ਇਹੋ ਜਿਹਾ ਬੇਸੁਰਾ ਲੇਖ ਕਦੀ ਵੀ ਨ ਲਿਖਦੇ। ਜਿਵੇਂ ਕਿ ਲਿਖਦੇ ਹਨ:—

''ਮੂਰਤਿ ਪੂਜਾ ਜਾਂ ਬੁੱਤ ਪੂਜਾ ਬਾਰੇ ਗੁਰਮਤਿ ਦਾ ਸਹੀ ਦ੍ਰਿਸ਼ਟੀਕੋਣ ਸਪਸ਼ਟ ਕਰਣ ਤੋਂ ਪਹਿਲਾਂ ਅਸੀਂ ਕੁਝ ਵਿਚਾਰ ਇਸ ਨਿਰਾਲੇ ਦੇ ਤੀਜੇ ਤੱਥ ਬਾਰੇ ਕਰਨੀ ਹੈ। ਉਸ ਅਨੁਸਾਰ ਗੁਰਬਾਣੀ ਵਿਚ ਸਤਿਗੁਰ ਦੀ ਮੂਰਤਿ ਜਾਂ ਗੁਰਮੂਰਤਿ ਸ਼ਬਦਾਂ ਦਾ ਜੋ ਪ੍ਰਯੋਗ ਹੋਇਆ ਹੈ ਉਹ ਗੁਰੂ ਘਰ ਵਿਚ ਮੂਰਤੀ

Namdhari Elibrary NamdhariElibrary@gmail.com

ਪੂਜਾ ਦੇ ਵਿਚਾਰ ਦੀ ਪੁਸ਼ਟੀ ਕਰਦਾ ਹੈ।

ਭਾਈ ਗੁਰਦਾਸ ਜੀ ਦਾ ਸਪਸ਼ਟ ਕਥਨ ਹੈ, ਕਿ ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ:-

ਗੁਰਮੂਰਤਿ ਗੁਰ ਸ਼ਬਦ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।।

(ਵਾਰ ੨, ਪਉੜੀ ੨੫)

ਗੁਰਬਾਣੀ ਦੇ ੮੬੪ ਪੰਨੇ ਦੇ ਜਿਸ ਪ੍ਰਮਾਣ ਨੂੰ ਇਹ ਨਿਰਾਲਾ ਮੂਰਤੀ ਪੂਜਾ ਦੀ ਪੁਸ਼ਟੀ ਦੇ ਪ੍ਰਮਾਣ ਵਜੋਂ ਪ੍ਰਯੋਗ ਕਰਦਾ ਹੈ ਉਸ ਦਾ ਅਰਥ ਇਹ ਕਿ ਗੁਰੂ ਦੇ ਸ਼ਬਦ ਦੁਆਰਾ ਮੇਰਾ ਮਨ ਨਾਮ ਮੰਤ੍ਰ ਨੂੰ (ਸਾਰੇ ਮੰਤ੍ਰਾਂ ਤੋਂ ਸ੍ਰੇਸ਼ਟ ਮੰਤ੍ਰ ਮੰਨ ਰਿਹਾ ਹੈ।) (ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ)। ਗੁਰੂ ਦੀ ਇਸ (ਸ਼ਬਦ ਰੂਪੀ ਮੂਰਤੀ) ਦਾ ਮੇਰੇ ਮਨ ਵਿਚ ਧਿਆਨ ਟਿਕਿਆ ਰਹਿੰਦਾ ਹੈ, ਫੁਰਮਾਣ ਹੈ:—

ਗੁਰ ਕੀ ਮੂਰਤਿ ਮਨ ਮਹਿ ਧਿਆਨ।।ਗੁਰ ਕੈ ਸਬਦਿ ਮੰਤ੍ਰ ਮਨੁ ਮਾਨ।।

(ਗੋਂਡ ਮਹਲਾ ੫ - ੮੬੪)

੧੨੦੮ ਪੰਨੇ ਦੇ ਗੁਰਬਾਣੀ ਦੇ ਇਸ ਪ੍ਰਮਾਣ ਨੂੰ ਵੀ ਇਸ ਨੇ ਮੂਰਤੀ ਪੂਜਾ ਦੀ ਪੁਸ਼ਟੀ ਲਈ ਵਰਤਿਆ ਹੈ।

ਅੰਮ੍ਰਿਤ ਨਾਮ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਨ ਕਉ।
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ।।

(ਸਾਰੰਗ ਮ: ੫ - ੧੨੦੮)

ਇਹ ਬੁੱਧੀ ਹੀਣ ਨੂੰ ਕੋਈ ਇਹ ਪੁੱਛੇ ਕਿ ਉਹ ਮੂਰਤੀ ਜਿਸ ਦਾ ਇਹ ਪੁਜਾਰੀ ਹੈ ਕਦੀ ਅਕਾਲ ਵੀ ਹੋ ਸਕਦੀ ਹੈ?

(ਗੁਰਮਤਿ ਪ੍ਰਕਾਸ਼ ਨਵੰਬਰ ੧੯੯੦-ਪੰਨਾ ੧੨੬)

**ਲੇਖਕ ਵਲੋਂ** :- ਲੇਖਕ ਵੀ ਆਪਣੇ ਪਾਠਕਾਂ ਨੂੰ 'ਮੂਰਤ' ਸ਼ਬਦ ਦੇ ਸੰਬੰਧ ਵਿਚ ਇਹ ਦੱਸ ਦੇਣਾ ਚਾਹੁੰਦਾ ਹੈ ਕਿ 'ਮੂਰਤ' ਕਿਸ ਨੂੰ ਆਖੀਦਾ ਹੈ ਸੋ ਆਓ ਇਸ ਸੰਬੰਧ ਵਿਚ ਵਿਚਾਰ ਕਰਦੇ ਹਾਂ। ਯਜੁਰ ਵੇਦੀ 'ਸ਼ਤਪਥ ਬ੍ਰਹਮਣ' ਗ੍ਰੰਥ ਵਿਚ ਲਿਖਿਆ ਹੈ।—

(੧) द्वैवाव ब्रह्मणो रूपे मूर्तं चईव अमूर्तं च।२४।५।।३।२।।

ਭਾਵਾਰਥ:- ਪਰਮਾਤਮਾ ਦੇ ਦੋ ਰੂਪ ਹਨ। ਮੂਰਤ-ਸਾਕਾਰ। ਅਮੂਰਤ-ਨਿਰਾਕਾਰ। ਇਸ ਕਰਕੇ ਮੂਰਤ ਦਾ ਅਰਥ ਸਾਕਾਰ ਹੈ।

Namdhari Elibrary NamdhariElibrary@gmail.com

ਇਸੇ ਤਰ੍ਹਾਂ ਹੀ ਬ੍ਰਹਦਾਰਣਯਕ ਉਪਨਿਸ਼ਧ ਵਿਚ ਵੀ ਲਿਖਿਆ ਹੈ:—

(੨) द्वेवाव ब्रह्मणो रूपे मूर्त चैवामूर्त च मत्ये चामृतं
च स्थितं च यच्च सच्च त्य च्च॥१॥

ਭਾਵਾਰਥ :- ਨਿਸ਼ਚਯ ਹੀ ਬ੍ਰਹਮ ਦੇ ਦੋ ਰੂਪ ਹਨ, ਮੂਰਤ ਤੇ ਅਮੂਰਤ ਮੂਰਤ ਮਰਣ ਸ਼ੀਲ ਹੈ, ਤੇ ਅਮੂਰਤ ਅਮਰ ਹੈ। ਮੂਰਤ ਸਥਿਤ ਯਾਨੀ ਪਰੀਚਿਛਨੰ ਹੈ, ਅਮੂਰਤ ਯਤਯਾਨ ਅਮਰੀਚਿਛਨੰ ਹੈ, ਮੂਰਤ ਸਤ ਯਾਨੀ ਪ੍ਰਤਯਖਸ਼ ਦੇਖਨੇ ਵਿਚ ਆਂਦੀ ਹੈ ਤੇ ਅਮੂਰਤ ਤਯਤ ਹੈ ਯਾਨੀ ਇੰਦ੍ਰਯਾ ਦਾ ਵਿਸ਼ਯ ਨਹੀਂ ਹੈ।੧।

ਯਯੁਰ ਸ਼ਤ ਪੱਥ ਬ੍ਰਹਮਨ ਤੇ ਬ੍ਰਹਦਾਰਣਯਕ ਉਪਨਿਸ਼ਧ ਦੇ ਉਪਰੋਕਤ ਪ੍ਰਮਾਣਾਂ ਦੇ ਅਨੁਸਾਰ ਗੁਰਬਾਣੀ ਵਿਚ ਵੀ ਪਰਮਾਤਮਾ ਦੇ ਦੋ ਰੂਪ ਮੰਨੇ ਗਏ ਹਨ।

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ,
**ਸਹਸ ਮੂਰਤਿ ਨਨਾ ਏਕ ਤੋਹੀ॥**
ਸਹਸ ਪਦ ਬਿਮਲ ਨਨ ਏਕ ਪਦ
ਗੰਧ ਬਿਨੁ ਸਹਸਤਵ ਗੰਧੁ ਇਵ ਚਲਤ ਮੋਹੀ॥੨॥

(ਧਨਾਸਰੀ ਮ: ੧- ਪੰਨਾ ੬੬੩)

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ 'ਮੂਰਤਿ' ਸ਼ਬਦ ਦਾ ਅਰਥ ਆਕਾਰ ਹੈ, ਇਸ ਦਾ ਸਪਸ਼ਟੀਕਰਣ ਤੁਹਾਡੇ ਭਾਈ ਕਾਨ੍ਹ ਸਿੰਘ ਨਾਭਾ ਜੀ ਦਾ ਕ੍ਰਿਤ 'ਮਹਾਨ ਕੋਸ਼' ਤੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ ਸਪਸ਼ਟ ਲਿਖਿਆ ਹੈ।

(੧) "ਮੂਰਤਿ, ਮੂਰ੍ਤਿ— ਭਰ੍ਤਿ ਸੰਗਯਾ—ਦੇਹ ਸਰੀਰ "ਮੂਰਤਿ ਪੰਚ ਪ੍ਰਮਾਣ ਪੁਰਖੁ" (ਸਵੈਯੇ ਮ: ੫ ਕੇ) ੨ ਆਕਾਰ, ਸਕਲ। (ਮਹਾਨ ਕੋਸ਼ - ਪੰਨਾ ੯੯੧)

(੨) ਮੂਰਤਿ (ਸੰ :। ਸੰਸਕ੍ਰਿਤ, ਮੂਰਤਿ-ਮੂਰਭਿਤ, ਨਿਰਾਰਤ, ਬੁੱਤ, ਸਰੀਰ, ਆਕਾਰ, ਵਜੂਦ।੪ਆਕਾਰ। ਯਥਾ ਮਾ ਕੀ ਰਕਤੁ ਪਿਤਾ ਬਿੰਦ ਧਾਰਾ। ਮੂਰਤਿ, ਸੂਰਤਿ ਕਰ ਆਪਾਰਾ। (ਭਾਈ ਵੀਰ ਸਿੰਘ ਜੀ ਵਾਲਾ ਕੋਸ਼)। (ਸ੍ਰੀ ਗੁਰੂ ਗ੍ਰੰਥ ਕੋਸ਼ - ਪੰਨਾ ੧੦੪੭)

**ਲੇਖਕ ਵਲੋਂ** :- ਇਨ੍ਹਾਂ ਉਪਰੋਕਤ ਦੋਵੇਂ ਕੋਸ਼ਕਾਰਾਂ ਨੇ 'ਮੂਰਤਿ' ਸ਼ਬਦ ਦਾ ਅਰਥ ਆਕਾਰ ਕੀਤਾ ਹੈ, ਉਹ ਆਕਾਰ ਚਾਹੇ ਕਿਸੇ ਸ਼ਕਲ ਵਿਚ ਹੋਵੇ ਉਹ ਮੂਰਤੀ ਹੀ ਕਹੀ ਜਾਵੇਗੀ। ਜੇਕਰ ਇੰਜ ਨਹੀ ਤਾ ਫਿਰ ਕਿਸੇ ਮੁਸਲਮਾਨ ਨੂੰ ਕਿਹਾ ਜਾਵੇ ਕਿ ਸ੍ਰੀ ਮੁਹੰਮਦ ਜੀ ਦਾ ਨਾਮ ਲਿਖ ਕੇ ਉਤੇ ਪੈਰ ਧਰੋ ਤਾਂ

ਉਹ ਮੁਸਲਮਾਨ ਕਦੀ ਵੀ ਧਰਨ ਨੂੰ ਤਿਆਰ ਨਹੀ ਹੋਵੇਗਾ।

ਇਸੇ ਤਰ੍ਹਾਂ ਕਿਸੇ ਆਰਯਸਮਾਜੀ ਵਿਅਕਤੀ ਨੂੰ ਕਹਿਆ ਜਾਏ ਕਿ ਮਹਾਰਿਸ਼ੀ ਦਯਾਨੰਦ ਜੀ ਦਾ ਨਾਮ ਲਿਖ ਕੇ ਕੁਝ ਕਰੇ ਤਾਂ ਉਹ ਵੀ ਆਰਯਸਮਾਜੀ ਕੁਝ ਕਰਨ ਨੂੰ ਤਿਆਰ ਨਹੀਂ ਹੋ ਸਕਦਾ।

ਇਸੇ ਤਰ੍ਹਾਂ ਹੀ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਨੂੰ ਹੀ ਕਿਹਾ ਜਾਵੇ ਕਿ ਆਪ ਜੀ ਦਸੇ ਗੁਰੂ ਸਾਹਿਬਾਂ ਵਿਚੋਂ ਕਿਸੇ ਗੁਰੂ ਸਾਹਿਬ ਜੀ ਦਾ ਨਾਮ ਲਿਖ ਕੇ ਕੋਈ ਕਿਸੇ ਕਿਸਮ ਦੀ ਬੇਅਦਬੀ ਕਰਨ ਦਾ ਹੌਸਲਾ ਕਰੋਗੇ ? ਕਦੀ ਵੀ ਨਹੀਂ ਕਰ ਸਕਦੇ। ਤਾਂ ਕੀ ਕਾਰਣ ਹੈ। ਉਨ੍ਹਾਂ ਆਪਣੇ ਹੱਥਾਂ ਦੇ ਲਿਖੇ ਹੋਏ ਨਾਮ ਅੱਖਰਾਂ ਵਿਚ ਸ੍ਰੀ ਮੁਹੰਮਦ ਜੀ ਜਾਂ ਕੋਈ ਹੋਰ ਪੂਜਯ ਵਿਅਕਤੀ ਪ੍ਰਵੇਸ਼ ਕਰ ਗਏ ਹਨ, ਜਾਂ ਕਿ ਉਨ੍ਹਾਂ ਪੂਜਯ ਵਿਅਕਤੀਆਂ ਦੀ ਇਹ ਆਪਣੇ ਹੱਥਾਂ ਦੇ ਲਿਖੇ ਹੋਏ ਨਾਮ, ਅੱਖਰ ਮੂਰਤੀ ਬਣ ਗਏ ਹਨ, ਜਿਸ ਲਈ ਉਨ੍ਹਾਂ ਅੱਖਰਾਂ ਦੀ ਬੇਅਦਬੀ ਕਰਨ ਵਾਸਤੇ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਦਾ ਵੀ ਚਿਤ ਨਹੀ ਕਰੇਗਾ। ਜੇਕਰ ਇੰਜ ਹੀ ਹੋਵੇ ਤਾਂ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਦਾ ਇਹ ਦਾਅਵਾ ਕਿ ਉਹ ਅਸਲ ਚੀਜ਼ ਵਰਗੀ ਮੂਰਤੀ ਬਣਾ ਕੇ ਉਸ ਨੂੰ ਮੰਨਣਾ ਪੂਜਣਾ ਮੂਰਤੀ ਪੂਜਾ ਹੈ ਇਹ ਗਲਤ ਹੋ ਜਾਂਦਾ ਹੈ। ਕਿਉਕਿ ਆਪਣੇ ਹੱਥਾਂ ਦੇ ਲਿਖੇ ਹੋਏ ਕਿਸੇ ਗੁਰੂ ਸਾਹਿਬਾਂ ਦੇ ਨਾਮ ਅੱਖਰ ਗੁਰੂ ਸਾਹਿਬ ਦੇ ਸਰੀਰ ਵਰਗੇ ਨਹੀਂ ਹੁੰਦੇ।

ਬਾਕੀ ਜੇਕਰ ਆਪਣੇਂ ਹੱਥਾਂ ਦੇ ਲਿਖੇ ਹੋਏ ਕਿਸੇ ਪੂਜਯ ਵਿਅਕਤੀ ਦੇ ਨਾਮ ਅੱਖਰ ਉਸ ਪੂਜਯ ਵਿਅਕਤੀ ਦੀ ਮੂਰਤੀ ਬਣ ਜਾਂਦੇ ਹਨ ਤਾਂ ਵੀ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਖੁਦ ਮੂਰਤੀ ਪੂਜਾ ਦੇ ਵਿਰੁਧ ਹਨ, ਫਿਰ ਉਨ੍ਹਾਂ ਨੂੰ ਉਪਰੋਕਤ ਨਾਮ ਲਿਖ ਕੇ ਕੋਈ ਬੇਅਦਬੀ ਕਰਨ ਵਿਚ, ਕੀ ਅੜਚਨ ਪੈਦਾ ਹੋ ਸਕਦੀ ਹੈ, ਇਥੋਂ ਹੀ ਸਾਬਤ ਹੋ ਜਾਵੇਗਾ ਕਿ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਵੀ ਮੂਰਤੀ ਪੂਜਕ ਹਨ। ਜੇਕਰ ਇਹ ਕਿਹਾ ਜਾਵੇ ਕਿ ਸ੍ਰੀਮਾਨ ਪ੍ਰਿੰਸੀਪਲ ਜੀ ਉਪਰੋਕਤ ਨਾਮ ਲਿਖ ਕੇ ਬੇਅਦਬੀ ਕਰਨ ਨੂੰ ਤਿਆਰ ਹੋ ਜਾਣ ਤਾਂ, ਕੀ ਪਤਾ ਹੈ, ਤਾਂ ਇੰਜ ਜਿਥੇ ਜਿਥੇ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਂ ਦੇ ਨਾਮ ਦੇ ਅੱਖਰ ਲਿਖੇ ਹੋਏ ਹਨ, ਕੀ ਸ੍ਰੀ ਮਾਨ ਜੀ ਓਥੇ ਓਥੇ ਕੋਈ ਬੇਅਦਬੀ ਕਰ ਸਕਣਗੇ। ਜੇ ਕਰ ਸਕਣਗੇ ਤਾਂ ਫਿਰ ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖੀ ਹੋਈ ਸਿਖਿਆ ਦੇ ਅੱਖਰਾਂ ਦਾ ਸਤਿਕਾਰ

ਕਿਵੇਂ ਕਰ ਸਕਣਗੇ। ਜੇਕਰ ਸ੍ਰੀਮਾਨ ਪ੍ਰਿੰਸੀਪਲ ਜੀ, ਸ੍ਰੀ ਆਦਿ ਗ੍ਰੰਥ ਜੀ ਵਿਚ ਲਿਖੇ ਹੋਏ ਅੱਖਰਾਂ ਦਾ ਕੋਈ ਸਤਿਕਾਰ ਨਹੀਂ ਕਰਨਗੇ ਤਾਂ ਉਨ੍ਹਾਂ ਦਾ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਹੋ ਸਕੇਗਾ।

ਹੁਣ ਆਓ ਪ੍ਰਿੰਸੀਪਲ ਲਾਭ ਸਿੰਘ ਜੀ ਦੇ ਨਵੰਬਰ ੧੯੯੦ ਵਿਚ ਪ੍ਰਕਾਸ਼ਤ ਹੋਣ ਵਾਲੇ ਗੁਰਮਤਿ ਪ੍ਰਕਾਸ਼ ਦੇ ਪੰਨੇ ੧੨੬ ਵਿਚ ਗੁਰੂ ਮੂਰਤਿ ਦੀ ਪੂਜਾ ਦੇ ਵਿਰੋਧ ਵਿਚ ਜੋ ਲੇਖ ਲਿਖਿਆ ਸੀ, ਉਸ ਤੇ ਵਿਚਾਰ ਕਰਦੇ ਹਾਂ ਕਿ ਉਹ ਲੇਖ ਕਿੰਨਾਂ ਕੁ ਗੁਰਮਤਿ ਅਨੁਸਾਰ ਲਿਖਿਆ ਗਿਆ ਸੀ। ਵੇਖੋ :- ਸ੍ਰੀਮਾਨ ਪ੍ਰਿੰਸੀਪਲ ਜੀ ! ਲਿਖਦੇ ਹਨ:-

ਉਸ ਅਨੁਸਾਰ ਗੁਰਬਾਣੀ ਵਿਚ ਸਤਿਗੁਰ ਦੀ ਮੂਰਤਿ ਜਾਂ ਗੁਰਮੂਰਤਿ ਸ਼ਬਦਾਂ ਦਾ ਜੋ ਪ੍ਰਯੋਗ ਹੋਇਆ ਹੈ ਉਹ ਗੁਰੂ ਘਰ ਵਿਚ ਮੂਰਤੀ ਪੂਜਾ ਦੇ ਵਿਚਾਰ ਦੀ ਪੁਸ਼ਟੀ ਕਰਦਾ ਹੈ। ਭਾਈ ਗੁਰਦਾਸ ਜੀ ਦਾ ਸਪਸ਼ਟ ਕਥਨ ਹੈ, ਕਿ ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ,

**ਗੁਰਮੂਰਤਿ ਗੁਰ ਸ਼ਬਦ ਹੈ,** ਸਾਧ ਸੰਗਤਿ ਵਿਚਿ ਪਰਗਟੀ ਆਇਆ।।

(ਵਾਰ ੨ ਪਉੜੀ ੨੫)

**ਲੇਖਕ ਵਲੋਂ** :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਆਪ ਦੇ ਉਪਰੋਕਤ ਭਾਈ ਗੁਰਦਾਸ ਜੀ ਦੇ ਹਵਾਲੇ ਨੂੰ ਠੀਕ ਮੰਨ ਲਿਆ ਜਾਏ ਤਾਂ ਫਿਰ ਹੇਠ ਲਿਖਤ ਭਾਈ ਗੁਰਦਾਸ ਜੀ ਦੀ ਬਾਣੀ ਦਾ ਕੀ ਅਰਥ ਕਰੋਗੇ। ਵੇਖੋ:-

(੧) **ਧਿਆਨ ਮੂਲ ਗੁਰ ਦਰਸ਼ਨੋ** ਪੂਰਨ ਬ੍ਰਹਮ ਜਾਣ ਜਾਣੋਈ।।
ਪੂਜਾ ਮੂਲ ਸਤਿਗੁਰ ਚਰਣ ਕਰ ਗੁਰਦੇਵ ਸੇਵ ਸੁਖ ਹੋਈ।।
**ਮੰਤ੍ਰ ਮੂਲ ਸਤਿਗੁਰ ਬਚਨ** ਇਕ ਮਨ ਹੋਇ ਅਰਾਧੈ ਕੋਈ।।
ਮੋਖ ਮੂਲ ਕਿਰਪਾ ਗੁਰੂ ਜੀਵਨ ਮੁਕਤਿ ਸਾਧ ਸੰਗਿ ਸੋਈ।।੬।।

(ਭਾਈ ਗੁਰਦਾਸ ਜੀ ਦੀ ਵਾਰ ੨੬ - ਪਉੜੀ ੬)

(੨) **ਧਿਆਨ ਮੂਲ ਮੂਰਤਿ ਗੁਰੂ** ਪੂਜਾ ਮੂਲ ਗੁਰ ਚਰਣ ਪੁਜਾਏ।।
**ਮੰਤ੍ਰ ਮੂਲ ਗੁਰਵਾਕ ਹੈ** ਸੱਚ ਸਬਦ ਸਤਿਗੁਰੂ ਸੁਣਾਏ।।
ਚਰਣੋਦਕ ਪਵਿੱਤਰ ਹੈ ਚਰਣ ਕਮਲ ਗੁਰ ਸਿੱਖ ਧੁਆਏ।।
ਚਰਣਾਮ੍ਰਿਤ ਕਸਮਲ ਕਟੇ ਗੁਰ ਧੂਰੀ ਬੁਰੇ ਲੇਖ ਮਿਟਾਏ।।੨੨।।

(ਭਾਈ ਗੁਰਦਾਸ ਜੀ ਦੀ ਵਾਰ ੪੦, ਪਉੜੀ ੨੨)

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਭਾਈ ਗੁਰਦਾਸ ਜੀ ਦੇ ਇਨ੍ਹਾਂ

Namdhari Elibrary NamdhariElibrary@gmail.com

ਉਪਰੋਕਤ (੧) ਗੁਰਦਰਸਨੋ। (੨) ਮੂਰਤ ਗੁਰੂ। ਇਨ੍ਹਾਂ ਉਪਰੋਕਤ ਸ਼ਬਦਾਂ ਦਾ ਅਰਥ ਕੀ ਕਰੋਗੇ ? ਧੰਨ ਹੋ। ਜਦਕਿ ਸਤਿਗੁਰ ਤੇ ਗੁਰਵਾਕ ਜੁਦਾ ਜੁਦਾ ਹਨ।

(੩) 'ध्यान मूलं गुरोः मूर्तिः पूजा मूलं गुरोः पदम।

मंत्र मूलं गुरोः वाक्यं मोक्ष मूलं गुरोः कृया।।७६।।

श्री स्कंद पुराणान्तर्गत ब्रह्मखंड ; गुरू गीता। पृ ३५।

ਸ੍ਰੀ ਮਾਨ ਜੀ ! ਇਸੇ ਤਰ੍ਹਾਂ ਹੀ ਗੁਰੂ ਜੀ ਫੁਰਮਾਂਦੇ ਹਨ।

ਗੁਰ ਕੀ ਮੂਰਤਿ ਮਨਿ ਮਹਿ ਧਿਆਨੁ।।
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।।
ਗੁਰ ਕੇ ਚਰਨ ਰਿਦੈ ਲੈ ਧਾਰਉ।।
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ।।੧।।

(ਗੋਂਡ ਮਹਲਾ ੫, ਪੰਨਾ ੮੬੪-੨)

ਜਦ ਇਸ ਸਬਦ ਵਿਚ: (੧) ਗੁਰ ਦੀ ਮੂਰਤਿ। (੨) ਗੁਰੂ ਦਾ ਸਬਦਿ ਤੇ ਗੁਰੂ ਦੇ ਚਰਨ ਵਖੋ ਵਖਰੇ ਲਿਖੇ ਹੋਏ ਸਾਨੂੰ ਮਿਲਦੇ ਹਨ, ਫਿਰ ਗੁਰਮੂਰਤਿ ਗੁਰੂ ਸਬਦ ਕਿਵੇਂ ਹੋਇਆ?

(੨)

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ, ਨਵੰਬਰ ੧੯੯੦ ਵਿਚ ਪ੍ਰਕਾਸ਼ਤ ਹੋਣ ਵਾਲੇ ਗੁਰਮਤਿ ਪ੍ਰਕਾਸ਼ ਦੇ ਪੰਨੇ ੧੨੭ ਤੇ ਲਿਖਦੇ ਹਨ:-

ਗੁਰਬਾਣੀ ਦੇ ੮੬੪ ਪੰਨੇ ਦੇ ਜਿਸ ਪ੍ਰਮਾਣ ਨੂੰ ਇਹ ਨਿਰਾਲਾ ਮੂਰਤੀ ਪੂਜਾ ਦੀ ਪੁਸ਼ਟੀ ਦੇ ਪ੍ਰਮਾਣ ਵਜੋਂ ਪ੍ਰਯੋਗ ਕਰਦਾ ਹੈ ਉਸ ਦਾ ਅਰਥ ਇਹ ਕਿ ਗੁਰੂ ਦੇ ਸਬਦਿ ਦੁਆਰਾ ਮੇਰਾ ਮਨ ਨਾਮ ਮੰਤ੍ਰ ਨੂੰ ਸਾਰੇ ਮੰਤ੍ਰਾਂ ਤੋਂ ਸ੍ਰੇਸ਼ਟ ਮੰਨ ਰਿਹਾ ਹੈ।(ਗੁਰੂ ਦਾ ਸਬਦਿ ਹੀ ਗੁਰੂ ਦੀ ਮੂਰਤਿ ਹੈ)। ਗੁਰੂ ਦੀ ਇਸ (ਸਬਦਿ ਰੂਪੀ ਮੂਰਤੀ) ਦਾ ਮੇਰੇ ਮਨ ਵਿਚ ਧਿਆਨ ਟਿਕਿਆ ਰਹਿੰਦਾ ਹੈ; ਫੁਰਮਾਨ ਹੈ:-

ਗੁਰ ਕੀ ਮੂਰਤਿ ਮਨ ਮਹਿ ਧਿਆਨ।।
ਗੁਰ ਕੇ ਸਬਦਿ ਮੰਤ੍ਰ ਮਨ ਮਾਨ।। (ਗੋਂਡ ਮ: ੫ - ੮੬੪)

**ਲੇਖਕ ਵਲੋਂ** :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਹੇਠ ਲਿਖੇ ਗੁਰ ਪ੍ਰਮਾਣਾਂ ਵਿਚ ਜਿਥੇ ਜਿਥੇ ਵੀ 'ਮੂਰਤਿ' 'ਗੁਰਮੂਰਤਿ' ਯਾ 'ਗੁਰਦਰਸਨ' ਪਦ ਵਰਤੇ ਗਏ ਹਨ, ਕੀ ਇਹਨਾਂ ਸਾਰਿਆਂ ਸਬਦਾਂ ਦਾ ਅਰਥ ਆਪ ਜੀ

Namdhari Elibrary NamdhariElibrary@gmail.com

ਗੁਰੂ ਦਾ ਸਬਦ ਹੀ ਕਰੋਗੇ ? ਵੇਖੋ :-

(੧) ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ।।
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ।।
ਨਾਨਕ ਏਕ ਜੋਤਿ ਦੋਇ ਮੂਰਤੀ ਸਬਦਿ ਮਿਲਾਵਾ ਹੋਇ।।੪।।

(ਸਿਰੀ ਰਾਗ ਮ: ੩, ਪੰਨਾ ੩੦-੧੭)

**ਅਰਥ** :- ਕੋਈ ਭੀ ਮਨੁੱਖ (ਗੁਰ ਚਰਨਾਂ ਵਿਚ) ਸਰਧਾ ਬਣਾ ਕੇ ਵੇਖ ਲਏ ਸਤਿਗੁਰ ਨੂੰ ਜਿਹੋ ਜਿਹਾ ਕਿਸੇ ਨੇ ਸਮਝਿਆ ਹੈ ਉਸ ਨੂੰ ਉਹੋ ਜਿਹਾ ਆਤਮਾ ਆਨੰਦ ਪ੍ਰਾਪਤ ਹੋਇਆ ਹੈ,ਇਸ ਵਿਚ ਰਤਾ ਭਰ ਵੀ ਸ਼ਕ ਨਹੀ (ਕਿਉਕਿ) ਹੇ ਨਾਨਕ ! ਜਿਸ ਸਿੱਖ ਦਾ ਗੁਰੂ ਨਾਲ ਗੁਰ ਦੇ) ਸਬਦ ਰਾਹੀਂ ਮਿਲਾਪ ਹੋ ਜਾਂਦਾ ਹੈ (ਉਸ ਸਿੱਖ ਅਤੇ ਗੁਰੂ ਦੀ) ਜੋਤ ਇਕ ਹੋ ਜਾਂਦੀ ਹੈ ਭਾਵੇਂ ਗੁਰੂ ਤੇ ਸਿੱਖ ਦੇ ਸਰੀਰ ਵੇਖਣ ਵਿਚ ਜੁਦਾ ਜੁਦਾ ਦੋ ਹੁੰਦੇ ਹਨ।

**ਨੋਟ** :- ਇਸ ਗੁਰਪ੍ਰਮਾਣ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਦਾ ਸਰੀਰ ਸਿੱਖ ਦਾ ਸਰੀਰ ਤੇ ਗੁਰੂ ਦਾ ਸਬਦ ਇਹ ਤਿੰਨੇ ਵਖੋ ਵਖਰੇ ਹਨ। ਕਿਉਕਿ ਦੇਹਧਾਰੀ ਗੁਰੂ ਤੇ ਗੁਰੂ ਦਾ ਸਬਦ ਇਕ ਮਿਕ ਕਿਵੇਂ ਹੋਇਆ?

(੨) **ਗੁਰ ਕਾ ਸਬਦੁ ਰਖੁ ਮਨ ਮਾਹਿ।।**
ਨਾਮੁ ਸਿਮਰਿ ਚਿੰਤਾ ਸਭ ਜਾਹਿ।।੧।।
ਬਿਨੁ ਭਗਵੰਤ ਨਾਹੀ ਅਨ ਕੋਇ।।
ਮਾਰੈ ਰਾਖੈ ਏਕੋ ਸੋਇ।।੧।।ਰਹਾਉ।।
**ਗੁਰ ਕੇ ਚਰਣ ਰਿਦੈ ਉਰਿ ਧਾਰਿ।।**
ਅਗਨਿ ਸਾਗਰੁ ਜਪਿ ਉਤਰਹਿ ਪਾਰਿ।।੨।।
**ਗੁਰ ਮੂਰਤਿ ਸਿਉ ਲਾਇ ਧਿਆਨ।।**
ਈਹਾ ਊਹਾ ਪਾਵਹਿ ਮਾਨੁ।।੩।।
ਸਗਲ ਤਿਆਗਿ ਗੁਰ ਸਰਣੀ ਆਇਆ।।
ਮਿਟੇ ਅੰਦੇਸੇ ਨਾਨਕ ਸੁਖੁ ਪਾਇਆ।।੪।।

(ਗਉੜੀ ਮ: ੫ - ਪੰਨਾ ੧੯੨-੧)

**ਅਰਥ** :- (ਹੇ ਭਾਈ ਜੇ ਉਸ ਭਗਵਾਨ ਦਾ ਆਸਰਾ ਮਨ ਵਿਚ ਪੱਕਾ ਕਰਨਾ ਹੈ, ਤਾਂ) ਗੁਰੂ ਦਾ ਸਬਦ ਆਪਣੇ ਮਨ ਵਿਚ ਟਿਕਾਈ ਰੱਖ (ਗੁਰ ਸਬਦ ਦੀ ਸਹਾਇਤਾ ਨਾਲ ਭਗਵਾਨ ਦਾ) ਨਾਮ ਸਿਮਰ, ਤੇਰੇ ਸਾਰੇ ਚਿੰਤਾ ਫਿਕਰ

Namdhari Elibrary NamdhariElibrary@gmail.com

ਦੂਰ ਹੋ ਜਾਣਗੇ।।੧।। (ਹੇ ਭਾਈ !) ਭਗਵਾਨ ਤੋਂ ਬਿਨਾਂ (ਜੀਵਾਂ ਦਾ) ਹੋਰ ਕੋਈ ਆਸਰਾ ਨਹੀ ਹੈ। ਉਹ ਭਗਵਾਨ ਹੀ (ਜੀਵਾਂ ਨੂੰ) ਮਾਰਦਾ ਹੈ, ਉਹ ਭਗਵਾਨ ਹੀ (ਜੀਵਾਂ ਨੂੰ) ਰਖਦਾ ਹੈ।੧। ਰਹਾਉ।। (ਹੇ ਭਾਈ !) ਜੇ ਭਗਵਾਨ ਦਾ ਆਸਰਾ ਲੈਣਾ ਹੈ ਤਾਂ, ਆਪਦੇ ਹਿਰਦੇ ਵਿਚ - ਦਿਲ ਵਿਚ ਗੁਰੂ ਦੇ ਚਰਨ ਵਸਾ। (ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਪਰਮਾਤਮਾ ਦਾ ਨਾਮ) ਜਪਕੇ ਤੂੰ (ਤ੍ਰਿਸ਼ਨਾਂ ਦੀ ਅੱਗ ਦੇ ਸਮੁੰਦਰ ਤੋਂ ਪਾਰ ਲੰਘ ਜਾਏਂਗਾ।੨। (ਦੇਹਧਾਰੀ) ਗੁਰੂ ਦੀ ਮੂਰਤੀ ਵਿਚ ਆਪਣੀ ਸੁਰਤਿ ਜੋੜ, ਤੂੰ ਇਸ ਲੋਕ ਵਿਚ ਤੇ ਪਰਲੋਕ ਵਿਚ ਆਦਰ ਪ੍ਰਾਪਤ ਕਰੇਂਗਾ।੩। ਹੇ ਨਾਨਕ ! ਜੇਹੜਾ ਮਨੁੱਖ ਹੋਰ ਸਾਰੇ ਆਸਰੇ ਛੱਡ ਕੇ ਗੁਰੂ ਦੀ ਸਰਣ ਆਉਂਦਾ ਹੈ, ਉਸ ਦੇ ਸਾਰੇ ਚਿੰਤਾ ਫਿਕਰ ਮੁੱਕ ਜਾਂਦੇ ਹਨ, ਉਹ ਆਤਮਕ ਆਨੰਦ ਮਾਣਦਾ ਹੈ।੪।

**ਨੋਟ** :- ਇਸ ਉਪਰੋਕਤ ਸਬਦ ਵਿਚੋਂ ਤਿੰਨ ਤੁਕਾਂ ਤੇ ਅਸਾਂ ਨੇ ਵਿਚਾਰ ਕਰਨੀ ਹੈ। ਤਿੰਨ ਤੁਕਾਂ ਇਹ ਹਨ:-

(੧) ਗੁਰ ਕਾ ਸਬਦ ਰਾਖ ਮਨ ਮਾਹਿ।।
(੨) ਗੁਰ ਕੇ ਚਰਨ ਰਿਦੈ ਉਰਿ ਧਾਰਿ।।
(੩) ਗੁਰ ਮੂਰਤਿ ਸਿਉ ਲਾਇ ਧਿਆਨ।।

(੧) ਗੁਰ ਕਾ ਸਬਦ (੨) ਗੁਰ ਕੇ ਚਰਨ (੩) ਗੁਰੂ ਦੀ ਮੂਰਤਿ। ਇਹ ਤਿੰਨੇ ਸਬਦ ਵੱਖੋ ਵਖਰੇ ਮਹੱਤਤਾ ਰਖਦੇ ਹਨ। ਸ੍ਰੀ ਮਾਨ ਪ੍ਰਿੰਸੀਪਲ ਜੀ ਜਦ ਪਹਿਲੀ ਤੁਕ ਵਿਚ ਗੁਰੂ ਦਾ ਸਬਦ ਸਾਨੂੰ ਵਰਤਿਆ ਹੋਇਆ ਮਿਲਦਾ ਹੈ, ਫਿਰ ਤੀਜੀ ਤੁਕ ਵਿਚ ਗੁਰੂ ਦੀ ਮੂਰਤਿ ਦੀ ਥਾਂ ਗੁਰੂ ਦਾ ਸਬਦ ਕਿਵੇਂ ਆ ਸਕਦਾ ਹੈ ? ਜਦਕਿ ਪਹਿਲੀ ਤੁਕ ਵਿਚ ਗੁਰੂ ਜੀ ਨੇ ਗੁਰੂ ਦਾ ਸਬਦ ਵਰਤ ਕੇ ਸ਼ੰਕਾ ਕਰਨ ਦੀ ਗੁੰਜਾਇਸ਼ ਹੀ ਨਹੀਂ ਛੱਡੀ। ਫਿਰ ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ਯਾ ਹੋਰ ਕੋਈ ਸੱਜਣ ਇਹ ਕਿਵੇਂ ਕਹਿ ਸਕਦੇ ਹਨ ਕਿ ਗੁਰ ਮੂਰਤਿ ਦਾ ਅਰਥ ਗੁਰੂ ਸ਼ਬਦ ਹੈ।

(੩) ਜਿਉ ਮੰਦਰ ਕਉ ਥਾਮੈ ਥੰਮਨੁ।।
**ਤਿਉ ਗੁਰ ਕਾ ਸਬਦ ਮਨਹਿ ਅਸਥੰਮਨੁ।।**
ਜਿਉ ਪਾਖਾਣੁ ਨਾਵ ਚੜਿ ਤਰੈ।।
ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ।।
ਜਿਉ ਅੰਧਕਾਰ ਦੀਪਕ ਪਰਗਾਸੁ।।

Namdhari Elibrary NamdhariElibrary@gmail.com

**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ।।**
ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ।।
ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ।।
ਤਿਨ ਸੰਤਨ ਕੀ ਬਾਛਉ ਧੂਰਿ।।
ਨਾਨਕ ਕੀ ਹਰਿ ਲੋਚਾ ਪੂਰਿ।।੩।।

(ਗਉੜੀ ਸੁਖਮਨੀ ਮ: ੫. ਪੰਨਾ ੨੮੨-੧੬)

**ਅਰਥ** :- (੧) ਜਿਵੇਂ ਘਰ (ਦੇ ਛੱਤ) ਨੂੰ ਥੰਮ੍ਹ ਸਹਾਰਾ ਦੇਂਦਾ ਹੈ, ਤਿਵੇਂ ਗੁਰੂ ਦਾ ਸਬਦ ਮਨ ਦਾ ਸਹਾਰਾ ਹੈ। (੨) ਜਿਵੇਂ ਪਥੱਰ ਬੇੜੀ ਵਿਚ ਚੜ੍ਹ ਕੇ (ਨਦੀਆਂ ਆਦਿਕ ਤੋਂ) ਪਾਰ ਲੰਘ ਜਾਂਦਾ ਹੈ, ਤਿਵੇਂ ਗੁਰੂ ਦੀ ਚਰਨੀ ਲੱਗਾ ਹੋਇਆ ਬੰਦਾ (ਸੰਸਾਰ ਸਮੁੰਦਰ ਤੋਂ) ਤਰ ਜਾਂਦਾ ਹੈ। (੩) ਜਵੇਂ ਦੀਵਾ ਹਨੇਰਾ (ਦੂਰ ਕਰ ਕੇ) ਚਾਨਣ ਕਰ ਦੇਂਦਾ ਹੈ, ਤਿਵੇਂ ਗੁਰੂ ਦਾ ਦਰਸ਼ਨ (ਸਕਲ ਗੁਰ ਮੂਰਤਿ) ਕਰ ਕੇ ਮਨ ਵਿਚ ਖਿੜਾਉ (ਪੈਦਾ) ਹੋ ਜਾਂਦਾ ਹੈ। (੪) ਜਿਵੇਂ (ਕਿਸੇ) ਵੱਡੇ ਜੰਗਲ ਵਿਚ (ਖੁੰਝੇ ਹੋਏ ਨੂੰ) ਰਾਹ ਲਭ ਪਏ, ਤਿਵੇਂ ਸਾਧੂ ਦੀ ਸੰਗਤ ਵਿਚ ਬੈਠਿਆਂ (ਪਰਮਾਤਮਾ ਦੀ) ਜੋਤਿ (ਮਨੁੱਖ ਦੇ ਅੰਦਰ ਪ੍ਰਗਟੀ ਹੈ) (੫) ਮੈਂ ਉਹਨਾਂ ਸੰਤਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ। ਹੇ ਪ੍ਰਭੂ ! ਨਾਨਕ ਦੀ ਇਹ ਖਾਹਸ਼ ਪੂਰੀ ਕਰ।੩।।੮।।੧੫।।

**ਨੋਟ** :- ਇਸ ਗੁਰ ਪ੍ਰਮਾਣ ਦੀ ਦੂਜੀ ਤੁਕ ਵਿਚ ਗੁਰ ਕਾ ਸਬਦ ਸਪਸ਼ਟ ਲਿਖਿਆ ਹੋਇਆ ਸਾਨੂੰ ਮਿਲਦਾ ਹੈ, ਫਿਰ ਇਸੇ ਗੁਰਪ੍ਰਮਾਣ ਦੀ ਛੇਵੀਂ ਤੁਕ ਵਿਚ 'ਗੁਰ ਦਰਸਨ' ਸਪਸ਼ਟ ਵਰਤਿਆ ਗਿਆ ਹੈ। ਫਿਰ ਆਪ ਜੀ ਗੁਰ ਦਰਸ਼ਨ ਦਾ ਅਰਥ ਗੁਰੂ ਦੇ ਸਬਦ ਦਾ ਕਿਵੇਂ ਕਰ ਸਕਦੇ ਹੋ।

## ਜੋ ਚਿਤ ਲਾਇ ਪੂਜੇ ਗੁਰਮੂਰਤਿ
## ਸੋ ਮਨ ਇਛੇ ਫਲ ਪਾਵੈ।।

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ, ਆਪਣੇ ਪਾਠਕਾਂ ਨੂੰ ਆਪਣੀ ਵਿਦਵਤਾ ਦਰਸਾਂਦੇ ਹੋਏ ਲਿਖਦੇ ਹਨ:-

"ਗੁਰਬਾਣੀ ਦੇ ੮੬੪ ਪੰਨੇ ਤੇ ਜਿਸ ਪ੍ਰਮਾਣ ਨੂੰ ਇਹ ਨਿਰਾਲਾ ਮੂਰਤੀ ਪੂਜਾ ਦੀ ਪੁਸ਼ਟੀ ਦੇ ਪ੍ਰਮਾਣ ਵਜੋਂ ਪ੍ਰਯੋਗ ਕਰਦਾ ਹੈ ਉਸ ਦਾ ਅਰਥ ਇਹ ਕਿ ਗੁਰੂ ਦੇ ਸਬਦ ਦੁਆਰਾ ਮੇਰਾ ਮਨ ਨਾਮ ਮੰਤ੍ਰ ਨੂੰ (ਸਾਰੇ ਮੰਤ੍ਰਾਂ ਤੋਂ ਸ੍ਰੇਸ਼ਟ

Namdhari Elibrary NamdhariElibrary@gmail.com

ਮੰਤ੍ਰ ਮਨ ਰਿਹਾ ਹੈ)। (ਗੁਰੂ ਦਾ ਸਬਦ ਹੀ ਗੁਰੂ ਦੀ ਮੂਰਤਿ ਹੈ) ਗੁਰੂ ਦੀ ਇਸ ਸਬਦ ਰੂਪੀ ਮੂਰਤੀ ਦਾ ਮੇਰੇ ਮਨ ਵਿਚ ਧਿਆਨ ਟਿਕਿਆ ਰਹਿੰਦਾ ਹੈ; ਫੁਰਮਾਣ ਹੈ;

ਗੁਰ ਕੀ ਮੂਰਤਿ ਮਨ ਮਹਿ ਧਿਆਨੁ।।ਗੁਰ ਕੇ ਸਬਦਿ ਮੰਤ੍ਰ ਮਨ ਮਾਨ।।

(ਗੋਂਡ ਮ: ੫ - ੮੬੪)(ਗੁਰਮਤਿ ਪ੍ਰਕਾਸ਼ ੧੯੯੦ ਨਵੰਬਰ ਦੇ ਪੰਨੇ ੧੨੭ ਵਿਚੋਂ)

**ਲੇਖਕ ਵਲੋਂ** :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਇਕ ਪਾਸੇ ਤੁਹਾਡਾ ਦਰਸਾਇਆ ਹੋਇਆ ਪ੍ਰਤਯ ਪ੍ਰਮਾਣ ਸਾਨੂੰ ਮਿਲਦਾ ਹੈ:-

ਗੁਰਮੂਰਤਿ ਗੁਰ ਸਬਦ ਹੈ ਸਾਧ ਸੰਗਤ ਵਿਚ ਪਰਗਟੀ ਆਇਆ।।

(ਵਾਰ ੨ ਪਉੜੀ ੨੫)

ਪਰ - ਦੂਜੇ ਪਾਸੇ ਸ੍ਰੀ ਆਦਿ ਗ੍ਰੰਥ ਜੀ ਦੇ ਛੇ ਗੁਰਬਾਣੀ (ਸੁਤਯ ਪ੍ਰਮਾਣ) ਦੇ ਹੇਠ ਲਿਖ ਕੇ ਦਰਸਾਏ ਜਾਂਦੇ ਹਨ। ਸੋ ਇਨ੍ਹਾਂ ਦਾ ਨਿਰਣਯ ਤੁਹਾਡੇ ਤੇ ਹੀ ਰੱਖਿਆ ਜਾਂਦਾ ਹੈ ਕਿ ਗੁਰ ਪ੍ਰਮਾਣ (ਸੁਤਯ ਪ੍ਰਮਾਣ) ਪਰਮੁਖ ਹਨ ਕਿ ਭਾਈ ਗੁਰਦਾਸ ਜੀ ਦੀ ਬਾਣੀ ਦਾ ਉਪਰੋਕਤ (ਪ੍ਰਤਯ ਪ੍ਰਮਾਣ) ਇਨ੍ਹਾਂ ਦੋਹਾਂ ਵਿਚੋਂ ਪਰਮੁਖ ਪ੍ਰਮਾਣ ਤੁਸੀਂ ਕਿਸ ਨੂੰ ਮੰਨਦੇ ਹੋ ? ਸ੍ਰੀਮਾਨ ਜੀ ! ਗੁਰਬਾਣੀ ਦੇ ਅਰਥ ਗੁਰਬਾਣੀ ਦੇ ਪ੍ਰਮਾਣ ਦੁਆਰਾ ਹੀ ਹੋਣੇ ਚਾਹੀਦੇ ਹਨ, ਕਿਉਂਕਿ ਭਾਈ ਗੁਰਦਾਸ ਜੀ ਦੀ ਬਾਣੀ, ਗੁਰਬਾਣੀ ਤੋਂ ਉਚਾ ਦਰਜਾ ਨਹੀ ਰਖਦੀ।

ਸ੍ਰੀਮਾਨ ਪ੍ਰਿੰਸੀਪਲ ਜੀ ! ਗੁਰਬਾਣੀ ਗੁਰਮੂਰਤਿ ਦੀ ਪੂਜਾ ਕਰਨ ਦੀ ਮਹਾਨਤਾ ਦਰਸਾਂਦੀ ਹੈ। ਵੇਖੋ:-

(੧) **ਜੋ ਚਿਤੁ ਲਾਇ ਪੂਜੇ ਗੁਰਮੂਰਤਿ** ਸੋ ਮਨ ਇਛੇ ਫਲ ਪਾਵੈ।।
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ।।੧।।
ਗਉੜੀ ਕੀ ਵਾਰ ਮਹਲਾ ੪। ਪਉੜੀ੮।

(ਸਲੋਕ ਮ: ੪ ਪੰਨਾ੩੦੩-੧੨)

(੨) ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ।।
**ਸੇਵਾ ਪੂਜ ਕਰਉ ਤਿਸੁ ਮੂਰਤਿ ਕੀ** ਨਾਨਕ ਤਿਸੁ ਪਗ ਚਾਟੈ।।੫।।

(ਗਉੜੀ ਮਹਲਾ ੫ ਪੰਨਾ ੨੦੮-੬)

(੩) ਕਾ ਕਉ ਦੁਰਾਉ ਕਾ ਸਿਉ ਬਲ ਬੰਚਾ ਜਹ ਜਹ ਪੇਖਉ ਤਹ ਤਹ ਨੇਰਾ।।
**ਸਾਧ ਮੂਰਤਿ ਗੁਰੁ ਭੇਟਿਓ** ਨਾਨਕ ਮਿਲਿ ਸਾਗਰ
ਬੂੰਦ ਨਹੀ ਅਨ ਹੇਰਾ।।੨।। (ਬਿਲਾਵਲੁ ਮਹਲਾ ੫ ਪੰਨਾ ੮੨੭-੧੮)

Namdhari Elibrary NamdhariElibrary@gmail.com

(੪) **ਸਤਿਗੁਰ ਕੀ ਮੂਰਤਿ ਹਿਰਦੈ ਵਸਾਏ।।** ਜੋ ਇਛੇ ਸੋਈ ਫਲੁ ਪਾਏ।।
ਸਾਚਾ ਸਾਹਿਬੁ ਕਿਰਪਾ ਕਰੈ।।ਸੋ ਸੇਵਕੁ ਜਮ ਤੇ ਕੈਸਾ ਡਰੈ।।੪।।
(ਧਨਾਸਰੀ ਮਹਲਾ ੧ ਪੰਨਾ੬੬੧-੧੪)

(੫) **ਗੁਰਮੂਰਤਿ ਸਿਉ ਲਾਇ ਧਿਆਨੁ।।** ਈਹਾ ਊਹਾ ਪਾਵਹਿ ਮਾਨੁ।।੩।।
ਸਗਲ ਤਿਆਗੁ ਗੁਰਸਰਣੀ ਆਇਆ।।
ਮਿਟੇ ਅੰਦੇਸੇ ਨਾਨਕ ਸੁਖ ਪਾਇਆ।।੪।।
(ਗਉੜੀ ਮਹਲਾ ੫. ਪੰਨਾ ੧੯੨-੩)

(੬) **ਗੁਰ ਕੀ ਮੂਰਤਿ ਮਨ ਮਹਿ ਧਿਆਨੁ।।**
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।।
ਗੁਰ ਕੇ ਚਰਨ ਰਿਦੈ ਲੈ ਧਾਰਉ।।
ਗੁਰੁ ਪਾਰਬ੍ਰਹਮ ਸਦਾ ਨਮਸਕਾਰਉ।।੧।। (ਗੋਂਡ ਮ: ੫. ਪੰਨਾ ੮੬੪-੨)

(੭) ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ।।
**ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ।।੧।।**
(ਸਾਰੰਗ ਮ: ੫. ਪੰਨਾ ੧੨੦੮-੭)

(੮) **ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ** ਜੋ ਅੰਮ੍ਰਿਤ ਬਚਨ ਸੁਣਾਵੈ।।
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ।।੫।।
(ਮਲਾਰ ਮਹਲਾ ੪. ਪੰਨਾ੧੨੬੪-੫)

(੯) ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ।।
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰ ਅਰਜੁਨੁ** ਪਿਖਹੁ ਨਯਣ।।੧।।
(ਸਵਈਏ ਮਹਲੇ ਪੰਜਵੇਂ ਕੇ ੫. ਪੰਨਾ ੧੪੦੮-੧੨)

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਗੁਰਬਾਣੀ ਦੇ ਉਪਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ, ਕਿ ਗੁਰਮੂਰਤਿ ਦੀ ਪੂਜਾ ਕਰਨੀ ਮਨਮਤ ਨਹੀ ਗੁਰਮਤਿ ਅਨੁਸਾਰ ਹੀ ਹੈ। ਹੁਣ ਆਓ ਜਿਸ ਦੋ ਤੁਕਾ ਤੇ ਤੁਸਾਂ ਨੇ ਇਤਰਾਜ ਕੀਤਾ ਸੀ ਉਸ ਦੇ ਚਾਰ ਤੁਕਾਂ ਦੇ ਬੰਦ ਨੂੰ ਇਥੇ ਲਿਖ ਕੇ ਉਸ ਦਾ ਅਰਥ ਕਰਦੇ ਹਾਂ।

(੪) ਗੁਰ ਕੀ ਮੂਰਤਿ ਮਨ ਮਹਿ ਧਿਆਨੁ।।ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।।
ਗੁਰ ਕੇ ਚਰਨ ਰਿਦੈ ਲੈ ਧਾਰਉ।।ਗੁਰੁ ਪਾਰਬ੍ਰਹਮ ਸਦਾ ਨਸਕਾਰਉ।।੧।।
(ਗੋਂਡ ਮਹਲਾ ੫. ਪੰਨਾ ੮੬੪-੨)

**ਅਰਥ** :- (ਗੁਰੂ ਜੀ ਕਥਨ ਕਰਦੇ ਹਨ) (੪) ਮੈਂ ਤਾਂ ਗੁਰੂ (ਨੂੰ) ਪਰਮਾਤਮਾ (ਦਾ ਰੂਪ ਜਾਣ ਕੇ ਉਸ) ਨੂੰ ਸਦਾ ਨਮਸਕਾਰ ਕਰਦਾ ਹਾਂ। (੩) ਗੁਰ ਦੇ ਚਰਣ ਆਪਣੇ ਹਿਰਦੇ ਵਿਚ ਲੈ ਕੇ ਵਸਾਈ ਰਖਦਾ ਹਾਂ। (੨) ਗੁਰ ਕੇ ਸਬਦ ਦੀ ਰਾਹੀਂ ਮੇਰਾ ਮਨ ਨਾਮ ਨੂੰ ਮੰਤ੍ਰ ਮੰਨ ਰਿਹਾ ਹੈ। (੧) ਗੁਰੂ ਦੀ ਮੂਰਤੀ ਦਾ (ਮੇਰੇ) ਮਨ ਵਿਚ ਧਿਆਨ (ਸਦਾ) ਟਿਕਿਆ ਰਹਿੰਦਾ ਹੈ।।੧।।

**ਨੋਟ** :- ਗੁਰੂਬਾਣੀ ਦੀਆਂ ਇਨ੍ਹਾਂ ਚਾਰ ਤੁਕਾਂ ਵਿਚ ਵੀ - ਗੁਰੂ ਦੀ ਮੂਰਤਿ, ਗੁਰੂ ਦਾ ਸਬਦ, ਤੇ ਗੁਰੂ ਦੇ ਚਰਣ ਇਹ ਤਿੰਨੇ ਵੱਖੋ ਵਖਰੇ ਵਰਤੇ ਹੋਏ ਸਾਨੂੰ ਮਿਲਦੇ ਹਨ। ਜਦਕਿ ਗੁਰੂ ਜੀ ਨੇ ਗੁਰੂ ਮੂਰਤਿ ਤੇ ਗੁਰੂ ਸਬਦ ਨੂੰ ਜੁਦਾ ਜੁਦਾ ਵਰਣਨ ਕੀਤਾ ਹੈ। ਫਿਰ ਅਸੀਂ ਗੁਰੂ ਮੂਰਤਿ ਨੂੰ ਗੁਰੂ ਸਬਦਿ ਕਿਵੇਂ-ਮੰਨ ਸਕਦੇ ਹਾਂ।

ਸ੍ਰੀਮਾਨ ਪ੍ਰਿੰਸੀਪਲ ਜੀ ! ਆਪ ਜੀ ਨੇ 'ਗੁਰ ਕੈ ਸਬਦਿ ਮੰਤ੍ਰ ਮਨੁ ਮਾਨ' ਇਸ ਤੁਕ ਦਾ ਅਰਥ ਕਰਦਿਆਂ ਹੋਇਆਂ ਤੁਸੀ ਲਿਖਦੇ ਹੋ ਕਿ ''ਗੁਰ ਦੇ ਸਬਦ ਦੁਆਰਾ ਮੇਰਾ ਮਨ ਨਾਮ ਮੰਤ੍ਰ ਨੂੰ (ਸਾਰੇ ਮੰਤ੍ਰਾਂ ਤੋਂ ਸ੍ਰੇਸ਼ਟ ਮੰਤਰ ਮਨ ਰਿਹਾ ਹੈ)। ਸ੍ਰੀਮਾਨ ਜੀ ! ਉਹ ਕਿਹੜਾ ਨਾਮ ਹੈ ਜਿਸ ਨੂੰ ਤੁਸਾਂ ਨੇ ਸਾਰੇ ਮੰਤ੍ਰਾਂ ਤੋਂ ਸ੍ਰੇਸ਼ਟ ਮੰਨਿਆ ਹੈ। ਸੋ ਕਿਰਪਾ ਕਰ ਕੇ ਦਸਣ ਦੀ ਖੇਚਲ ਕਰਨੀ। ਉੱਤਰ ਦਿੰਦੇ ਸਮੇਂ ਇਸ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਰੱਖਣਾ ਅਤੀ ਜ਼ਰੂਰੀ ਹੈ।

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।..........
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।੨੪।।

(ਰਾਮਕਲੀ ਮਹਲਾ ੩. ਪੰਨਾ ੯੨੦-੭)

(੫) ਸ੍ਰੀਮਾਨ ਪ੍ਰਿੰਸੀਪਲ ਜੀ ! 'ਗੁਰਮਤਿ ਪ੍ਰਕਾਸ਼' ਸੰਨ ੧੯੯੦ ਦੇ ਨਵੰਬਰ ਵਾਲੇ ਅੰਕ ਦੇ ਪੰਨੇ ੧੨੭ ਤੇ ਲਿਖਦੇ ਹਨ:-

''੧੨੦੮ ਦੇ ਪੰਨੇ ਦੇ ਗੁਰਬਾਣੀ ਦੇ ਇਸ ਪ੍ਰਮਾਣ ਨੂੰ ਵੀ ਇਸ ਨੇ ਮੂਰਤੀ ਪੂਜਾ ਦੀ ਪੁਸ਼ਟੀ ਲਈ ਵਰਤਿਆ ਹੈ।

ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ।।
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ।।

(ਸਾਰੰਗ ਮਹਲਾ ੫ - ੧੨੦੮)

ਇਸ ਬੁੱਧੀ ਹੀਣ ਨੂੰ ਕੋਈ ਇਹ ਪੁੱਛੇ ਕਿ ਉਹ ਮੂਰਤੀ ਜਿਸ ਦਾ ਇਹ ਪੁਜਾਰੀ ਹੈ ਕਦੀ ਅਕਾਲ ਵੀ ਹੋ ਸਕਦੀ ਹੈ?

(ਗੁਰਮਤਿ ਪ੍ਰਕਾਸ਼ ੧੯੯੦ ਨਵੰਬਰ ਵਿਚੋਂ)

**ਲੇਖਕ ਵਲੋਂ** :- ਬੁੱਧੀਵਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਗੁਰੂ ਦੀ ਮੂਰਤਿ ਅਕਾਲ ਹੋ ਸਕਦੀ ਹੈ। ਜੇਕਰ ਨਾ ਹੋ ਸਕਦੀ ਹੁੰਦੀ ਤਾਂ ਭਾਈ ਗੁਰਦਾਸ ਜੀ ਆਪਣੀ ਰਚਿਤ ਬਾਣੀ ਕਬਿੱਤ ਸਵੈਯਾਂ ਵਿਚ ਇੰਜ ਨਾ ਲਿਖਦੇ:-

ਦਰਸ ਧਿਆਨ ਸਰਗੁਨ ਅਕਾਲ ਮੂਰਤਿ।
ਪੂਜਾ ਫਲ ਫੂਲ ਚਰਣਾਂਮ੍ਰਿਤ ਬਿਸ੍ਵਾਸ ਹੈ।।੧੨੫।।

(ਭਾਈ ਗੁਰਦਾਸ ਜੀ ਕਬਿੱਤ ਸਵੈਯਾ ਵਿਚੋਂ)

**ਅਰਥ** :- ਓਧਰ (ਅਕਾਲ) ਕਾਲ ਤੋਂ ਰਹਿਤ ਹੈ ਜੋ ਉਸ ਦਾ ਦੇਵਤੇ ਆਦਿਕ (ਧਿਆਨ) ਦੇਖਣਾ ਕਰਦੇ ਹਨ, **ਇਧਰ ਸਰਗੁਨ ਮੂਰਤੀ ਜੋ ਸਤਿਗੁਰਾਂ ਦੀ ਕਾਲ ਸੇ ਰਹਿਤ ਹੈ ਉਹਨਾਂ ਦੇ ਦਰਸਨ ਦਾ ਧਿਆਨ ਸਿੱਖ ਕਰਦੇ ਹਨ** ਅਰ ਉਧਰ ਪੂਜਾ ਭੀ ਦੇਵਤੇ ਫਲ ਫੂਲਾਂ ਨਾਲ ਕਰਦੇ ਹਨ। ਇਧਰ ਭੀ ਸਿੱਖ ਗੁਰਾਂ ਉਪਰ ਮਾਲਾ ਮੋਤੀਏ ਦੇ ਸੇਹਰੇ ਆਦਿਕ ਚੜ੍ਹਾਉਂਦੇ ਹਨ, ਅਰ ਚਰਨਾਂ ਅੰਮ੍ਰਿਤ ਹੈ ਜੋ ਉਸ ਵਿਚ (ਵਿਸਵਾਸ) ਭਰੋਸਾ ਰਖਦੇ ਹਨ। ਭਾਵ ਗਿਲਾਨੀ ਨਹੀਂ ਕਰਦੇ ਅਰ ਬੜੀ ਚਾਹ ਨਾਲ ਛਕਦੇ ਹਨ।।੧੨੫।।

ਟੀਕਾਕਾਰ ਭਾਈ ਵਿਸ਼ਨ ਸਿੰਘ ਜੀ ਗ੍ਰੰਥੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਇਸੇ ਤਰ੍ਹਾਂ ਸ੍ਰੀ ਆਦਿ ਗ੍ਰੰਥ ਜੀ ਦੀ ਬਾਣੀ ਅਨੁਸਾਰ ਭੀ 'ਮੂਰਤੀ' ਅਕਾਲ ਹੋ ਸਕਦੀ ਹੈ। ਵੇਖੋ ਬੁੱਧੀਵਾਨ ਪ੍ਰਿੰਸੀਪਲ ਜੀ।

ਆਪ ਹੀ ਮੰਦਰੁ ਆਪਹਿ ਸੇਵਾ।।
ਆਪ ਹੀ ਪੁਜਾਰੀ **ਆਪ ਹੀ ਦੇਵਾ**।।੩।।

(ਬਿਲਾਵਲ ਮਹਲਾ ੫, ਪੰਨਾ ੮੦੩-੧੩)

**ਅਰਥ** :- ਹੇ ਭਾਈ ! ਪ੍ਰਭੂ ਆਪ ਹੀ ਮੰਦਰ ਹੈ, ਆਪ ਹੀ ਸੇਵਾ ਭਗਤੀ ਹੈ, ਆਪ ਹੀ ਮੰਦਰ ਵਿਚ ਦੇਵਾ 'ਮੂਰਤੀ' ਹੈ ਤੇ ਆਪ ਹੀ (ਦੇਵਤੇ ਮੂਰਤੀ ਦਾ) ਪੁਜਾਰੀ ਹੈ।੩।

ਬੁਧੀਵਾਨ ਜੀ ! ਇਥੇ ਹੀ ਬਸ ਨਹੀਂ ਭਗਤ ਸ੍ਰੀ ਨਾਮਦੇਵ ਜੀ ਵੀ ਫੁਰਮਾਂਦੇ ਹਨ।

**ਆਪਨ ਦੇਉ** ਦੇਹੁਰਾ ਆਪਨ, ਆਪ ਲਗਾਵੈ ਪੂਜਾ।।

Namdhari Elibrary NamdhariElibrary@gmail.com

ਜਲ ਤੇ ਤਰੰਗ ਤਰੰਗ ਤੇ ਹੈ ਜਲੁ, ਕਹਨ ਸੁਨਨ ਕਉ ਦੂਜਾ।।੧।।
(ਸਾਰੰਗ ਸ੍ਰੀ ਨਾਮਦੇਵ ਜੀਉ ਪੰਨਾ ੧੨੫੨-੧੫)

**ਅਰਥ** :- ਹੇ ਸਾਧ ! **ਤੂੰ ਆਪ ਹੀ ਦੇਵਤਾ (ਮੂਰਤੀ) ਹੈਂ**, ਆਪ ਹੀ ਮੰਦਰ ਹੈਂ, ਤੂੰ ਆਪ ਹੀ (ਜੀਵਾਂ ਨੂੰ ਆਪਣੀ) ਪੂਜਾ ਵਿਚ ਲਗਾਉਂਦਾ ਹੈਂ। ਪਾਣੀ ਤੋਂ ਲਹਿਰਾਂ (ਉਠਦੀਆਂ ਹਨ) ਲਹਿਰਾਂ (ਦੇ ਮਿਲਣ) ਤੋਂ ਪਾਣੀ (ਦੀ ਹਸਤੀ) ਹੈ, ਇਹ ਸਿਰਫ ਆਖਣ ਨੂੰ ਤੇ ਸੁਨਣ ਨੂੰ ਹੀ ਵੱਖੋ ਵੱਖ ਹਨ (ਭਾਵ ਇਹੀ ਸਿਰਫ ਕਹਿਣ ਮਾਤ੍ਰ ਗੱਲ ਹੈ ਕਿ ਇਹ ਪਾਣੀ ਹੈ ਤੇ ਇਹ ਲਹਿਰਾਂ ਹਨ)।੧।

**ਬੁਧੀਵਾਨ ਜੀ ! "ਗੁਰੂ", ਅਕਾਲ ਮੂਰਤੀ ਹੋ ਸਕਦਾ ਹੈ ਕਿ ਨਹੀਂ ?**

## ਗੁਰੂ ਭਗਤੀ

### ਗੁਰੂ ਦੇ ਨਾਮ ਦਾ ਜਪ ਕਰੋ

(੧) ਗੁਰ ਜੀ ਕੇ ਦਰਸ਼ਨ ਕਉ ਬਲਿ ਜਾਉ।।
**ਜਪਿ ਜਪਿ ਜੀਵਾ ਸਤਿਗੁਰ ਨਾਉ।।੧।।**
(ਗਉੜੀ ਮਹਲਾ ੫ ਪੰਨਾ ੧੯੩-੧੬)

(੨) ਅੰਤਰਿ ਗੁਰੁ ਆਰਾਧਣਾ **ਜਿਹਵਾ ਜਪਿ ਗੁਰ ਨਾਉ।।**
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।੧।।
ਗੁਜਰੀ ਕੀ ਵਾਰ ਮਹਲਾ ੫ ਪਉੜੀ ੧।
(ਸਲੋਕ ਮ: ੫ ਪੰਨਾ ੫੧੭-੧੫)

(੩) ਗੁਰ ਬਿਨੁ ਅਵਰੁ ਨਾਹੀ ਮੈ ਥਾਉ।।
**ਅਨ ਦਿਨੁ ਜਪਉ ਗੁਰੂ ਗੁਰ ਨਾਉ**।।੧।।ਰਹਾਉ।।੪।।
(ਗੋਂਡ ਮਹਲਾ ੫ ਪੰਨਾ ੮੬੪-੧੫)

(੪) **ਗੁਰ ਕਾ ਨਾਮ ਜਪਿਓ ਦਿਨੁ ਰਾਤੀ** ਗੁਰ ਕੇ ਚਰਨ ਮਨਿ ਧਰਿਆ।।
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ।।੧।।
(ਸਾਰੰਗ ਮਹਲਾ ੫ ਪੰਨਾ ੧੨੧੮-੨)

(੫) ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ।।
**ਜਪਉ ਜਿਨੁ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ।।੬।।**
(ਸਵਈਏ ਮਹਲਾ ਪੰਜਵੇ ਕੇ ੫ ਪੰਨਾ ੧੪੦੯-੮)

## ਕੇਵਲ ਗੁਰੂ ਗੁਰੂ ਜਪਨੇ ਦਾ ਉਪਦੇਸ਼

(੧) ਗੁਰੂ ਗੁਰੂ ਜਪਿ ਮੀਤ ਹਮਾਰੇ॥
ਮੁਖ ਊਜਲ ਹੋਵਹਿ ਦਰਬਾਰੇ॥੧ਰਹਾਉ॥੪॥

(ਗਉੜੀ ਮਹਲਾ ੫. ਪੰਨਾ ੧੯੦-੧੨)

(੨) ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ॥
ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ॥੧॥
ਰਹਾਉ॥੪॥

(ਗਉੜੀ ਪੂਰਬੀ ਮਹਲਾ ੫. ਪੰਨਾ ੨੧੩-੩)

(੩) ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥
ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ॥੧॥ਰਹਾਉ॥

(ਗਉੜੀ ਮਹਲਾ ੫. ਪੰਨਾ ੨੩੯-੧੫)

(੪) ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ॥
ਆਠ ਪਹਰ ਨਾਨਕ ਗੁਰ ਜਾਪਿ॥੪॥

(ਆਸਾ ਮਹਲਾ ੫. ਪੰਨਾ ੩੮੭-੧੫)

(੫) ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ॥
ਜੀਅ ਕੀ ਅਰਦਾਸਿ ਗੁਰੂ ਪਹਿ ਪਾਈ॥ਰਹਾਉ॥੩॥

(ਆਸਾ ਮਹਲਾ ੫. ਪੰਨਾ ੩੯੬-੯)

(੬) ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ॥
ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ॥੧॥

(ਸੋਰਠਿ ਮਹਲਾ ੪. ਪੰਨਾ ੬੧੯-੧੩)

(੭) ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ॥
ਕੋਈ ਐਸਾ ਗੁਰਮੁਖ ਜੇ ਮਿਲੈ ਹਉ ਤਾਕੇ ਧੋਵਾ ਪਾਉ॥੪॥

(ਸੂਹੀ ਮਹਲਾ ੪. ਪੰਨਾ ੭੫੮-੧੮)

(੮) ਗੁਰੂ ਗੁਰੂ ਗੁਰੁ ਕਰਿ ਮਨ ਮੋਰ॥
ਗੁਰੂ ਬਿਨਾ ਮੈ ਨਾਹੀ ਹੋਰ॥
ਗੁਰ ਕੀ ਟੇਕ ਰਹਹੁ ਦਿਨੁ ਰਾਤਿ॥
ਜਾਕੀ ਕੋਇ ਨ ਮੇਟੈ ਦਾਤਿ॥੧॥

(ਗੋਂਡ ਮਹਲਾ ੫. ਪੰਨਾ ੮੬੪-੮)

Namdhari Elibrary 	NamdhariElibrary@gmail.com

## ਗੁਰੂ ਪਰਮੇਸਰੁ ਏਕੋ ਜਾਣੁ।।

(੧) ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ।।
ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦਿ ਬੀਚਾਰ।।੭।।
(ਗੂਜਰੀ ਮਹਲਾ ੧, ਪੰਨਾ ੫੦੪-੫)

(੨) ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।।
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ।।੪।।
(ਆਸ ਛੰਤ ਮਹਲਾ ੪, ਪੰਨਾ ੪੪੨-੧੮)

(੩) ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ।।
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ।।੫।।
(ਮਲਾਰ ਮਹਲਾ ੪, ਪੰਨਾ ੧੨੬੪-੫)

(੪) ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ।।
ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ।।੨।।
(ਸਲੋਕ ਮਹਲਾ ੪, ਪੰਨਾ ੧੪੨੧-੧੨)

(੫) ਗੁਰ ਸਮਰਥੁ **ਗੁਰੁ ਨਿਰੰਕਾਰੁ** ਗੁਰੁ ਊਚਾ ਅਗਮ ਅਪਾਰੁ।।
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰ।।੩।।
(ਸਿਰੀ ਰਾਗ ਮਹਲਾ ੫, ਪੰਨਾ ੫੨-੧੫)

(੬) ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ।।
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ**।।੩।।
(ਆਸਾ ਮਹਲਾ ੫, ਪੰਨਾ ੩੯੭-੧)

(੭) ਗੁਰ ਗੋਬਿੰਦ ਗੋਪਾਲ ਗੁਰ **ਗੁਰ ਪੂਰਨ** ਨਾਰਾਇਣਹ।।
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ।।੧।।
(ਪਉੜੀ੧੯, ਜੈਤਸਰੀ ਕੀ ਵਾਰ ਸਲੋਕ ਮਹਲਾ ੫, ਪੰਨਾ ੭੧੦-੪)

(੮) ਨਾਨਕ ਸੋਧੇ ਸਿੰਮ੍ਰਿਤਿ ਬੇਦ।।**ਪਾਰਬ੍ਰਹਮ ਗੁਰ ਨਾਹੀ ਭੇਦ**।।੪।।
(ਭੈਰਉ ਮਹਲਾ ੫, ਪੰਨਾ ੧੧੪੨-੭)

(੯) ਕਬੀਰਿ ਧਿਆਇਓ ਏਕ ਰੰਗ।।ਨਾਮਦੇਵ ਹਰਿ ਜੀਉ ਬਸਹਿ ਸੰਗਿ।।
ਰਵਿਦਾਸ ਧਿਆਏ ਪ੍ਰਭ ਅਨੂਪ।।**ਗੁਰ ਨਾਨਕ ਦੇਵ ਗੋਵਿੰਦ ਰੂਪ**।।੮।।
(ਬਸੰਤ ਮਹਲਾ ੫, ਪੰਨਾ ੧੧੯੨-੧੨)

(੧੦) **ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ**।।

Namdhari Elibrary NamdhariElibrary@gmail.com

ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ।।

(ਸਵਈਏ ਮਹਲੇ ਪੰਜਵੇ ਕੇ ੫. ਪੰਨਾ ੧੪੦੮-੧੦)

(੧੧) **ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ।।**
ਨਿਰਾਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ।।

(ਸਵਈਏ ਮਹਲੇ ਤੀਜੇ ਕੇ, ੩ ਪੰਨਾ ੧੩੯੫-੬)

(੧੨) ਗੁਰ ਰਾਮਦਾਸ ਦਰਸਨੁ ਪਰਸਿ, ਕਰਿ ਮਥੁਰਾ ਅੰਮ੍ਰਿਤ ਬਯਣ।।
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰ, ਅਰਜੁਨੁ** ਪਿਖਹੁ ਨਯਣ।।੧।।

(ਸਵਈਏ ਮਹਲੇ ਪੰਜਵੇ ਕੇ ੫. ਪੰਨਾ ੧੪੦੮-੧੨)

(੧੩) ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ।।
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ।।੭।।

(ਸਵਈਏ ਮਹਲੇ ਪੰਜਵੇ ਕੇ ੫. ਪੰਨਾ ੧੪੦੯-੧੧)

## ਗੁਰ ਮੰਤ੍ਰ
### ਅਰਥਾਤ
## ਸ਼ਬਦ ਯਾ ਨਾਮ

ਸ੍ਰੀ ਆਦਿ ਗ੍ਰੰਥ ਜੀ ਵਿਚ- ਗੁਰਬਾਣੀ, ਬਾਣੀ, ਸ਼ਬਦ, ਬਚਨ ਤੇ ਨਾਮ ਇਹ ਸਾਰੇ ਪਦ ਲਗ ਪਗ ਇਕੋ ਅਰਥ ਦੇ ਆਏ ਹਨ, ਏਨਾਂ ਅੰਦਰ ਕੋਈ ਏਡਾ ਅੰਤਰ ਭੇਦ ਨਹੀ। 'ਗੁਰਮੰਤ੍ਰ' ਉਹ ਮੂਲ ਸਿਖਿਆ ਹੈ ਜੋ ਗੁਰੂ ਆਪਣੇ ਸਿੱਖਾਂ ਨੂੰ ਧੁਰ ਧਾਮ ਪਹੁੰਚਣ ਲਈ ਦੇਂਦਾ ਹੈ। ਉਚ ਕੋਟੀ ਦੇ ਜੋ ਸ਼ਬਦ ਪਾਰਖੀ, ਸੰਤ, ਮਹਾਤਮਾ ਹੁੰਦੇ ਹਨ ਉਨ੍ਹਾਂ ਦਾ 'ਗੁਰਮੰਤ੍ਰ' ਨਾਮ ਅਥਵਾ ਸ਼ਬਦ ਹੀ ਹੁੰਦਾ ਹੈ, ਇਸ ਲਈ ਗੁਰਬਾਣੀ ਵਿਚ 'ਗੁਰਮੰਤ੍ਰ' ਸ਼ਬਦ ਜਾਂ ਨਾਮ ਲਈ ਵਰਤਿਆ ਹੈ।

।।ਗੁਰ ਮੰਤ੍ਰ।।

(੧) ਦੂਖੁ ਕਲੇਸ ਨ ਭਉ ਬਿਆਪੈ ਗੁਰਮੰਤ੍ਰੁ ਹਿਰਦੈ ਹੋਇ।।
ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ।।੨।।

(ਸਿਰੀ ਰਾਗ ਮਹਲਾ ੫. ਪੰਨਾ ੫੧-੪)

(੨) ਗੁਰੁ ਬੋਹਿਥੁ ਤਾਰੇ ਭਵਪਾਰਿ।।ਗੁਰ ਸੇਵਾ ਜਮ ਤੇ ਛੁਟਕਾਰਿ।।
ਅੰਧਕਾਰ ਮਹਿ ਗੁਰਮੰਤ੍ਰੁ ਉਜਾਰਾ।।ਗੁਰ ਕੈ ਸੰਗਿ ਸਗਲ ਨਿਸਤਾਰਾ।।੩।।

(ਗੋਂਡ ਮਹਲਾ ੫. ਪੰਨਾ ੮੬੪-੧੭)

(੩) ਚਲਤ ਬੈਸਤ ਸੋਵਤ ਜਾਗਤ ਗੁਰਮੰਤ੍ਰੁ ਰਿਦੈ ਚਿਤਾਰਿ।।

Namdhari Elibrary NamdhariElibrary@gmail.com

ਚਰਣ ਸਰਣ ਭਜੁ ਸੰਗਿ ਸਾਧੂ ਭਵਸਾਗਰ ਉਤਰਹਿ ਪਾਰਿ।।੧।।

(ਮਾਰੂ ਮਹਲਾ ੫. ਪੰਨਾ ੧੦੦੬-੧੯)

(੪) ਤੇਰੀ ਟੇਕ ਕਰਉ ਆਨੰਦ।।ਤੇਰੀ ਟੇਕ ਜਪਉ ਗੁਰਮੰਤ।।
ਤੇਰੀ ਟੇਕ ਤਰੀਐ ਭਉ ਸਾਗਰੁ।।ਰਾਖਣਹਾਰੁ ਪੂਰਾ ਸੁਖ ਸਾਗਰੁ।।੨।।

(ਭੈਰਉ ਮਹਲਾ ੫. ਪੰਨਾ ੧੧੪੭-੩)

(੫) ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰਮੰਤ੍ਰੂ ਮੂਖਿ ਗਰੁੜਾਰੀ।।
ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ।।੧।।

(ਸਾਰੰਗ ਮਹਲਾ ੫. ਪੰਨਾ ੧੨੦੯-੬)

**ਨੋਟ:-** ਇਨ੍ਹਾਂ ਪੰਜ ਗੁਰਪ੍ਰਮਾਣਾਂ ਵਿਚ ਕੇਵਲ 'ਗੁਰਮੰਤ੍ਰ' ਸ਼ਬਦ ਹੀ ਸਪਸ਼ਟ ਹੁੰਦਾ ਹੈ। ਸ਼ਬਦ ਯਾਨੀ ਨਾਮ ਰੂਪ ਗੁਪਤ ਹੈ। ਪਰ ਅਗਲੇ ਗੁਰਪ੍ਰਮਾਣਾ ਵਿਚੋਂ ਸਪਸ਼ਟ ਹੁੰਦਾ ਕਿ ਪਰਮਾਤਮਾ ਦਾ ਕੋਈ ਸ਼ਬਦ (ਨਾਮ) ਹੈ।

## ਗੁਰ ਸਬਦ ਮੰਤ੍ਰ

(੧) ਸੁਣਿ ਸਜਣ ਜੀ ਮੈਡੜੇ ਮੀਤਾ ਰਾਮ।।
**ਗੁਰਿਮੰਤ੍ਰੁ ਸਬਦੁ ਸਚੁ ਦੀਤਾ ਰਾਮ।।**
ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ।।੨।।

(ਵਡਹੰਸ ਛੰਤ ਮਹਲਾ ੫ ਪੰਨਾ ੫੭੬-੧੭)

(੨) ਗੁਰ ਕੀ ਮੂਰਤਿ ਮਨ ਮਹਿ ਧਿਆਨੁ।।**ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ**।।
ਗੁਰ ਕੇ ਚਰਨ ਰਿਦੈ ਲੈ ਧਾਰਉ।।ਗੁਰੁ ਪਾਰਬ੍ਰਹਮ ਸਦਾ ਨਮਸਕਾਰਉ।।੧।।

(ਗੋਂਡ ਮਹਲਾ ੫ ਪੰਨਾ ੮੬੪-੨)

(੩) **ਗੁਰ ਕਾ ਬਚਨੁ ਜਪਿ ਮੰਤੁ**।।ਏਹਾ ਭਗਤਿ ਸਾਰ ਤਤੁ।।
ਸਤਿਗੁਰ ਭਏ ਦਇਆਲ।।ਨਾਨਕ ਦਾਸ ਨਿਹਾਲ।।੪।।

(ਰਾਮਕਲੀ ਮਹਲਾ ੫ ਪੰਨਾ ੮੯੫-੭)

(੪) ਕਬੀਰ ਸਾਚਾ ਸਤਿਗੁਰੁ ਮੈ ਮਿਲਿਆ **ਸਬਦੁ ਜੁ ਬਾਹਿਆ ਏਕੁ**।।
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ।।੧੫੭।।

(ਸਲੋਕ ਸ੍ਰੀ ਕਬੀਰ ਜੀਉ ਪੰਨਾ ੧੩੭੨-੧੭)

(੫) ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ।।
ਪਾਵਹੁ ਤੇ ਪਿੰਗਲੁ ਭਇਆ **ਮਾਰਿਆ ਸਤਿਗੁਰ ਬਾਨ**।।੧੯੩।।

(ਸਲੋਕ ਸ੍ਰੀ ਕਬੀਰ ਜੀ, ਪੰਨਾ ੧੩੭੪-੧੭)

Namdhari Elibrary NamdhariElibrary@gmail.com

(੬) ਕਬੀਰ ਸਤਿਗੁਰ ਸੂਰਮੇ ਬਾਹਿਆ **ਬਾਨੁ ਜੁ ਏਕੁ**।।
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਲੇਜੇ ਛੇਕੁ।।੧੯੪।।
(ਸਲੋਕ ਸ੍ਰੀ ਕਬੀਰ ਜੀ ਪੰਨਾ ੧੩੭੪-੧੮)

## ਗੁਰ, ਨਾਮ ਮੰਤ੍ਰ

(੧) ਸਾਧ ਸੰਗਿ ਜਪਿਓ ਭਗਵੰਤੁ।।**ਕੇਵਲ ਨਾਮੁ ਦੀਓ ਗੁਰਿਮੰਤੁ**।।
ਤਜਿ ਅਭਿਮਾਨ ਭਏ ਨਿਰਵੈਰ।।ਆਠ ਪਹਰ ਪੂਜਹੁ ਗੁਰ ਪੈਰ।।੧।।
(ਗਉੜੀ ਗੁਆਰੇਰੀ ਮਹਲਾ ੫. ਪੰਨਾ ੧੮੩-੯)

(੨) ਨੰਨਾਕਾਰੁ ਨ ਹੋਤਾ ਤਾ ਕਹੁ।।**ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ**।।
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ।।
ਤਹ ਬਾਜੇ ਨਾਨਕ ਅਨਹਦ ਤੂਰੇ।।੩੬।ਪਉੜੀ।।੩੬।।
(ਗਉੜੀ ਬਾਵਨ ਅਖਰੀ ਮਹਲਾ ੫ ਪੰਨਾ੨੫੭-੧੯)

(੩) ਸਰਬ ਕਲਾ ਸੋਈ ਪਰਬੀਨ।।
**ਨਾਮ ਮੰਤ੍ਰੁ ਜਾ ਕਉ ਗੁਰਿ ਦੀਨ**।।੩।।
ਕਹੁ ਨਾਨਕ ਤਾ ਕੈ ਬਲਿ ਜਾਉ।।
ਕਲਿਜੁਗ ਮਹਿ ਪਾਇਆ ਜਿਨਿ ਨਾਉ।।੪।।
(ਕਾਨੜਾ ਮਹਲਾ ੫. ਪੰਨਾ ੧੨੯੮-੧੨)

(੪) ਸਾਧ ਸਰਨਿ ਚਰਨ ਚਿਤੁ ਲਾਇਆ।।
ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ
**ਨਾਮ ਮੰਤ੍ਰੁ ਸਤਿਗੁਰੂ ਦ੍ਰਿੜਾਇਆ**।।੧।।ਰਹਾਉ।।੨।।
(ਕਾਨੜਾ ਮਹਲਾ ੫. ਪੰਨਾ ੧੩੦੦-੧)

(੫) ਛਡਾਇ ਲੀਓ ਮਹਾਬਲੀ ਤੇ ਅਪਨੇ ਚਰਨ ਪਰਾਤਿ।।
**ਏਕੁ ਨਾਮੁ ਦੀਓ ਮਨ ਮੰਤਾ** ਬਿਨਸ ਨ ਕਤਹੂ ਜਾਤਿ।।੧।।
(ਧਨਾਸਰੀ ਮਹਲਾ ੫. ਪੰਨਾ ੬੮੧-੨)

ਗੁਰਬਾਣੀ ਦੇ ਉਪਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਗੁਰਮੰਤ੍ਰ' ਨਾਮ ਹੈ, ਉਹ ਨਾਮ ਕਿਹੜਾ ਹੈ, ਜਿਸ ਨਾਮ ਨੂੰ ਗੁਰੂ ਘਰ ਦਾ ਗੁਰਮੰਤ੍ਰ ਮੰਨਿਆ ਜਾਏ ?

**ਉੱਤਰ** :- ਇਸ ਸੰਬੰਧ ਵਿਚ ਲੇਖਕ ਨੇ ਆਪਣੇ ਗਿਆਨ ਦੇ ਵਾਧੇ ਲਈ ੫-੧੧-੧੯੬੨ ਈਸਵੀ ਨੂੰ ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ

Namdhari Elibrary NamdhariElibrary@gmail.com

ਅੰਮ੍ਰਿਤਸਰ ਜੀ ਦੇ ਪ੍ਰਬੰਧਕਾਂ ਪਾਸੋਂ ਪਤ੍ਰ ਦੁਆਰਾ ਇਹ ਪੁੱਛ ਕੀਤੀ ਸੀ ਕਿ-

(੧) ਮੂਲ ਮੰਤ੍ਰ (੨) ਮਹਾ ਮੰਤ੍ਰ (੩) ਬੀਜ ਮੰਤ੍ਰ ਤੇ ਗੁਰਮੰਤ੍ਰ, ਗੁਰਮਤਿ ਅਨੁਸਾਰ ਉਹ ਕਿਹੜੇ ਹਨ। ਜਿਸਦੇ ਉੱਤਰ ਵਿਚ:—

ਦਫਤਰ-ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੂੰ ਲੇਖਕ ਨੇ ਉਪਰੋਕਤ ਪਤ੍ਰ ੫-੧੧-੬੨ ਨੂੰ ਭੇਜਿਆ ਸੀ, ਜਿਸ ਦਾ ਉੱਤਰ ਕੋਈ ਨਹੀ ਆਇਆ। ਫਿਰ ਮੈਂ ਉਹੀ ਪੱਤ੍ਰ ੨੯-੧੧-੬੨ ਨੂੰ ਰਜਿਸਟਰੀ ਕਰਕੇ ਭੇਜਿਆ, ਜਿਸ ਦਾ ਉੱਤਰ ਆਇਆ, ਉਸ ਦੀ ਨਕਲ ਇਸ ਪ੍ਰਕਾਰ ਹੈ। ਯਥਾ :-

ੴ

ਅੰਮ੍ਰਿਤਸਰ

੩੩੭੧੫/-੯-੧ ੧੦-੧੨-੬੨

ਪ੍ਰੇਮ ਕ੍ਰਿਪਾਲੂ

ਸ੍ਰ: ਰਜਿੰਦਰ ਸਿੰਘ ਜੀ ਫਤਹਿ

ਆਪ ਵਲੋਂ ੫-੧੧-੬੨ ਨੂੰ ਜ਼ਾਬੀ ਕਾਰਡ ਅਤੇ ਫਿਰ ਰਜਿਸਟਰੀ ਪਤਰਕਾ ੧-੧੨-੬੨ ਨੂੰ ਪੁਜੀਆਂ ਸਨ।

ਤੁਹਾਡੇ ਵਲੋਂ ਕੀਤੀਆਂ ਪੁੱਛਾਂ ਦੇ ਉੱਤਰ ਧਾਰਮਿਕ ਸਲਾਹਕਾਰ ਕਮੇਟੀ ਵਲੋਂ ਹੇਠ ਲਿਖੇ ਅਨੁਸਾਰ ਹਨ।

੧. ਮੂਲ ਮੰਤ੍ਰ - ਸ੍ਰੀ ਗੁਰੂ ਨਾਨਕ ਦੇਵ ਜੀ ਰਾਹੀਂ ਪ੍ਰਿਥਮ ਆਈ ਬਾਣੀ ਮੂਲ ਮੰਤ੍ਰ ਹੈ ਜੋ "ੴ ਤੋਂ ਲੈ ਗੁਰਪ੍ਰਸਾਦਿ" ਤਕ ਹੈ।

੨. ਮਹਾ ਮੰਤ੍ਰ - "ਵਾਹਿਗੁਰੂ ਸਤਿਨਾਮ ਹੈ"
ਗੁਰਵਾਕ - "ਮਹਾ ਮੰਤ੍ਰ ਗੁਰ ਹਿਰਦੈ ਬਸਿਓ"। (ਆਸਾ ਮਹਲਾ ੫)

੩. ਬੀਜ ਮੰਤ੍ਰ - ਸਿੱਖ ਧਰਮ ਵਿਚ "ੴ" ਹੈ।
ਗੁਰਵਾਕ - "ਬੀਜ ਮੰਤ੍ਰ ਸਰਬ ਕੋ ਗਿਆਨ"।

੪. ਗੁਰਮੰਤ੍ਰ - "ਵਾਹਿਗੁਰੂ" ਹੈ।
"ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ"। (ਭਾਈ ਗੁਰਦਾਸ ਜੀ)

*(ਮੀਤ ਸਕੱਤਰ-ਧਾਰਮਿਕ ਸਲਾਹਕਾਰ ਕਮੇਟੀ)*

*(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ)*

Namdhari Elibrary NamdhariElibrary@gmail.com

ਇਸ ਉਪ੍ਰੋਕਤ ਪੱਤ੍ਰ ਨੂੰ ਦਾਸ ਨੇ ਪੜ੍ਹਿਆ ਤਾਂ ਸਮਝਿਆ ਕਿ ਇਸ ਵਿਚ ਗੁਰਬਾਣੀ ਦੁਆਰਾ ਕੋਈ ਠੋਸ ਪ੍ਰਮਾਣ ਦੇ ਕੇ ਤਸੱਲੀ ਨਹੀ ਕਰਾਈ ਗਈ। ਇਸ ਦਾ ਉੱਤਰ ਦਾਸ ਨੇ ਇਕ ਪੱਤ੍ਰ ਲਿਖ ਕੇ ਭੇਜਿਆ, ਜਿਸ ਦੀ ਨਕਲ ਇਸ ਪ੍ਰਕਾਰ ਹੈ। ਯਥਾ:-

ੴ ਸਤਿ ਗੁਰਪ੍ਰਸਾਦਿ ।।

੨੨-੧੨-੬੨

ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ

ਸ੍ਰੀਮਾਨ ਜੀ ! ਨਮਸਕਾਰ ਪ੍ਰਵਾਨ ਹੋਵੇ। ਆਪ ਜੀ ਨੇ ਮੇਰੇ ਪੱਤ੍ਰ ਦਾ ਉੱਤਰ ਦਿੰਦੇ ਹੋਏ ਲਿਖਿਆ ਹੈ ਕਿ —

(੧)

**ਮੂਲ ਮੰਤ੍ਰ**

ੴ ਤੋ ਗੁਰਪ੍ਰਸਾਦਿ, ਤਕ ਹੈ। ਪਰ

(੧) ਜਨਮ ਸਾਖੀ ਵਿਚ ਇਸ ਨੂੰ ਸਲੋਕ ਕਰ ਕੇ ਕਥਨ ਕੀਤਾ ਹੈ।

(੨) ਭਾਈ ਗੁਰਦਾਸ ਜੀ ਨੇ ਇਸ ਨੂੰ ਪਉੜੀ ਦੇ ਰੂਪ ਵਿਚ ਮੰਨਿਆ ਹੈ।

(੩) ਕਈ ਵਿਦਵਾਨਾਂ ਨੇ ਇਸ ਨੂੰ ਗੁਰਬਾਣੀ ਦਾ ਮੰਗਲਾਚਰਣ ਭੀ ਮੰਨਿਆ ਹੈ। ਪਰ ਦਾਸ ਨੂੰ ਇਹ ਸਮਝਾਵਣ ਦੀ ਖੇਚਲ ਕਰਨੀ ਕਿ ਕਿਨ੍ਹਾਂ ਗੁਰੂ ਸਾਹਿਬਾਂ ਨੇ ਅਤੇ ਕਿਸ ਰਾਗ ਵਿਚ ਇਸ ਨੂੰ ਮੂਲ ਮੰਤ੍ਰ ਦਾ ਪਦ ਦਿੱਤਾ ਹੈ।

(੨)

**ਮਹਾ ਮੰਤ੍ਰ**

ਆਪ ਜੀ ਨੇ "ਵਾਹਿਗੁਰੂ ਸਤਿਨਾਮ" ਨੂੰ ਮੰਨਿਆ ਹੈ। ਅਤੇ ਗੁਰਵਾਕ ਦਾ ਪ੍ਰਮਾਣ ਭੀ ਦਿੱਤਾ ਹੈ, ਜਿਸ ਪ੍ਰਮਾਣ ਵਿਚ ਇਹ ਸਿੱਧ ਨਹੀਂ ਹੁੰਦਾ ਹੈ ਕਿ 'ਵਾਹਿਗੁਰੂ ਸਤਿਨਾਮ' ਨੂੰ ਮਹਾ ਮੰਤ੍ਰ ਮੰਨਿਆ ਜਾਵੇ। ਵੇਖੋ:-

ਮਹਾ ਮੰਤ੍ਰੁ ਗੁਰ ਹਿਰਦੈ ਬਸਿਓ
ਅਚਰਜ ਨਾਮੁ ਸੁਨਿਓ ਰੀ।।੩।।

(ਆਸਾ ਮਹਲਾ ੫, ਪੰਨਾ ੩੮੪-੪)

Namdhari Elibrary NamdhariElibrary@gmail.com

(੩)

## ਬੀਜ ਮੰਤ੍ਰ

ਆਪ ਜੀ ਨੇ ੧ਓ ਨੂੰ ਬੀਜ ਮੰਤ੍ਰ ਮੰਨਿਆ ਹੈ, ਅਤੇ ਗੁਰ ਪ੍ਰਮਾਣ ਭੀ ਦਿੱਤਾ ਹੈ ਜਿਸ ਵਿਚ ਭੀ ਇਹ ਸਪਸ਼ਟ ਨਹੀਂ ਹੁੰਦਾ ਹੈ ਕਿ ਕਿਸ ਨੂੰ ਬੀਜ ਮੰਤ੍ਰ ਮੰਨਿਆ ਜਾਏ। ਦੇਖੋ:-

ਬੀਜ ਮੰਤ੍ਰ ਸਰਬ ਕੋ ਗਿਆਨੁ।।
ਚਹੁ ਵਰਨਾ ਮਹਿ ਜਪੈ ਕੋਊ ਨਾਮੁ।।੫।।੮।।੮।।

(ਗਉੜੀ ਮਹਲਾ ੫. ਪੰਨਾ ੨੭੪-੧੬)

(੪)

## ਗੁਰ ਮੰਤ੍ਰ

ਆਪ ਜੀ ਨੇ ''ਵਾਹਿਗੁਰੂ'' ਪਦ ਨੂੰ ਮੰਨਿਆ ਹੈ। ਇਹ ਵਾਹਿਗੁਰੂ ਸ਼ਬਦ ਕਿਸ ਗੁਰੂ ਸਾਹਿਬਾਂ ਦਾ ਉਪਦੇਸ਼ ਹੈ ਅਤੇ ਕਿਸ ਰਾਗ ਵਿਚ ਵਾਹਿਗੁਰੂ ਪਦ ਨੂੰ ਗੁਰਮੰਤ੍ਰ ਮੰਨਿਆ ਹੈ। ਸੋ ਕਿਰਪਾ ਕਰਕੇ ਗੁਰਬਾਣੀ ਦੇ ਪ੍ਰਮਾਣ ਦੇ ਕਰ ਦਾਸ ਨੂੰ ਸਮਝਾਵਣ ਦਾ ਕਸ਼ਟ ਕਰਨਾ ਜੀ।

ਸੇਵਕ ਦੇ ਇਸ ਪੱਤ੍ਰ ਦਾ ਉਤੱਰ ਦਿੰਦੇ ਸਮੇਂ ਇਸ ਹੇਠ ਲਿਖਤ ਵਾਕ ਵੱਲ ਧਿਆਨ ਰੱਖਣਾ ਅਤੀ ਜਰੂਰੀ ਹੈ:-

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕੱਚੀ ਆਖਿ ਵਖਾਣੀ।।੨੪।।

(ਰਾਮਕਲੀ ਮਹਲਾ ੩ ਪੰਨਾ ੯੨੦-੭)

**ਨੋਟ** :- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਮੇਰੇ ਪੱਤ੍ਰ ਦੇ ਉਤੱਰ ਵਿਚ 'ਵਾਹਿਗੁਰੂ' ਸਬਦ ਨੂੰ ਗੁਰਮੰਤ੍ਰ ਸਿੱਧ ਕਰਨ ਲਈ ਭਾਈ ਗੁਰਦਾਸੰ ਦੀਆਂ ਵਾਰਾਂ ਦਾ ਪ੍ਰਮਾਣ ਪੇਸ਼ ਕੀਤਾ ਹੈ, ਜੋ ਕਿ ਗੁਰਬਾਣੀ ਨਹੀ ਹੈ।

ਮੇਰੇ ਇਨ੍ਹਾਂ ਉਪਰੋਕਤ ਚਾਰ ਮੰਤ੍ਰਾਂ ਦਾ ਉਤੱਰ ਗੁਰਮਤਿ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਨ ਆਣ ਦੇ ਕਾਰਣ ਇਹ ਪੁਸਤਕ ਹਮ ਹਿੰਦੂ ਹੈਂ ਦੇ ਪ੍ਰਕਾਸ਼ਤ ਕਰਵਾਣ ਦੀ ਪੂਰੀ ਜਿੰਮੇਵਾਰ ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਹੈ।

Namdhari Elibrary NamdhariElibrary@gmail.com

ਬਾਕੀ ਵੇਖੋ ਮੇਰਾ ਟ੍ਰੈਕਟ "ਪ੍ਰਮੁਖ ਗੁਰਸਿੱਖਾਂ ਅੱਗੇ ਧਾਰਮਿਕ ਪ੍ਰਸ਼ਨ" ਜੋ ਸੇਵਕ-ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੂੰ ਭੇਜ ਚੁੱਕਾ ਹੈ। ਵੇਖੋ:- ਹੇਠ ਲਿਖਿਆ ਪੱਤ੍ਰ ਦਫ਼ਤਰ ਸ਼੍ਰੋਮਣੀ ਪ੍ਰਬੰਧਕ ਕਮੇਟੀ ਵਲੋਂ ਉੱਤਰ ਆਇਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ

**ਪਹਿਲੀ ਗਲਤ ਨੀਤੀ**



ਤਾਰ ਦਾ ਪਤਾ : 'ਸ਼੍ਰੋਮਣੀ'

੧ ੳ ਵਾਹਿਗੁਰੂ ਜੀ ਕੀ ਫ਼ਤਹ॥

ਫ਼ੁ: ਪ੍ਰਿ: ਪ੍ਰਿ ਅੰ. ੧੦੦੦੦-੭-੬੬
ਟੈਲੀਫੋਨ ਨੰ: ੪੩੪੩੧



## ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਤੇਜਾ ਸਿੰਘ ਸਮੁੰਦਰੀ ਹਾਲ,

[illegible]
ਨੰਬਰ [illegible] /੯-੨

ਸ੍ਰੀ ਅੰਮ੍ਰਿਤਸਰ ਜੀ, ੧੭-੯-੧੯੬੬

ਸੰਤ ਰਾਜਿੰਦਰ ਸਿੰਘ ਜੀ,
ਸ੍ਰੀ ਮੋਹਨ ਧਾਮ, ਹਰਸਿੱਧੀ,
ਇੰਦੌਰ-੨।

ਸ੍ਰੀ ਮਾਨ ਜੀ,

ਆਪ ਜੀ ਦੇ ਕਿਰਪਾ ਪਤ੍ਰ ਮਿਤੀ ੧੭-੯-੬੬ ਦੇ ਨਾਲ ਪ੍ਰਾਪਤ ਟ੍ਰੈਕਟ (ਪ੍ਰਮੁਖ ਸਿੱਖਾਂ ਅੱਗੇ ਧਾਰਮਕ ਪ੍ਰਸ਼ਨ) ਦੇ ਸੰਬੰਧ ਵਿਚ ਲਿਖਣਾ ਹੈ ਕਿ ਇਸ ਸੰਬੰਧ ਵਿਚ ਸਿੰਘ ਸਾਹਿਬਾਨ ਦੀ ਰਾਇ ਪ੍ਰਾਪਤ ਕਰਕੇ ਆਪ ਜੀ ਨੂੰ ਸ਼ੀਘਰ ਹੀ ਭੇਜ ਦਿਤੀ ਜਾਵੇਗੀ।

ਸ਼ੁਭਚਿੰਤਕ,

ਮੀਤ ਸਕੱਤਰ,
ਧਰਮ ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

Namdhari Elibrary NamdhariElibrary@gmail.com

ਪਿਆਰੇ ਸੱਜਣੋ ! ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧਕਾਂ ਦੀ ਇਮਾਨਦਾਰੀ ਵੇਖੋ, ਅੱਜ ਤਕ ਸਿੰਘ ਸਾਹਿਬਾਨਾਂ ਪਾਸੋ ਰਾਇ ਪ੍ਰਾਪਤ ਕਰ ਕੇ ਦਾਸ ਨੂੰ ਭੇਜੀ ਨਹੀ ਜਾ ਸਕੀ। ਇਹੋ ਜਹੇ ਪ੍ਰਬੰਧਕਾਂ (ਸਿੱਖਾਂ) ਲਈ ਗੁਰੂ ਸਾਹਿਬਾਂ ਦਾ ਉਪਦੇਸ਼ ਹੈ ਵੇਖੋ:-

ਬਚਨ ਕਰੇ ਤੇ ਖਿਸਕਿ ਜਾਇ ਬੋਲੇ ਸਭ ਕਚਾ।।
ਅੰਦਰਹੁ ਥੋਥਾ ਕੂੜਿਆਰ ਕੂੜੀ ਸਭ ਖਚਾ।।੧੫।।

(ਮਾਰੂ ਵਾਰ ਮਹਲਾ ੫ ਡਖਣੇ ਮ: ੫ ਪੰਨਾ ੧੦੯੯-੧੪)

ਇਥੇ ਹੀ ਬਸ ਨਹੀ:-

## ਸਿੱਖ ਵਿਦਵਾਨਾਂ ਦੀ ਹੋਰ
## ਮਨਮੁਖਤਾ ਦਾ ਸਪਸ਼ਟੀਕਰਣ

ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੂੰ ਦਾਸ ਨੇ ਜੋ ਟ੍ਰੈਕਟ (ਪ੍ਰਮੁਖ ਗੁਰਸਿੱਖਾਂ ਅੱਗੇ ਧਾਰਮਿਕ ਪ੍ਰਸ਼ਨ) ਭੇਜਿਆ ਸੀ, ਉਸ ਟ੍ਰੈਕਟ ਦੇ ਪੰਨਾ ੫੫ ਤੇ ਪੰਜ ਪ੍ਰਸ਼ਨਾਂ ਦੇ ਸੰਬੰਧ ਵਿਚ ਪੱਤ੍ਰ ਲਿਖ ਕੇ ਹੇਠ ਲਿਖੀਆਂ ਪ੍ਰਸਿਧ ਸਿੱਖ ਸੰਸਥਾਵਾਂ ਨੂੰ ਭੇਜਿਆ ਸੀ,- ਜਿਸ ਦਾ ਵੀ ਉੱਤਰ ਅੱਜ ਤਕ ਕਿਸੇ ਗੁਰੂ ਦੇ ਲਾਲ ਪਾਸੋ ਦਾਸ ਨੂੰ ਨਹੀਂ ਮਿਲਿਆ, ਕੀ ਇਸ ਦਾ ਨਾਮ ਹੀ ਗੁਰਸਿੱਖੀ ਹੈ ?

ਦਾਸ ਵਲੋਂ :-

## ਪ੍ਰਮੁਖ ਗੁਰਸਿੱਖਾਂ ਅੱਗੇ
## ਪੰਜ ਧਾਰਮਿਕ-ਪ੍ਰਸ਼ਨ

**ਪ੍ਰਮੁੱਖ ਗੁਰਸਿੱਖਾਂ ਦੇ ਪਤੇ ਇਹ ਹਨ।**

(੧) ਮੈਨੇਜਰ - ਅਕਾਲ ਤਖਤ (ਹਰੀ ਮੰਦਰਿ ਸਾਹਿਬ ਜੀ) ਸ੍ਰੀ ਅੰਮ੍ਰਿਤਸਰ।
(੨) ਮੈਨੇਜਰ - ਤਖਤ ਗੁਰਦੁਆਰਾ ਪਟਨਾ ਸਾਹਿਬ (ਪਟਨਾ ਬਿਹਾਰ)
(੩) ਮੈਨੇਜਰ - ਤਖਤ ਗੁਰਦੁਆਰਾ ਆਨੰਦਪੁਰ ਸਾਹਿਬ (ਜਿਲਾ ਹੁਸ਼ਿਆਰਪੁਰ)
(੪) ਮੈਨੇਜਰ - ਤਖਤ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ (ਜਿਲਾ ਬਠਿੰਡਾ)
(੫) ਮੈਨੇਜਰ - ਤਖਤ ਗੁਰਦੁਆਰਾ ਹਜੂਰ ਸਾਹਿਬ (ਨਾਂਦੇੜ-ਦੱਖਣ)
(੬) ਮੈਨੇਜਰ - ਗੁਰਦੁਆਰਾ ਪ੍ਰਬੰਧਕ ਕਮੇਟੀ (ਦਿੱਲੀ ਸਟੇਟ)

Namdhari Elibrary NamdhariElibrary@gmail.com

ਪਿਆਰੇ ਸੱਜਣੋ ! ਉਪਰੋਕਤ ਮੁਖੀ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਦਾਸ ਨੇ ੨੩-੭-੬੬ ਈਸਵੀ ਨੂੰ ਰਜਿਸਟਰੀ ਪੱਤ੍ਰ ਦੁਆਰਾ ਪੰਜ ਪ੍ਰਸ਼ਨਾਂ ਦਾ ਉਤੱਰ ਮੰਗ ਭੇਜਿਆ ਸੀ, ਪਰ ਅੱਜ ਤਕ ਕਿਸੇ ਗੁਰੂ ਦੇ ਲਾਲ ਵਲੋਂ ਕੋਈ ਉਤੱਰ ਨਹੀਂ ਮਿਲਿਆ। ਕੀ ਇਸੇ ਦਾ ਨਾਮ ਗੁਰਸਿੱਖੀ ਹੈ ?

ਪਰ ਹੁਣ ਮੈਨੂੰ ਪੂਰਨ ਆਸਾ ਹੈ ਕਿ - ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਦੇ ਸਕੱਤਰ ਸਾਹਿਬ ਜੀ, ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਪਾਸੋ ਹੇਠ ਲਿਖਤ ਪੰਜ ਪ੍ਰਸ਼ਨਾਂ ਦਾ ਉਤੱਰ ਗੁਰਬਾਣੀ ਦੇ ਪ੍ਰਮਾਣਾ ਦ੍ਵਾਰਾ ਦਿਲਾਵਣ ਦੀ ਖੇਚਲ ਜਰੂਰ ਕਰਨਗੇ।

**ਸ੍ਰੀਮਾਨ ਸਕੱਤਰ ਸਾਹਿਬ ਜੀ ! ਜੇਕਰ ਤੁਸੀ ਮੇਰੇ ਪੰਜ ਧਾਰਮਿਕ ਪ੍ਰਸ਼ਨਾਂ ਦਾ ਉਤੱਰ ਠੀਕ ਠੀਕ ਗੁਰਬਾਣੀ ਦੇ ਪ੍ਰਮਾਣਾ ਦ੍ਵਾਰਾ ਦੁਆ ਦਿਉਗੇ ਤਾਂ ਮੈ ''ਹਮ ਹਿੰਦੂ ਹੈਂ'' ਨਾਮ ਦੀ ਪੁਸਤਕ ਸਾਰੀ ਦੀ ਸਾਰੀ ਗੁਰਮਤਿ ਦੇ ਵਿਰੁੱਧ ਮੰਨ ਲਵਾਂਗਾ ਤੇ ਸ੍ਰੀ ਅਕਾਲ ਤਖਤ ਦੇ ਭਰੇ ਦਿਵਾਨ ਵਿਚ ਖਲੋ ਕੇ ਸਾਧ ਸੰਗਤਿ ਜੀ ਪਾਸੋ ਮਾਫੀ ਮੰਗ ਲਵਾਂਗਾ ਤੇ ਜੋ ਪੰਜ ਪਿਆਰੇ ਸਿੰਘ ਸਾਹਿਬ ਦਾਸ ਨੂੰ ਤਨਖਾਹ (ਜੁਰਮਾਨਾ) ਲਾਣਗੇ, ਮੈ ਉਸ ਨੂੰ ਖਿੜੇ ਮੱਥੇ ਪ੍ਰਵਾਣ ਕਰ ਲਵਾਂਗਾ।**

**ਜੇਕਰ ਤੁਸਾਂ ਨੇ ਮੇਰੇ ਧਾਰਮਿਕ ਪੰਜ ਪ੍ਰਸ਼ਨਾਂ ਦਾ ਉਤੱਰ, ਗੁਰਬਾਣੀ ਦੇ ਪ੍ਰਮਾਣਾ ਦ੍ਵਾਰਾ ਪ੍ਰਿੰਸੀਪਲ ਸ੍ਰੀ ਲਾਭ ਸਿੰਘ ਜੀ ਯਾ ਹੋਰ ਕਿਸੇ ਵੀ ਸਿੱਖ ਵਿਦਵਾਨ ਪਾਸੋ ਨਾ ਦਿਲਾ ਸਕੇ ਤਾਂ ਫਿਰ ਆਪ 'ਗੁਰਮਤਿ ਪ੍ਰਕਾਸ਼' ਮਾਸਕ ਪੱਤ੍ਰ ਦੇ ਅਗਸਤ ਸੰਨ ੧੯੯੦ ਈਸਵੀ ਤੋਂ ਜੋ ਵੀ ਮੇਰੀ ਪੁਸਤਕ 'ਹਮ ਹਿੰਦੂ ਹੈਂ' ਤੇ ਅਲੋਚਨਾ ਕਰਵਾ ਚੁੱਕੇ ਹੋ, ਉਹ ਸਾਰੇ ਦੇ ਸਾਰੇ ਦਵੈਸ਼ ਤੇ ਈਰਖਾ ਦੀ ਅੱਗ ਦੇ ਭਰੇ ਹੋਏ ਲੇਖਾਂ ਨੂੰ ਗੁਰਮਤਿ ਪ੍ਰਕਾਸ਼ ਦੇ ਵਿਰੁੱਧ ਮੰਨ ਕੇ ਇਸੇ 'ਗੁਰਮਤਿ ਪ੍ਰਕਾਸ਼' ਮਾਸਕ ਪੱਤ੍ਰ ਦੇ ਕਿਸੇ ਅੰਕ ਵਿਚ ਪ੍ਰਕਾਸ਼ਤ ਕਰਨਾ ਹੋਵੇਗਾ ਕਿ ਅਗਸਤ ੧੯੯੦ ਤੋ ''ਹਮ ਹਿੰਦੂ ਹੈਂ' ਨਾਮ ਦੀ ਪੁਸਤਕ ਬਾਰੇ ਜੋ ਭੀ ਅਸਾਂ ਨੇ ਪ੍ਰਿੰਸੀਪਲ ਲਾਭ ਸਿੰਘ ਜੀ ਪਾਸੋ ਲੇ ਖ ਲਿਖਵਾਏ ਹਨ, ਉਹ ਸਭ ਦੇ ਸਭ ਗਲਤ ਹਨ।**

ਸਕੱਤਰ ਸਾਹਿਬ ਜੀਉ ! ਉਹ ਧਾਰਮਿਕ ਪੰਜ ਪ੍ਰਸ਼ਨ ਹੇਠ ਲਿਖੇ ਜਾਂਦੇ ਹਨ, ਧਿਆਨ ਦੇ ਕੇ ਪੜ੍ਹੋ ਤੇ ਪ੍ਰਿੰਸੀਪਲ ਸ੍ਰੀਮਾਨ ਲਾਭ ਸਿੰਘ ਜੀ ਯਾ ਹੋਰ ਕਿਸੇ ਵੀ ਸਿੱਖ ਵਿਦਵਾਨ ਪਾਸੋ ਉਤੱਰ ਦਿਲਾਣ ਦੀ ਖੇਚਲ ਕਰਨੀ।

Namdhari Elibrary NamdhariElibrary@gmail.com

ੴ ਸਤਿ ਗੁਰਪ੍ਰਸਾਦਿ।।

੨੩-੭-੧੯੬੬

(੧)

ਪਹਿਲਾ ਪ੍ਰਸ਼ਨ।

ੴ ਤੋਂ ਲੈਕੇ ਗੁਰਪ੍ਰਸਾਦਿ।। ਤਕ ਦੇ ਇਸ ਉਪਰੋਕਤ ਗੁਰਵਾਕ ਨੂੰ ਸਿੱਖ ਧਰਮ ਨੇ ਮੂਲ ਮੰਤ੍ਰ ਮੰਨਿਆ ਹੈ। ਇਸ ਗੁਰਵਾਕ ਨੂੰ ਮੂਲ ਮੰਤ੍ਰ ਦਾ ਪਦ ਕੀ ਸ੍ਰੀ ਗੁਰੂ ਸਾਹਿਬਾਂ ਨੇ ਖੁਦ ਦਿੱਤਾ ਹੈ। ਜੇਕਰ ਸ੍ਰੀ ਗੁਰੂ ਸਾਹਿਬਾਂ ਵਲੋਂ ਦਿੱਤਾ ਗਿਆ ਹੈ ਤਾਂ ਇਹ ਦੱਸੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਕਿਸ ਰਾਗ, ਕਿਸ ਥਾਂ ਅਤੇ ਕਿਨ੍ਹਾਂ ਗੁਰੂ ਸਾਹਿਬਾਂ ਨੇ ਇਸ ਉਪਰੋਕਤ ਗੁਰਵਾਕ ਨੂੰ ਮੂਲ ਮੰਤ੍ਰ ਦਾ ਪਦ ਦਿੱਤਾ ਹੈ। ਇਸ ਦਾ ਸਪਸ਼ਟੀਕਰਣ ਗੁਰਵਾਕ ਦੁਆਰਾ ਹੀ ਹੋਣਾ ਚਾਹੀਦਾ ਹੈ।

(੨)

ਦੂਜਾ ਪ੍ਰਸ਼ਨ।

ਪ੍ਰਮੁੱਖ ਸਿੱਖਾਂ ਨੇ "ਸਤਿਨਾਮ ਵਾਹਿਗੁਰੂ" ਦੇ ਨਾਮ ਨੂੰ 'ਮਹਾ ਮੰਤ੍ਰ' ਮੰਨਿਆ ਹੈ। ਕੀ ਇਹ ਸੱਚ ਹੈ? ਜੇਕਰ ਇਹ ਸੱਚ ਹੈ ਤਾਂ ਇਸ ਦਾ ਸਬੂਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦੇ ਪ੍ਰਮਾਣ ਦੁਆਰਾ ਹੀ ਦੇ ਕੇ ਇਹ ਸਿੱਧ ਕਰੋ ਕਿ ਕਿਸ ਰਾਗ, ਕਿਸ ਥਾਂ ਅਤੇ ਕਿਨ੍ਹਾਂ ਗੁਰੂ ਸਾਹਿਬਾਂ ਨੇ ਇਸ ਉਪਰੋਕਤ 'ਸਤਿਨਾਮ ਵਾਹਿਗੁਰੂ' ਦੇ ਨਾਮ ਨੂੰ 'ਮਹਾ ਮੰਤ੍ਰ' ਦਾ ਪਦ ਪ੍ਰਦਾਨ ਕੀਤਾ ਹੈ। ਇਸ ਦਾ ਸਪਸ਼ਟੀਕਰਣ ਗੁਰਮੁਖਾਰਬਿੰਦ ਦੀ ਬਾਣੀ ਦ੍ਵਾਰਾ ਹੀ ਹੋਣਾ ਚਾਹੀਦਾ ਹੈ।

(੩)

ਤੀਜਾ ਪ੍ਰਸ਼ਨ।

ਪਰਮੁੱਖ ਸਿਖਾਂ ਨੇ 'ੴ' ਨੂੰ ਬੀਜ ਮੰਤ੍ਰ ਮੰਨਿਆ ਹੈ। ਜਿਸ ਦਾ ਸਪਸ਼ਟੀਕਰਣ ਗੁਰਬਾਣੀ ਦੇ ਪ੍ਰਮਾਣਾਂ ਦ੍ਵਾਰਾ ਹੀ ਹੋਣਾ ਚਾਹੀਦਾ ਹੈ।

(੪)

ਚੌਥਾ ਪ੍ਰਸ਼ਨ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਕ ਜੋ ਭੀ ਮੁਖਾਰਬਿੰਦ ਤੋਂ ਬਾਣੀ ਉਚਾਰਣ ਹੋਈ ਹੈ, ਉਸ ਦੇ

Namdhari Elibrary NamdhariElibrary@gmail.com

ਪ੍ਰਮਾਣ ਦੁਆਰਾ ਇਹ ਲਿਖ ਕੇ ਭੇਜੋ ਕਿ ਕਿਨ੍ਹਾਂ ਗੁਰੂ ਸਾਹਿਬਾਂ ਨੇ 'ਵਾਹਿਗੁਰੂ' ਨਾਮ ਨੂੰ ਗੁਰਮੰਤ੍ਰ ਮੰਨਿਆ ਹੈ। ਜਿਸ ਦਾ ਸਬੂਤ ਗੁਰਬਾਣੀ ਦਾ ਕਿਸੇ ਗੁਰਪ੍ਰਮਾਣ ਦੁਆਰਾ ਹੀ ਹੋਣਾ ਚਾਹੀਦਾ ਹੈ। ਕਿਉਂਕਿ ਗੁਰਮੰਤ੍ਰ ਉਹ ਹੀ ਮੰਨਿਆ ਜਾਂਦਾ ਹੈ ਜੋ ਗੁਰੂ ਮੁਖਾਰਬਿੰਦ ਤੋਂ ਹੀ ਉਚਾਰਣ ਹੋਇਆ ਹੋਵੇ, ਦੂਜਾ ਨਹੀਂ।

(੫)

ਪੰਜਵਾਂ ਪ੍ਰਸ਼ਨ।

ਅੰਮ੍ਰਿਤ ਛਕ ਕੇ ਪੰਜ ਕਕਾਰ ਧਾਰਨ ਕਰਨੇ ਦਾ ਹੈ। ਇਹ ਆਦੇਸ਼ ਕੀ ਸ੍ਰੀ ਦਸ਼ਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਉਚਾਰਣ ਹੋਇਆ ਹੈ? ਜੇਕਰ ਇਹ ਸੱਚ ਹੈ ਤਾਂ ਇਸ ਦਾ ਕੋਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੁਖਾਰਬਿੰਦ ਗੁਰਵਾਕ ਦਾ ਪ੍ਰਮਾਣ ਲਿਖ ਕੇ ਭੇਜੋ ਅਤੇ ਨਾਲ ਹੀ ਇਸ ਦਾ ਪੂਰਾ ਪੂਰਾ ਪਤਾ ਭੀ ਲਿਖੋ ਕਿ ਇਹ ਕਿਸ ਗ੍ਰੰਥ ਦਾ ਹਵਾਲਾ ਹੈ ਤਾਂ ਕਿ ਇਸ ਗੁਰਪ੍ਰਮਾਣ ਦਾ ਦਾਸ ਭੀ ਉਸ ਗ੍ਰੰਥ ਵਿਚੋਂ ਪੜ੍ਹ ਕੇ ਆਪਣਾ ਜਨਮ ਸਫਲਾ ਕਰੇ।

ਸਕੱਤਰ ਸਾਹਿਬ ਜੀ ! ਇਨ੍ਹਾਂ ਉਪਰੋਕਤ ਪੰਜੇ ਪ੍ਰਸ਼ਨਾਂ ਦੇ ਉੱਤਰ ਇਕ ਮਹੀਨੇ ਤਕ ਆ ਜਾਣੇ ਚਾਹੀਦੇ ਹਨ। ਜੇਕਰ ਇਕ ਮਹੀਨੇ ਤਕ ਆਪ ਜੀ ਵਲੋਂ ਉੱਤਰ ਨਾ ਆਇਆ ਤਾਂ ਲੇਖਕ ਨੂੰ ਇਹ ਮੰਨਣਾ ਪਵੇਗਾ ਕਿ ਆਪ ਦੇ ਦਫ਼ਤਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਪਾਸ ਕੋਈ ਉੱਤਰ ਨਹੀਂ ਹੈ, ਤੇ ਮੈਂ ਸਮਝਾਂਗਾ ਕਿ ਆਪ ਸਭ ਹਨੇਰਾ ਹੀ ਢੋਅ ਰਹੇ ਹੋ ਅਤੇ ਲੋਕਾਂ ਨੂੰ ਹਨੇਰੇ ਵਿਚ ਰੱਖ ਕੇ ਰਾਹ ਤੋਂ ਕੁਰਾਹ ਪਾ ਰਹੇ ਹੋ।

ਸ੍ਰੀਮਾਨ ਜੀ ! ਪੰਜਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਸਮੇਂ ਇਸ ਹੇਠਲੇ ਗੁਰਵਾਕ ਵੱਲ ਵੀ ਧਿਆਨ ਰੱਖਣਾ ਅਤੀ ਜਰੂਰੀ ਹੈ।

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।੨੪।।

(ਰਾਮਕਲੀ ਮਹਲਾ ੩ ਪੰਨਾ ੯੨੦-੭)

Namdhari Elibrary NamdhariElibrary@gmail.com

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ

**ਦੂਜੀ ਗਲਤ ਨੀਤੀ**

ਡਾ. ਪਿਆਰ ਸਿੰਘ ਜੀ ਪ੍ਰੋਫੈਸਰ (ਰਿਟਾਇਰਡ) ਨਾਲ

**ਘੋਰ ਅਨਯਾਯ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ – ਡਾ. ਪਿਆਰ ਸਿੰਘ ਜੀ (ਰਿਟਾਇਰਡ) ਦੀ ਘੋਰ ਨਿਰਾਦਰੀ ਕੀਤੀ।

ਲੇਖਕ:- ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਕਾਰਜ ਕਾਰੀ ਜਥੇਦਾਰ ਸਿੰਘ ਸਾਹਿਬ ਪ੍ਰੋਫੈਸਰ ਮਨਜੀਤ ਸਿੰਘ ਜੀ ਪਾਸੋਂ ਨਿਮ੍ਰਤਾ ਪੂਰਵਕ ਕੀ ਪੁੱਛ ਸਕਦਾ ਹੈ ਕਿ ਡਾ. ਪਿਆਰ ਸਿੰਘ ਜੀ ਪਾਸੋਂ ਉਹ ਕਿਹੜੀ ਭੁੱਲ ਹੋ ਗਈ ਹੈ, ਜਿਸ ਦੇ ਕਾਰਨ ਡਾ. ਪਿਆਰ ਸਿੰਘ ਜੀ ਨੂੰ ਅਪਮਾਨਿਤ ਕੀਤਾ ਗਿਆ ਹੈ।

ਸਿੰਘ ਸਾਹਿਬ ਜੀ ! ਡਾ. ਪਿਆਰ ਸਿੰਘ ਪ੍ਰੋਫੈਸਰ ਸਾਹਿਬ ਜੀ ਨੇ ਇਹ ਸੱਚ ਹੀ ਲਿਖਿਆ ਹੈ ਕਿ ਕਰਤਾਰ ਪੁਰੀ ਬੀੜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਨਹੀਂ ਹੈ। ਜਿਸ ਦਾ ਸਪਸ਼ਟੀਕਰਣ ਸ੍ਰੀ ਕਰਤਾਰ ਪੁਰੀ ਬੀੜ ਵਿਚੋਂ ਹੀ ਹੋ ਜਾਂਦਾ ਹੈ। ਵੇਖੋ:-

'ਗਾਥਾ ਸ੍ਰੀ ਆਦਿ ਗ੍ਰੰਥ' ਦਾ ਪੰਨਾ ੨੦੯੬ ਤੇ ਡਾ. ਪਿਆਰ ਸਿੰਘ ਜੀ ਪ੍ਰੋਫੈਸਰ ਲਿਖਦੇ ਹਨ:-

> ''ਦੂਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਸਖਤ ਜਿਸ ਮੂਲ ਮੰਤ੍ਰ ਨੂੰ ਕਿਹਾ ਜਾਂਦਾ ਹੈ, ਉਸ ਵਿਚ ਸਪੈਲਿੰਗ '**ਕਰਤਾਪੁਰਖ, ਨਿਰਭਓ, ਨਿਰਵੈਰ**' ਆਦਿਕ ਹਨ ਅਤੇ ਮੌਜੂਦਾ ਜਪੁ ਦੇ ਵਿਚ ਆਏ ਮੂਲ ਮੰਤ੍ਰ ਦੇ ਸਪੈਲਿੰਗ '**ਕਰਤਾਪੁਰਖੁ, ਨਿਰਭਉ, ਨਿਰਵੈਰੁ**' ਹਨ। ਕੀ ਭਾਈ ਗੁਰਦਾਸ ਜੀ ਸ੍ਰੀ ਗੁਰੂ ਜੀ ਦੇ ਲਿਖੇ ਸਪੈਲਿੰਗ ਨੂੰ ਅਸ਼ੁੱਧ ਸਮਝਦੇ ਸਨ? ਜੇ ਉਹ ਦਸਖਤਾਂ ਦੇ ਹੀ ਅਨੁਸਾਰ ਸਾਰੀ ਬੀੜ ਵਿਚ ਮੰਗਲ ਲਿਖਦੇ ਤਾਂ ਇਹ ਸ੍ਰੀ ਗੁਰੂ ਜੀ ਦੇ ਮੰਨੇ ਜਾ ਸਕਦੇ ਸਨ। ਵਾਸਤਵ ਵਿਚ ਇਹ ਦਸਖਤ ਸਤਿਗੁਰਾਂ ਦੇ ਨਹੀ ਹਨ ਅਤੇ ਨਾ ਹੀ ਬੀੜ ਦੇ ਲਿਖਣ ਸਮੇ ਵਿਚ ਕੀਤੇ ਗਏ ਹੋਏ ਹਨ।''

Namdhari Elibrary NamdhariElibrary@gmail.com

ੴ
ਸਤਿਨਾਮੁ ਕਰਤਾਪੁਰਖੁ
ਨਿਰਭਉ ਨਿਰਵੈਰੁ ਅਕਾਲ
ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ॥

ਪਿਆਰੇ ਪਾਠਕ ਜੀ ! ਇਸ ਉਪ੍ਰੋਕਤ ਸ੍ਰੀ ਕਰਤਾਰ ਪੁਰੀ ਬੀੜ ਦੇ ਮੰਗਲਾਚਰਣ (ਮੂਲਮੰਤ੍ਰ) ਤੋਂ ਸਪਸ਼ਟ ਹੋ ਜਾਂਦਾ ਹੈ ਕਿ ਡਾ: ਪਿਆਰ ਸਿੰਘ ਜੀ ਪ੍ਰੋਫੈਸਰ ਬਿਲਕੁਲ ਨਿਰਦੋਸ਼ ਸਨ, ਨਿਰਦੋਸ਼ ਤੇ ਕਿਸੇ ਕਿਸਮ ਦਾ ਦੋਸ਼ ਆਰੂਪਨ ਕਰਨਾ ਮਹਾ ਪਾਪ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ

## ਤੀਜੀ ਗਲਤ ਨੀਤੀ

ਪਿਆਰੇ ਪਾਠਕ ਜੀ ! ਹੁਣ ਮੁੜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ, ਜੋ ਸੰਨ ਈਸਵੀ ੧੦-੧੨-੬੨ ਵਿਚ ਇਕ ਲੇਖਕ ਨੂੰ ਮੇਰੇ ਪੱਤ੍ ਦਾ ਉਤੱਰ ਦਿੱਤਾ ਸੀ, ਜਿਸ ਦਾ ਉਤੱਰ ਇਸੇ ਪੁਸਤਕ ਦੇ ਪੰਨੇ ੪੦ ਵਿਚੋਂ ਪੜ੍ਹੋ। ਜਿਸ ਵਿਚ ਨੰਬਰ ਚਾਰ ਵਿਚ 'ਵਾਹਿਗੁਰੂ' ਸ਼ਬਦ ਨੂੰ ਗੁਰੂ ਘਰ ਦਾ ਗੁਰਮੰਤ੍ਰ ਦਸਿਆ ਹੈ ਤੇ ਸਪਸ਼ਟੀਕਰਣ ਕਰਦਿਆਂ ਹੋਇਆਂ ਗੁਰਬਾਣੀ ਦਾ ਕੋਈ ਪ੍ਰਮਾਣ ਨਾ ਦੇ ਕਰ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਹਵਾਲਾ ਪ੍ਰਗਟ ਕੀਤਾ ਸੀ ਜੋ ਕਿ ਇਹ ਗੁਰਬਾਣੀ ਨਹੀਂ ਹੈ।ਵੇਖੋ:-

ਗੁਰਮੰਤ੍ਰ ਵਾਹਿਗੁਰੂ ਹੈ, ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ।।
(ਭਾਈ ਗੁਰਦਾਸ ਜੀ)

ਇਥੇ ਹੀ ਬਸ ਨਹੀਂ ! ਲੇਖਕ ਦੇ ਵਿਰੁੱਧ ਆਲੋਚਨਾ ਕਰਦੇ ਹੋਏ ਮੁੜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਪਾਸੋਂ ਆਪਣੇ 'ਗੁਰਮਤਿ ਪ੍ਰਕਾਸ਼' ਮਾਸਕ ਪੱਤ੍ਰ ਜੋ ਸੰਨ ੧੯੯੧ ਵਿਚ ਪ੍ਰਕਾਸ਼ ਕਰਵਾਇਆ ਸੀ, ਜਿਸ ਦੇ ਪੰਨੇ ੪੨ ਤੇ ਲਿਖਵਾਇਆ ਹੈ। ਵੇਖੋ:- "ਵਾਹਿਗੁਰੂ ਸ਼ਬਦ ਦਾ ਪ੍ਰਯੋਗ ਭੱਟਾਂ ਦੇ ਸਵੱਈਆਂ ਵਿਚ ਕਈ ਥਾਵਾਂ ਤੇ ਹੋਇਆ ਹੈ ਜਿਵੇ

(ੳ) ਵਾਹਿਗੁਰੂ ਤੇਰੀ ਸਭ ਰਚਨਾ।। (੧੪੦੪)
(ਅ) ਸੇਵਕ ਕੈ ਭਰਪੂਰ ਜੁਗੁ ਜੁਗੁ
ਵਾਹਗੁਰੂ ਤੇਰਾ ਸਭ ਸਦਕਾ।। (੧੪੦੩)
(ੲ) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।। (੧੪੦੨)
(ਸ) ਵੇਮੁਹਤਾਜ ਵੇਪਰਵਾਹੁ।।
ਨਾਨਕ ਦਾਸ ਕਰਹੁ ਗੁਰ ਵਾਹਬ।। (੩੭੬)

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸਪਸ਼ਟ ਹੀ ਲਿਖਿਆ ਹੈ:

ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ।। (੧੩/੨)
ਵਾਹਿਗੁਰੂ ਸਚੁ ਮੰਤ੍ਰ ਸੁਣਾਇਆ।। (੧੧/੩)

ਭਾਈ ਗੁਰਦਾਸ ਜੀ ਤੋਂ ਲੈ ਕੇ ਸਾਰੇ ਪੁਰਾਤਨ ਲਿਖਾਰੀਆਂ ਨੇ ਆਪਣੀਆਂ ਲਿਖਤਾ ਵਿਚ ਅਕਾਲ ਪੁਰਖ ਲਈ ਵਾਹਿਗੁਰੂ ਸ਼ਬਦ ਦਾ ਪ੍ਰਯੋਗ

Namdhari Elibrary NamdhariElibrary@gmail.com

ਕੀਤਾ ਹੈ। ਕੀ ਨਿਰਾਲਾ, ਭੱਟ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦਾ ਭਾਗ ਨਹੀਂ ਸਮਝਦਾ ?

(ਗੁਰਮਤਿ ਪ੍ਰਕਾਸ਼ ਮਾਰਚ ੧੯੯੧ ਵਿਚੋਂ)

ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ! ਆਪ ਜੀ ਦੇ ਉਪਰੋਕਤ ਲੇਖ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ:- ਦਸ ਗੁਰੂ ਸਾਹਿਬਾਂ ਤੋਂ ਛੁੱਟ- ਭਾਈ ਗੁਰਦਾਸ ਜੀ ਤੋਂ ਲੈ ਕੇ ਸਾਰੇ ਪੁਰਾਤਨ ਲਿਖਾਰੀਆਂ ਨੇ ਆਪਣੀਆਂ ਲਿਖਤਾਂ ਵਿਚ ਅਕਾਲ ਪੁਰਖ ਲਈ ਵਾਹਿਗੁਰੂ ਸਬਦ ਦਾ ਪ੍ਰਯੋਗ ਕੀਤਾ ਹੈ। ਸ੍ਰੀਮਾਨ ਜੀ ! ਇਹ ਵਾਹਿਗੁਰੂ ਸਬਦ ਗੁਰਮੰਤ੍ਰ ਕਿਵੇਂ ਸਿੱਧ ਹੋ ਗਿਆ ? ਜਦ ਕਿ ਸਤਿਗੁਰਾਂ ਨੇ ਸ੍ਰੀ ਆਦਿ ਗ੍ਰੰਥ ਵਿਚ ਸਪਸ਼ਟ ਲਿਖਿਆ ਹੈ।

ਸਤਿਗੁਰੂ ਬਿਨਾ ਹੋਰੁ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।੨੪।।

(ਰਾਮਕਲੀ ਮਹਲਾ ੩, ਪੰਨਾ ੯੨੦)

ਸ੍ਰੀਮਾਨ ਜੀ ! ਗੁਰਬਾਣੀ ਦੇ ਇਸ ਇਕੋ ਪ੍ਰਮਾਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਤਿਗੁਰਾਂ ਤੋਂ ਬਿਨਾਂ ਜਿੰਨੀਆਂ ਵੀ ਲਿਖਤਾਂ ਹਨ, ਉਹ ਸਭ ਕਚੀਆਂ ਹਨ, ਫਿਰ ਤੁਹਾਡਾ ਇਹ ਲਿਖਣਾ ਕੀ ਅਰਥ ਰੱਖਦਾ ਹੈ।

ਬਾਕੀ ਰਿਹਾ ਤੁਹਾਡਾ ਲਿਖਣਾ ਕਿ - 'ਕੀ ਨਿਰਾਲਾ ਭੱਟ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦਾ ਭਾਗ ਨਹੀਂ ਸਮਝਦਾ?'

ਸ੍ਰੀਮਾਨ ਪ੍ਰਿੰਸੀਪਲ ਜੀ ! ਤੁਹਾਡੇ 'ਵਾਹਿਗੁਰੂ' ਸਬਦ ਦੇ ਕਈ ਭੇਦ ਹਨ, ਜਿਸਦਾ ਆਪ ਜੀ ਨੇ ਨਿਰਣਯ ਕਰਕੇ ਦਸਣਾ ਹੋਵੇਗਾ ਕਿ ਇਨ੍ਹਾਂ ਵਿਚੋਂ ਤੁਹਾਡਾ ਕਿਹੜਾ ਸਬਦ ਠੀਕ ਹੈ ਤੇ ਕਿਹੜਾ ਨਹੀਂ। ਵੇਖੋ:-

(੧) ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ,'ਵਾਹੁ ਵਾਹੁ' ਕਰਿ ਧ੍ਯਾਇਯਉ।।
ਸ੍ਰੀ ਗੁਰੂ ਰਾਮਦਾਸ ਜਯੋ ਜਯ ਜਗ ਮਹਿ
ਤੈ ਹਰਿ ਪਰਮ ਪਦ ਪਾਇਯਉ।।੨।।

(ਸਵਈਏ ਮਹਲੇ ਚਉਥੇ ਕੇ ੪ ਪੰਨਾ ੧੪੦੫-੯)

(੨) ਫਤਹ ਸਤਿਗੁਰੁ ਕੀ ਜਗਤ ਸਿਉ ਬੁਲਾਉ।।
ਸਭਨ ਕਉ ਸਬਦ ''ਵਾਹਿ ਵਾਹਿ'' ਦ੍ਰਿੜਾਉ।।

(ਉਗ੍ਰਦੰਤੀ ਵਿਚੋਂ)

(੩) ਕੀਆ ਖੇਲੁ ਬਡ ਮੇਲੁ ਤਮਾਸਾ **'ਵਾਹਿਗੁਰੂ'** ਤੇਰੀ ਸਭ ਰਚਨਾ।।
(੪) ਕੀਆ ਖੇਲੁ ਬਡ ਮੇਲੁ ਤਮਾਸਾ **'ਵਾਹਗੁਰੂ'** ਤੇਰੀ ਸਭ ਰਚਨਾ।।੩।।
(ਸਵਈਏ ਮਹਲੇ ਚਉਥੇ ਕੇ ੪ ਪੰਨਾ ੧੪੦੩-੩,੪)
(੫) ਵੇਮੁਹਤਾਜਾ ਵੇਪਰਵਾਹੁ।। ਨਾਨਕ ਦਾਸੁ ਕਹਹੁ **'ਗੁਰ ਵਾਹੁ'**।।੪।।
(ਆਸਾ ਮਹਲਾ ੫ ਪੰਨਾ ੩੭੬-੮)

ਸ੍ਰੀਮਾਨ ਜੀ ! ਪਹਿਲੇ ਪ੍ਰਮਾਣ ਵਿਚ 'ਵਾਹੁ ਵਾਹੁ' ਹੈ। ਪਰ ਦੂਜੇ ਪ੍ਰਮਾਣ ਵਿਚ 'ਵਾਹਿ ਵਾਹਿ' ਸਬਦ ਹੈ। ਤੀਜੇ ਪ੍ਰਮਾਣ ਵਿਚ 'ਵਾਹਿਗੁਰੂ' ਹੈ। ਚਉਥੇ ਪ੍ਰਮਾਣ ਵਿਚ ਵਾਹਗੁਰੂ ਸਬਦ ਹੈ ਤੇ ਪੰਜਵੇਂ ਪ੍ਰਮਾਣ ਵਿਚ ਗੁਰਵਾਹੁ' ਲਿਖਿਆ ਹੋਇਆ ਸਾਨੂੰ ਮਿਲਦਾ ਹੈ। ਹੁਣ ਤੁਸੀਂ ਆਪਣਾ ਨਿਰਣਾ ਕਰ ਕੇ ਇਨ੍ਹਾਂ ਉਪਰੋਕਤ ਪੰਜੇ ਪ੍ਰਮਾਣਾਂ ਵਿਚੋਂ ਇਹ ਦਸਣ ਦੀ ਖੇਚਲ ਕਰੋ ਕਿ ਸਿਖ ਧਰਮ ਦਾ ਅਸਲ ਵਿਚ ਕਿਹੜਾ ਗੁਰਮੰਤ੍ਰ ਹੈ?

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਲੇਖਕ (ਨਿਰਾਲਾ) ਤਾਂ ਸ਼ੇਖ ਫਰੀਦ ਜੀ ਦੀ ਬਾਣੀ ਨੂੰ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਰੂਪ ਦਾ ਭਾਗ ਹੀ ਸਮਝਦਾ ਹੈ। ਕੀ ਤੁਸੀਂ ਸ਼ੇਖ ਫਰੀਦ ਦੇ ਸ਼ਬਦ ਤੇ ਸ਼ਲੋਕਾਂ ਨੂੰ ਭੀ ਗੁਰੂ ਸਰੂਪ ਮਨ ਕੇ ਤੇ ਇਸ ਅਨੁਸਾਰ ਆਪਣਾ ਜੀਵਨ ਢਾਲਣ ਲਈ ਤਿਆਰ ਹੋ। ਵੇਖੋ :-

ਫਰੀਦਾ ਬੇਨਿਵਾਜਾ ਕੁਤਿਆ ਏਹੁ ਨ ਭਲੀ ਰੀਤਿ।।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ।।੭੦।।
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।।
ਜੋ ਸਿਰੁ ਸਾਂਈ ਨ ਨਿਵੈ ਸੋ ਸਿਰਿ ਕਪਿ ਉਤਾਰਿ।।੭੧।।
(ਸ਼ੇਖ ਫਰੀਦ ਸਲੋਕ, ਪੰਨਾ ੧੩੮੧-੧੨)

## ਸ਼ਬਦ ਨਾਮ ਦੀ ਪ੍ਰਾਪਤੀ ਗੁਰੂ ਤੋਂ ਬਿਨਾ ਨਹੀਂ ਹੋ ਸਕਦੀ।।

ਪਿਆਰੇ ਸੱਜਣੋਂ ! ਜਦ ਭੀ 'ਨਾਮ ਸਿਮਰਨ ਦੇ ਸੰਬੰਧ ਵਿਚ ਸਿਖ ਵਿਦਵਾਨਾਂ ਪਾਸੋਂ ਪੁਛਿਆ ਜਾਂਦਾ ਹੈ ਕਿ ਸ੍ਰੀ ਆਦਿ ਗ੍ਰੰਥ ਜੀ ਵਿਚ ਉਹ ਕਿਹੜਾ ਨਾਮ ਹੈ, ਜਿਸ ਦੇ ਸਿਮਰਨ ਨਾਲ ਜੀਵ ਦੀ ਕਲਿਆਣ ਹੁੰਦੀ ਹੈ?

Namdhari Elibrary NamdhariElibrary@gmail.com

ਜਿਸ ਦਾ ਉੱਤਰ ਕਈ ਗਿਆਨੀ ਜਨ ਇੰਜ ਦਿੱਤਾ ਕਰਦੇ ਹਨ ਕਿ ਜੋ ਭੀ ਆਪ ਨੂੰ ਨਾਮ ਚੰਗਾ ਲਗੇ, ਉਸੀ ਦਾ ਸਿਮਰਨ ਕੀਤਾ ਜਾ ਸਕਦਾ ਹੈ ਇਸ ਤੇ ਵਿਸ਼ੇਸ਼ ਵਿਚਾਰ ਕਰਨ ਦੀ ਕੋਈ ਲੋੜ ਨਹੀਂ ਭਾਸਦੀ।

**ਲੇਖਕ ਵਲੋਂ** :- ਇਹ ਉਨ੍ਹਾਂ ਸਿਖ ਵਿਦਵਾਨਾਂ ਨੂੰ ਪਤਾ ਨਹੀ ਕਿ ਨਾਮ ਦੀ ਪ੍ਰਾਪਤੀ ਕਿਥੋ ਹੁੰਦੀ ਹੈ। ਜੇਕਰ ਆਪਣੇ ਆਪ ਮਨ ਮਾਨੇ ਨਾਮ ਦੀ ਪ੍ਰਾਪਤੀ ਹੋ ਸਕਦੀ ਹੁੰਦੀ ਤਾਂ, ਫਿਰ ਸਤਿਗੁਰੂ ਜੀ ਸ੍ਰੀ ਆਦਿ ਗ੍ਰੰਥ ਜੀ ਵਿਚ ਇੰਜ ਕਦੇ ਭੀ ਨਾ ਲਿਖਦੇ ਜਿਵੇਂ ਕਿ:-

(੧) ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ।।
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ।।੩।।

(ਸਿਰੀ ਰਾਗੁ ਮਹਲਾ ੧. ਪੰਨਾ ੫੮-੩)

(੨) ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ।।
ਸਤਿਗੁਰ ਸੇਵੇ ਤ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ।।੩।।

(ਸੋਰਠਿ ਮਹਲਾ ੧. ਪੰਨਾ ੬੩੫-੧੨)

(੩) ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ।।
ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ।।
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ।।
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ।।੭੦।।

(ਰਾਮਕਲੀ ਸਿਧ ਗੋਸਟਿ ਮਹਲਾ ੧. ਪੰਨਾ੯੪੬-੮)

(੪) ਗੁਰਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ।।
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ।।੩।।

(ਮਾਰੂ ਮਹਲਾ ੧. ਪੰਨਾ ੧੦੧੫-੧੭)

(੫) ਤੇਰੀਆ ਖਾਣੀ ਤੇਰੀਆ ਬਾਣੀ।।
ਬਿਨੁ ਨਾਵੈ ਸਭ ਭਰਮਿ ਭੁਲਾਣੀ।।
ਗੁਰ ਸੇਵਾ ਤੇ ਹਰਿ ਨਾਮੁ ਪਾਇਆ
ਬਿਨੁ ਸਤਿਗੁਰ ਕੋਇ ਨ ਪਾਵਣਿਆ।।੧।।

(ਮਾਝ ਮਹਲਾ ੩. ਪੰਨਾ ੧੧੬-੪)

(੬) ਬਿਨੁ ਗੁਰ ਨਾਮੁ ਨ ਪਾਇਆ ਜਾਇ।।ਸਿਧ ਸਾਧਿਕ ਰਹੇ ਬਿਲਲਾਇ।।
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ।।੩।।

(ਮਾਝ ਮਹਲਾ ੩. ਪੰਨਾ ੧੧੫-੨)

Namdhari Elibrary NamdhariElibrary@gmail.com

(੭) ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ।।
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ।।੧।।
(ਸਲੋਕ ਮਹਲਾ ੩, ਪੰਨਾ੬੪੯-੧੭)

(੮) ਨਾਮੇ ਹੀ ਤੇ ਸਭ ਕਿਛ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ।।
ਗੁਰ ਕਾ ਸਬਦੁ ਮਹਾ ਰਸੁ ਮੀਠਾ, ਬਿਨੁ ਚਾਖੇ ਸਾਦੁ ਨ ਜਾਪੈ।।੧।।
(ਸੂਹੀ ਮਹਲਾ ੩, ਪੰਨਾ ੭੫੩-੬)

(੯) ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ।।
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ।।੧੯।।
(ਮਾਰੂ ਕੀ ਵਾਰ ਮਹਲਾ ੩, ਪੰਨਾ ੧੦੯੩-੭)

(੧੦) ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ।।
ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ।।੨।।
(ਸਿਰੀ ਰਾਗ ਮਹਲਾ ੪, ਪੰਨਾ ੪੦-੧੫)

(੧੧) ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ।।
ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ।।
ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ।।
ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ।।੧੩।।
(ਪਉੜੀ ੧੩, ਵਡਹੰਸ ਕੀ ਵਾਰ ਮਹਲਾ ੪, ਪੰਨਾ ੫੯੧-੬)

ਗੁਰਬਾਣੀ ਦੇ ਇਨ੍ਹਾਂ ਉਪਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਬਦ ਰੂਪ ਨਾਮ ਹਰਿ ਦੇਹਧਾਰੀ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ, ਇਹ ਗੁਰਬਾਣੀ ਦਾ ਅਟਲ ਫੈਸਲਾ ਹੈ। ਜਿਸ ਤਰ੍ਹਾਂ ਕਿ:-

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ।।
ਗੁਰਪ੍ਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ।।੧।।
(ਗੂਜਰੀ ਮਹਲਾ ੩ ਪੰਨਾ ੪੯੧-੧)

## ਦੇਹਧਾਰੀ ਸਤਿਗੁਰੂ ਨੇ ਸਿੱਖਾਂ ਨੂੰ ਸ਼ਬਦ ਸੁਣਾਇਆ

(੧) ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰ ਪਾਇਆ।।
**ਏਹੁ ਜੀਉ ਬਹੁਤੇ ਜਨਮ ਭਰੰਮਿਆ**
**ਤਾ ਸਤਿਗੁਰਿ ਸਬਦ ਸੁਣਾਇਆ**।।ਪਉੜੀ੪।।
(ਆਸਾ ਦੀ ਵਾਰ ਮਹਲਾ ੧, ਪੰਨਾ ੪੬੫-੨)

Namdhari Elibrary NamdhariElibrary@gmail.com

(੨) **ਵਿਰਲੇ ਕਉ ਗੁਰਿ ਸਬਦੁ ਸੁਣਾਇਆ॥** ਕਰਿ ਕਰਿ ਦੇਖੈ ਹੁਕਮੁ ਸਬਾਇਆ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਆ॥੧੫॥

(ਮਾਰੂ ਸੋਲਹੇ ਮਹਲਾ ੧, ਪੰਨਾ ੧੦੩੬-੭)

(੩) ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ॥
**ਸਤਿਗੁਰਿ ਸਬਦੁ ਸੁਣਾਇਆ** ਹਉ ਸਦ ਬਲਿਹਾਰੈ ਜਾਉ॥੭॥

(ਸਿਰ ਰਾਗ ਮਹਲਾ ੩, ਪੰਨਾ ੬੫-੭)

(੪) ਰਤਨੁ ਪਦਾਰਥੁ ਘਰ ਤੇ ਪਾਇਆ॥
**ਪੂਰੈ ਸਤਿਗੁਰਿ ਸਬਦੁ ਸੁਣਾਇਆ॥**
ਗੁਰਪਰਸਾਦਿ ਮਿਟਿਆ ਅੰਧਿਆਰਾ
ਘਟਿ ਚਾਨਣੁ ਆਪੁ ਪਛਾਨਣਿਆ॥੭॥

(ਮਾਝ ਮਹਲਾ ੩, ਪੰਨਾ ੧੨੯-੩)

(੫) **ਪੂਰੈ ਸਤਿਗੁਰਿ ਸਬਦੁ ਸੁਣਾਇਆ॥**
ਤ੍ਰੈ ਗੁਣ ਮੇਟੇ ਚਉਥੇ ਚਿਤੁ ਲਾਇਆ॥
ਨਾਨਕ ਹਉਮੈ ਮਾਰ ਬ੍ਰਹਮ ਮਿਲਾਇਆ॥੮॥

(ਗਉੜੀ ਮਹਲਾ ੩, ਪੰਨਾ ੨੩੧-੭)

(੬) **ਸਤਿਗੁਰੁ ਦਾਤਾ ਸਬਦੁ ਸੁਣਾਏ॥**
ਧਾਵਤ ਰਾਖੈ ਠਾਕਿ ਰਹਾਏ॥
ਪੂਰੇ ਗੁਰ ਤੇ ਸੁਝੀ ਪਾਏ॥੭॥

(ਗਉੜੀ ੩, ਪੰਨਾ ੨੩੨-੫)

(੭) **ਸਤਿਗੁਰੁ ਪੂਰਾ ਸਬਦੁ ਸੁਣਾਏ॥**
ਅਨਦਿਨੁ ਭਗਤਿ ਕਰਹੁ ਲਿਵ ਲਾਏ॥
ਹਰਿ ਗੁਣ ਗਾਵਹਿ ਸਦ ਹੀ ਨਿਰਮਲ
ਨਿਰਮਲ ਗੁਣ ਪਾਤਿਸਾਹਾ ਹੇ॥੧੫॥

(ਮਾਰੂ ਸੋਲਹੇ ਮਹਲਾ ੩, ਪੰਨਾ ੧੦੫੫-੭)

(੮) ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮਕਤਿ ਨ ਹੋਈ॥......
**ਸਤਿਗੁਰਿ ਸਬਦੁ ਸੁਣਾਇਆ** ਬਿਨੁ ਸਚੇ ਅਵਰੁ ਨ ਕੋਈ॥੭॥

(ਸਿਰੀ ਰਾਗ ਮਹਲਾ ੫, ਪੰਨਾ ੭੦-੨)

(੯) **ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ॥**
ਕਰਿ ਕਿਰਪਾ ਨਾਮੁ ਮੰਨਿ ਵਸਾਏ॥

Namdhari Elibrary NamdhariElibrary@gmail.com

ਇਹੁ ਸਿਰੁ ਦੀਜੈ ਆਪੁ ਗਵਾਏ।।
ਹੁਕਮੈ ਬੂਝੈ ਸਦਾ ਸੁਖੁ ਪਾਏ।।੩।।

(ਆਸਾ ਮਹਲਾ ੩ ਪੰਨਾ ੪੨੪-੨)

(੧੦) ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ।।
**ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ।।**
ਤਿਸੁ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ।।੬।।

(ਗਉੜੀ ਮਹਲਾ ੧, ਪੰਨਾ ੨੨੬-੧੦)

ਗੁਰਬਾਣੀ ਦੇ ਇਹਨਾ ਉਪਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਤਿਗੁਰੂ ਆਪਣੈ ਸਿੱਖਾਂ ਦੇ ਅਗਿਆਨ ਨੂੰ ਦੂਰ ਕਰਣ ਲਈ ਸਬਦਾਂ ਦੁਆਰਾ ਉਪਦੇਸ ਸੁਣਾਂਦੇ ਹਨ।

ਪਰ 'ਸਬਦ' ਉਪਦੇਸ ਰੂਪ ਹੈ, ਦੇਹਧਾਰੀ ਗੁਰੂ ਉਸ ਦਾ ਉਪਦੇਸ਼ਟਾ ਹੈ ਕਿਉਕਿ ਉਪਦੇਸ਼ (ਸ਼ਬਦ) ਉਪਦੇਸ਼ਟਾ (ਸਤਿਗੁਰੂ) ਦੇ ਅਧੀਨ ਹੈ, ਇਸ ਲਈ ਉਹ ਉਪਦੇਸ਼ ਆਪਣੇ ਆਪ ਕਿਸੇ ਸਿਖ ਦੇ ਹਿਰਦੇ ਵਿਚ ਪ੍ਰਵੇਸ਼ ਹੋ ਕੇ ਸ਼ੰਕੇ ਨਿਵਾਰਣ ਕਰਣ ਵਿਚ ਸਮ੍ਰਥ ਨਹੀਂ ਹੈ। ਫਿਰ ਸਬਦ ਗੁਰੂ ਕਿਵੇਂ ਹੋ ਸਕਦਾ ਹੈ?

## ਸਬਦ ਗੁਰੂ ਨਹੀ
### ਕਿਉਕਿ
## ਸ਼ਬਦ ਗੁਰੂ ਤੋਂ ਭਿੰਨ ਵਸਤੂ ਹੈ

(੧) ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ।।
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ।।੫।।

(ਸਿਰੀ ਰਾਗੁ ਮਹਲਾ ੩, ਪੰਨਾ ੩੪-੧੧)

(੨) ਸਤਿਗੁਰੁ ਜਿਨੀ ਨ ਸੇਵਿਓ ਸ਼ਬਦਿ ਨ ਕੀਤੋ ਵੀਚਾਰੁ।।
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ।।੧।।

ਸਿਰੀਰਾਗ ਮਹਲਾ ੩ ਪਉੜੀ ੧੪ (ਸਲੋਕ ਮ:੩, ਪੰਨਾ ੮੮-੯)

(੩) ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ।।
ਸਹਜੇ ਨਾਮੁ ਧਿਆਇਆ ਕਿਤੁ ਆਇਆ ਸੰਸਾਰਿ।।੨।।

ਗੂਜਰੀ ਕੀ ਵਾਰ ੩ ਪਉੜੀ ੧੧ (ਮ: ੩, ਪੰਨਾ ੫੧੨-੧੮)

(੪) ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ।।

Namdhari Elibrary NamdhariElibrary@gmail.com

ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ।।੨।।

ਬਿਲਾਵਲ ਕੀ ਵਾਰ ਮਹਲਾ ੪ ਪਉੜੀ ੩ (ਮ: ੩. ਪੰਨਾ ੮੫੦-੪)

(੫) ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ।।
ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ।।੧੩।।

(ਸਲੋਕ ਵਾਰਾਂ ਤੇ ਵਧੀਕ ਮਹਲਾ ੩. ਪੰਨਾ ੧੪੧੪-੩)

(੬) ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ।।
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ।।੪।।

(ਸਲੋਕ ਵਾਰਾਂ ਤੇ ਵਧੀਕ ਮਹਲਾ ੩ ਪੰਨਾ ੧੪੧੮-੧੩)

(੭) ਸਤਿਗੁਰ ਕੀ ਪਰਤੀਤ ਨ ਆਈਆ ਸਬਦਿ ਨ ਲਾਗੋ ਭਾਉ।।
ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ।।੧।।

ਵਡਹੰਸ ਕੀ ਵਾਰ ਮਹਲਾ ੪ ਪਉੜੀ ੧੪ (ਸਲੋਕ ਮ: ੩. ਪੰਨਾ ੫੯੧-੮)

## ਦੇਹਧਾਰੀ ਸਤਿਗੁਰਾਂ ਦੇ ਦਰਸਨ ਕਰਨ ਦੀ ਮਹਾਨਤਾ

(੧) ਗੁਰ ਕੀ ਦਰਸਨੁ ਦੇਖਿ ਦੇਖਿ ਜੀਵਾ।।
ਗੁਰ ਕੇ ਚਰਣ ਧੋਇ ਧੋਇ ਪੀਵਾ।।੧।।

(ਗਉੜੀ ਮਹਲਾ ੫ ਪੰਨਾ ੨੩੯-੧੬)

(੨) ਦਰਸਨੁ ਦੇਖਿ ਜੀਵਾ ਗੁਰ ਤੇਰਾ।।ਪੂਰਨ ਕਰਮੁ ਹੋਇ ਪ੍ਰਭ ਮੇਰਾ।।੧।।

(ਸੂਹੀ ਮਹਲਾ ੫ ਪੰਨਾ ੭੪੨-੧੯)

(੩) ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ।।
ਗੁਰ ਚਰਣੀ ਜਿਨੁ ਮਨ ਲਗਾ ਸੇ ਵਡਭਾਗੀ ਮਾਇ।।੨।।

(ਸਿਰੀ ਰਾਗੁ ਮਹਲਾ ੫. ਪੰਨਾ ੪੯-੧੬)

(੪) ਮਾਈ ਚਰਨ ਗੁਰ ਮੀਠੇ।।
ਵਡੈ ਭਾਗੀ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ।।
ਰਹਾਉ।। (ਟੋਡੀ ਮਹਲਾ ੫. ਪੰਨਾ ੭੧੭-੯)

(੫) ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।
ਸਤਿਗੁਰ ਸੇਤੀ ਰਤਿਆਦਰਗਹ ਪਾਈਐ ਠਾਉ।।੧।।

(ਗੂਜਰੀ ਕੀ ਵਾਰ ਮਹਲਾ ੫ ਪਉੜੀ ।੧। ਸਲੋਕ ਮ: ੫. ਪੰਨਾ ੫੧੭-੧੫)

(੬) ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ

Namdhari Elibrary NamdhariElibrary@gmail.com

ਜੋ ਸਾਧੂ ਸਤਿਗੁਰੁ ਦੇਖਹਿ ਰਾਮ।।੩।।

(ਬਿਹਾਗੜਾ ਛੰਤ ਮਹਲਾ ੪, ਪੰਨਾ ੫੪੦-੪)

(੭) ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ।।
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ
ਸੇ ਫਿਰਿ ਗਰਭਾਸਿ ਨ ਪਰਿਆ ਰੇ।।੪।।

(ਸੋਰਠਿ ਮਹਲਾ ੫, ਪੰਨਾ ੬੧੨-੧੦)

(੮) ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ।।
ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ।।੩।।

(ਤਿਲੰਗ ਮਹਲਾ ੪ ਪੰਨਾ ੭੨੫-੧੩)

(੯) ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ।।
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ।।੧੭।।

(ਤਿਲੰਗ ਮਹਲਾ ੪, ਪੰਨਾ ੭੨੬-੮)

(੧੦) ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ।।੧੩।।
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖ ਲੰਘਿ ਗੁਰ ਪਹਿ ਜਾਈ।।੧੪।।
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ
ਤਿਉ ਸਿਖੁ ਗੁਰ ਬਿਨੁ ਮਰਿ ਜਾਈ।।੧੫।।

(ਸੂਹੀ ਅਸਟਪਦੀਆ ਮਹਲਾ ੪ ਪੰਨਾ ੭੫੭-੧੫)

## ਗੁਰ ਚਰਨ ਭਗਤੀ

(੧) ਗੁਰ ਕੀ ਮੂਰਤਿ ਮਨ ਮਹਿ ਧਿਆਨੁ।।
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।।
**ਗੁਰ ਕੇ ਚਰਨ ਰਿਦੈ ਲੈ ਧਾਰਉ।।**
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ।।੧।।

(ਗੋਂਡ ਮਹਲਾ ੫, ਪੰਨਾ ੮੬੪-੨)

(੨) ਮੇਰੇ ਮਨ ਹਰਿ ਹਰਿ ਗੁਨ ਕਹੁ ਰੇ।।
**ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ**
ਇਨੁ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ।।ਰਹਾਉ।।

(ਕੇਦਾਰਾ ਮਹਲਾ ੪, ਪੰਨਾ ੧੧੧੮-੯)

(੩) ਪੂਰਾ ਗੁਰੁ ਪੂਰੀ ਮਤਿ ਜਾਕੀ ਪੂਰਨ ਪ੍ਰਭ ਤੇ ਕਾਮਾ।।

Namdhari Elibrary NamdhariElibrary@gmail.com

ਗੁਰ ਚਰਨੀ ਲਾਗਿ ਤਰਿਓ ਭਵ ਸਾਗਰ
ਜਪਿ ਨਾਨਕ ਹਰਿ ਹਰਿ ਨਾਮਾ।।੪।।

(ਸੋਰਠਿ ਮਹਲਾ ੫, ਪੰਨਾ ੬੩੦-੧੩)

(੪) ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ।।
ਬਿਨਵੰਤਿ ਨਾਨਕੁ ਗੁਰਚਰਣ ਲਾਗੇ ਵਾਜੇ ਅਨਹਦ ਤੂਰੇ।।੪੦।।

(ਰਾਮਕਲੀ ਮਹਲਾ ੩, ਪੰਨਾ ੯੨੨-੧੮)

(੫) ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ।।
ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ।।੨।।

(ਸੂਹੀ ਛੰਤ ਮਹਲਾ ੫, ਪੰਨਾ ੭੮੦-੮)

(੬) ਗੁਰੁ ਪਰਮੇਸਰੁ ਗੁਰੁ ਗੋਵਿੰਦੁ।।ਗੁਰ ਦਾਤਾ ਦਇਆਲ ਬਖਸਿੰਦੁ।।
ਗੁਰ ਚਰਨੀ ਜਾਕਾ ਮਨੁ ਲਾਗਾ।।ਨਾਨਕ ਦਾਸ ਤਿਸੁ ਪੂਰਨ ਭਾਗਾ।।੪।।

(ਰਾਮਕਲੀ ਮਹਲਾ ੫, ਪੰਨਾ ੮੯੭-੧੮)

(੭) ਗੁਰ ਕੇ ਚਰਨ ਕਵਲ ਰਿਦ ਧਾਰੇ।।
ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ।।੧।।
ਰਹਾਉ।। (ਸੋਰਠਿ ਮਹਲਾ ੫, ਪੰਨਾ ੬੨੪-੨)

(੮) ਮਨ ਰੇ ਰਾਮ ਜਪਹੁ ਸੁਖੁ ਹੋਈ।।
ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ।।
ਰਹਾਉ।। (ਸੋਰਠਿ ਮਹਲਾ ੧, ਪੰਨਾ ੫੯੮-੧੯)

ਸਿਖਾਂ ਨੂੰ ਕੀ ਛਕਣਾ ਚਾਹੀਦਾ ਹੈ ?

## ਗੁਰਚਰਨਾਂਮ੍ਰਿਤ

## ਕਿ ਖੰਡੇ ਦਾ ਅੰਮ੍ਰਿਤ,

ਸਿੱਖਾਂ ਨੂੰ ਗੁਰਮਤਿ ਅਨੁਸਾਰ ਗੁਰਚਰਨਾਮ੍ਰਿਤ ਪਾਨ ਕਰਨਾ ਚਾਹੀਦਾ ਹੈ,- ਖੰਡੇ ਦਾ ਅੰਮ੍ਰਿਤ ਨਹੀਂ।

**ਪ੍ਰਸ਼ਨ** :- ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਕਿਉਂ ਨਹੀਂ ਪਾਨ ਕਰਨਾ ਚਾਹੀਦਾ?

**ਉੱਤਰ** :- ਲੇਖਕ ਨੇ ਸੰਨ ੧੯੮੯ ਈਸਵੀ ਵਿਚ ਇਕ ਪੁਸਤਕ 'ਹਮ ਹਿੰਦੂ ਹੈਂ' ਨਾਮ ਦੀ ਪ੍ਰਕਾਸ਼ਤ ਕਰਵਾਈ ਸੀ। ਜਿਸ ਦੇ ਪੰਨੇ ੭੧ ਤੇ ਗੁਰਬਾਣੀ ਦੇ ਪ੍ਰਮਾਣਾ ਦੁਆਰਾ ਇਹ ਸਿਧ ਕੀਤਾ ਸੀ ਕਿ :- ''ਗੁਰੂ ਘਰ ਵਿਚ ਗੁਰੂ

Namdhari Elibrary NamdhariElibrary@gmail.com

ਮੂਰਤਿ ਦੀ ਪੂਜਾ ਕਰਨੀ ਗੁਰਮਤਿ ਅਨੁਸਾਰ ਹੈ। ਜਿਸ ਦਾ ਸਿਰਲੇਖ ਇਹ ਹੈ:- "ਗੁਰੂ ਘਰ ਮੇਂ ਗੁਰਮੂਰਤਿ ਕੀ ਪੂਜਾ" ਜਿਸ ਲੇਖ ਵਿਚ ਇਹ ਗੁਰਪ੍ਰਮਾਣ ਦਿੱਤੇ ਗਏ ਸਨ:-

(੧) ਸਤਿਗੁਰ ਕੀ ਮੂਰਤਿ ਹਿਰਦੈ ਵਸਾਏ।।ਜੋ ਇਛੈ ਸੋਈ ਫਲੁ ਪਾਏ।।
ਸਾਚਾ ਸਾਹਿਬ ਕਿਰਪਾ ਕਰੈ।।ਸੋ ਸੇਵਕੁ ਜਮ ਤੇ ਕੈਸਾ ਡਰੈ।।੪।।

(ਧਨਾਸਰੀ ਮਹਲਾ ੧, ਪੰਨਾ ੬੬੧-੧੪)

(੨) ਜੋ ਚਿਤੁ ਲਾਇ ਪੂਜੇ ਗੁਰਮੂਰਤਿ ਸੋ ਮਨ ਇਛੇ ਫਲ ਪਾਵੈ।
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ।।੧।।

ਗਉੜੀ ਕੀ ਵਾਰ ਮਹਲਾ ੪।ਪਉੜੀ ੮। (ਸਲੋਕ ਮ: ੯ ਪੰਨਾ ੩੦੩)

(੩) ਗੁਰਮੂਰਤਿ ਸਿਉ ਲਾਇ ਧਿਆਨੁ।।ਈਹਾ ਊਹਾ ਪਾਵੈ ਮਾਨੁ।।
ਸਗਲ ਤਿਆਗਿ ਗੁਰ ਸਰਣੀ ਆਇਆ।।
ਮਿਟੇ ਅੰਦੇਸੇ ਨਾਨਕ ਸੁਖੁ ਪਾਇਆ।।੪।।

(ਗਉੜੀ ਮਹਲਾ ੫, ਪੰਨਾ ੧੯੨-੩)

(੪) ਗੁਰ ਕੀ ਮੂਰਤਿ ਮਨ ਮਹਿ ਧਿਆਨੁ।।
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।।
ਗੁਰ ਕੇ ਚਰਨ ਰਿਦੈ ਲੈ ਧਾਰਉ।।
ਗੁਰ ਪਾਰਬ੍ਰਹਮ ਸਦਾ ਨਮਸਕਾਰਉ।।੧।।

(ਗੋਂਡ ਮਹਲਾ ੫, ਪੰਨਾ ੮੬੪)

(੫) ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨਿ ਕਉ।।
ਅਕਾਲ ਮੂਰਤਿ ਹੈ ਸਾਧ ਸੰਤਨ ਕੀ, ਠਾਹਰ ਨੀਕੀ ਧਿਆਨ ਕਉ।।੧।।

(ਸਾਰੰਗ ਮਹਲਾ ੫, ਪੰਨਾ ੧੨੦੮)

ਪਿਆਰੇ ਪਾਠਕ ਜੀ ! ਇਹਨਾਂ ਉਪਰੋਕਤ ਪੰਜਾਂ ਗੁਰਪ੍ਰਮਾਣਾਂ ਤੇ ਸ੍ਰੀਮਾਨ ਪਿੰਸੀਪਲ ਲਾਭ ਸਿੰਘ ਜੀ ਵਿਚਾਰ ਕਿਉਂ ਨਹੀਂ ਕੀਤੀ। ਕੇਵਲ ਨੰਬਰ ੪ ਵਾਲੇ ਗੁਰਪ੍ਰਮਾਣ ਤੇ ਹੀ ਕਿਉਂ ਵਿਚਾਰ ਕੀਤੀ। ਜਿਵੇਂ ਕਿ:-

ਦਫਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਹੋਣ ਵਾਲੇ 'ਗੁਰਮਤਿ ਪ੍ਰਕਾਸ਼' ਮਾਸਕ ਪੱਤ੍ਰ ਜੋ ਨਵੰਬਰ ੧੯੯੦ ਵਿਚ ਪ੍ਰਕਾਸ਼ ਹੋਇਆ ਸੀ, ਜਿਸ ਦੇ ਪੰਨੇ ੧੨੬ ਤੇ ਸ੍ਰੀ ਪਿੰਸੀਪਲ ਲਾਭ ਸਿੰਘ ਜੀ ਲਿਖਦੇ ਹਨ:- "ਮੂਰਤਿ ਪੂਜਾ ਬੁਤ-ਪੂਜਾ ਬਾਰੇ ਗੁਰਮਤਿ ਦਾ ਸਹੀ ਦ੍ਰਿਸ਼ਟੀਕੋਣ ਸਪਸ਼ਟ ਕਰਨ ਤੋਂ ਪਹਿਲਾਂ ਅਸੀਂ ਕੁਝ ਵਿਚਾਰ ਇਸ ਨਿਰਾਲੇ ਦੇ ਤੀਜੇ ਤੱਥ

Namdhari Elibrary NamdhariElibrary@gmail.com

ਬਾਰੇ ਕਰਨੀ ਹੈ। ਉਸ ਅਨੁਸਾਰ ਗੁਰਬਾਣੀ ਵਿਚ ਸਤਿਗੁਰ ਦੀ ਮੂਰਤਿ ਜਾਂ ਗੁਰਮੂਰਤਿ ਸਬਦਾਂ ਦਾ ਜੋ ਪ੍ਰਯੋਗ ਹੋਇਆ ਹੈ ਉਹ ਗੁਰੂ ਘਰ ਵਿਚ ਮੂਰਤੀ ਪੂਜਾ ਦੇ ਵਿਚਾਰ ਦੀ ਪੁਸ਼ਟੀ ਕਰਦਾ ਹੈ।

ਭਾਈ ਗੁਰਦਾਸ ਜੀ ਦਾ ਸਪਸ਼ਟ ਕਥਨ ਹੈ, ਕਿ ਗੁਰੂ ਦਾ ਸਬਦ ਹੀ ਗੁਰੂ ਦੀ ਮੂਰਤਿ ਹੈ;

ਗੁਰਮੂਰਤਿ ਗੁਰ ਸਬਦ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।।

(ਵਾਰ ੨ ਪਉੜੀ ੨੫)

**ਲੇਖਕ ਵਲੋਂ** :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਤੁਸੀ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਪ੍ਰਮਾਣੀਕ ਮੰਨ ਕੇ ਪ੍ਰਮਾਣ ਪ੍ਰਗਟ ਕੀਤਾ ਹੈ। ਤਾਂ ਫਿਰ ਕੀ ਲੇਖਕ ਭੀ ਭਾਈ ਗੁਰਦਾਸ ਜੀ ਦੀ ਬਾਣੀ ਦਾ ਉਧਾਰਣ ਪ੍ਰਗਟ ਕਰ ਸਕਦਾ ਹੈ, ਕੀ ਤੁਸੀ ਭਾਈ ਗੁਰਦਾਸ ਜੀ ਦੇ ਪ੍ਰਮਾਣਾਂ ਦੇ ਸਿਧਾਂਤ ਨੂੰ ਮੰਨਣ ਲਈ ਤਿਆਰ ਹੋ ? ਵੇਖੋ,

(੧) ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਂਹਿ ਪਠਾਇਆ।।
ਚਰਨ ਧੋਇ ਰਹਿਰਾਸ ਕਰਿ ਚਰਨਾਂਮ੍ਰਿਤ ਸਿਖਾਂ ਪੀਲਾਇਆ।।੨੩।।

(ਭਾਈ ਗੁਰਦਾਸ ਜੀ, ਵਾਰ ੧ ਪਉੜੀ ੨੩)

(੨) ਤਥਾ:- ਦਰਸ ਧਿਆਨ ਸਰਗੁਨ ਅਕਾਲ ਮੂਰਤਿ
ਪੂਜਾ ਫਲ ਫੂਲ ਚਰਣਾਂਮ੍ਰਿਤ ਬਿਸ੍ਵਾਸ ਹੈ।।੧੨੫।।

(ਭਾਈ ਗੁਰਦਾਸ ਜੀ ਦੇ ਕਬਿਤ ਸਵੈਯਾ ਵਿਚੋਂ)

ਸ੍ਰੀਮਾਨ ਜੀ ! ਗੁਰੂ ਮੂਰਤਿ ਮਾਨ ਹੋਵੇਗਾ, ਤਦ ਹੀ ਉਨ੍ਹਾਂ ਸਤਿਗੁਰਾਂ ਦੇ ਚਰਣਾਂਮ੍ਰਿਤ ਪਾਨ ਕੀਤਾ ਜਾ ਸਕਦਾ ਹੈ। ਤੁਹਾਡੇ ਸਬਦ ਰੂਪ ਗੁਰੂ ਦੇ ਚਰਣ ਹੀ ਨਹੀਂ, ਫਿਰ ਕੋਈ ਸਿੱਖ ਚਰਣਾਂਮ੍ਰਿਤ ਕਿਵੇਂ ਪਾਨ ਕਰ ਸਕਦਾ ਹੈ।

ਇਥੇ ਹੀ ਬੱਸ ਨਹੀਂ ਗੁਰੂ ਸਾਹਿਬਾਂ ਨੇ ਸ੍ਰੀ ਆਦਿ ਗ੍ਰੰਥ ਵਿਚ ਵੀ ਕਥਨ ਕੀਤਾ ਹੈ ਕਿ ਗੁਰੂ ਦੇ ਚਰਣਾਂ ਦਾ ਜਲ, ਓਹ ਜਲ, ਜਿਸ ਨਾਲ ਗੁਰੂ ਦੇ ਪੈਰ ਧੋਤੇ ਹਨ ਉਸ ਜਲ ਨੂੰ ਸਰਧਾ ਸਹਿਤ ਗੁਰੂ ਦਾ ਸਿੱਖ ਪਾਨ ਕਰੇ। ਵੇਖੋ :-

(੧) ਗੁਰ ਕਾ ਦਰਸਨ ਦੇਖਿ ਦੇਖਿ ਜੀਵਾ।।
**ਗੁਰ ਕੇ ਚਰਣ ਧੋਇ ਧੋਇ ਪੀਵਾ।।੧।।**

(ਗਉੜੀ ਮਹਲਾ ੫, ਪੰਨਾ ੨੩੯-੧੬)

(੨) ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ।।

**ਚਰਣ ਕਮਲ ਤੇਰੇ ਧੋਇ ਧੋਇ ਪੀਵਾ**
**ਮੇਰੇ ਸਤਿਗੁਰ ਦੀਨ ਦਇਆਲਾ।।੩।।**

(ਸੂਹੀ ਮਹਲਾ ੫ ਪੰਨਾ ੭੪੯-੯)

(੩) ਤਿਸੁ ਗੁਰ ਕਉ ਸਦ ਕਰੀ ਨਮਸਕਾਰ।।
ਤਿਸ ਗੁਰ ਕਉ ਸਦ ਜਾਉ ਬਲਿਹਾਰ।।
**ਸਤਿਗੁਰ ਕੇ ਚਰਨ ਧੋਇ ਧੋਇ ਪੀਵਾ।।**
ਗੁਰ ਨਾਨਕ ਜਪਿ ਜਪਿ ਸਦ ਜੀਵਾ।।੪।।

(ਭੈਰਉ ਮਹਲਾ ੫ ਪੰਨਾ ੧੧੫੨-੧੮)

ਸ੍ਰੀਮਾਨ ਜੀ ! ਸਤਿਗੁਰਾਂ ਦੇ ਚਰਣਾਂਮ੍ਰਿਤ ਦੇ ਸੰਬੰਧ ਵਿਚ ਭਾਈ ਕਾਨ੍ਹ ਸਿੰਘ ਜੀ 'ਨਾਭਾ' ਆਪਣੇ ਰਚਿਤ 'ਮਹਾਨ ਕੋਸ਼' ਦੇ ਪੰਨੇ ੪੫੭ ਤੇ ਲਿਖਦੇ ਹਨ:-

**ਚਰਣਾਂਮ੍ਰਿਤ ਸੰਗਯ-ਚਰਣਾਂ ਦਾ ਅੰਮ੍ਰਿਤ, ਚਰਣੋਦਕ, ਦੇਵਤਾ ਦੀ ਮੂਰਤਿ ਅਥਵਾ ਧਰਮ ਉਪਦੇਸ਼ਟਾ ਗੁਰੂ ਦੇ ਚਰਣਾਂ ਦਾ ਜਲ, ਉਹ ਜਲ, ਜਿਸ ਨਾਲ ਗੁਰੂ ਦੇ ਪੈਰ ਧੋਤੇ ਹਨ, ਨੌ ਸਤਿਗੁਰਾਂ ਵੇਲੇ ਸਿੱਖ ਧਰਮ ਵਿਚ ਲਿਆਉਂਣ ਲਈ ਚਰਣਾਂਮ੍ਰਿਤ ਪਿਆਇਆ ਜਾਂਦਾ ਸੀ।''**

(ਮਹਾਨ ਕੋਸ਼, ਪੰਨਾ ੪੫੭ ਵਿਚੋਂ)

**ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜਦ ਕਿ ਨੌ ਗੁਰੂਆਂ ਤਕ ਸਿੱਖ ਧਰਮ ਵਿਚ ਲਿਆਉਣ ਲਈ ਚਰਣਾਂਮ੍ਰਿਤ ਪਿਆਇਆ ਜਾਂਦਾ ਸੀ।ਫਿਰ ਤੁਹਾਡਾ ਇਹ ਲਿਖਣਾ ਕੀ ਅਰਥ ਰਖਦਾ ਹੈ ਕਿ ''ਗੁਰਮੂਰਤਿ ਗੁਰ ਸ਼ਬਦ ਹੈ'' ਸ੍ਰੀਮਾਨ ਜੀ ! ਤੁਹਾਡੇ ਵਿਚਾਰ ਅਨੁਸਾਰ ਇਹ ਮੰਨ ਲਿਆ ਜਾਏ ਕਿ - ਗੁਰੂ ਦਾ ਸ਼ਬਦ ਹੀ ਗੁਰੂ ਮੂਰਤਿ ਹੈ ਤੇ ਗੁਰੂ ਦੇ ਚਰਣ ਹਨ, ਜੇਕਰ ਇੰਜ ਹੀ ਹੈ ਤਾਂ ਫ਼ਿਰ ਕੀ ਨੌ ਸਤਿਗੁਰਾਂ ਤਕ ਗੁਰੂ ਦੇ ਸ਼ਬਦਾਂ ਨੂੰ ਹੀ ਧੋ ਕੇ ਪਿਆਇਆ ਜਾਂਦਾ ਸੀ ? ਧੰਨ ਹੋ।**

ਬਾਕੀ ਰਿਹਾ :-

## ਖੰਡੇ ਦੇ ਅੰਮ੍ਰਿਤ ਸਬੰਧੀ ਵਿਚਾਰ ਕਰਨਾ

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਆਪ ਜੀ ਵਲੋਂ ਤੇ ਆਧੁਨਿਕ ਸਿੱਖ ਵਿਦਵਾਨਾਂ ਵਲੋਂ ਇਹ ਕਹਿਆ ਜਾਏ ਕਿ ਜਦ ਤੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸੰਮਤ ੧੭੫੬ ਬਿਕ੍ਰਮੀ ਤੋਂ ਚਰਣਾਂਮ੍ਰਿਤ ਦੀ ਪੁਰਾਤਨ ਮਰਯਾਦਾ ਸਦਾ ਲਈ ਬੰਦ ਕਰ ਕੇ ਤੇ ਇਸ ਦੇ ਬਦਲੇ ਵਿਚ ਖੰਡੇ

ਦਾ ਅੰਮ੍ਰਿਤ ਤਿਆਰ ਕਰ ਕੇ ਆਪਣੇ ਸਿੱਖ ਸੇਵਕਾਂ ਨੂੰ ਪਿਲਾਣਾਂ ਆਰੰਭਿਆ ਸੀ, ਤਦ ਤੋਂ ਹੀ ਗੁਰੂ ਸਾਹਿਬਾਂ ਦੇ ਸਿੰਘ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਆਪ ਛਕਦੇ ਤੇ ਛਕਾਂਦੇ ਚਲੇ ਆ ਰਹੇ ਹਨ।

**ਲੇਖਕ ਵਲੋਂ** :- ਸ੍ਰੀਮਾਨ ਜੀ ! ਲੇਖਕ ਦਾ ਅੰਮ੍ਰਿਤ ਤਿਆਰ ਕਰਨ ਦੇ ਸੰਬੰਧ ਵਿਚ ਇਹ ਦਾਅਵਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਕੋਈ ਖੰਡੇ ਦਾ ਅੰਮ੍ਰਿਤ ਨਹੀਂ ਤਿਆਰ ਕੀਤਾ ਗਿਆ। ਜੇਕਰ ਇਸ ਵਿਚ ਆਪ ਜੀ ਤੇ ਆਧੁਨਿਕ ਸਿੱਖ ਵਿਦਵਾਨਾਂ ਦਾ ਕੋਈ ਹੱਠ ਹੀ ਹੋਵੇ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਸੀ, ਇਹ ਤੇਰਾ ਲਿਖਣਾ ਗਲਤ ਹੈ।- ਜੇਕਰ ਇਹ ਆਪ ਜੀ ਦਾ ਕਥਨ ਸੱਚ ਹੈ, ਤਾਂ ਫਿਰ ਆਪ ਜੀ ਤੇ ਹੋਰ ਆਧੁਨਿਕ ਸਿੱਖ ਵਿਦਵਾਨਾਂ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੋਈ ਮੁੱਖ ਵਾਕ ਤੋਂ ਉਚਾਰਣ ਕੀਤਾ ਹੋਇਆ ਗੁਰ ਪ੍ਰਮਾਣ ਪ੍ਰਗਟ ਕਰਨਾ ਹੋਵੇਗਾ ਕਿ ਗੁਰੂ ਸਾਹਿਬਾਂ ਨੇ ਅੰਮ੍ਰਿਤ ਤਿਆਰ ਕਿਵੇਂ ਕੀਤਾ ? ਤੇ ਕਿਵੇਂ ਛਕਾਇਆ?

ਸ੍ਰੀਮਾਨ ਜੀ ! ਜਦ ਤਕ ਗੁਰੂ ਸਾਹਿਬਾਂ ਦਾ ਕੋਈ ਮੁਖਵਾਕ ਪ੍ਰਮਾਣ ਪ੍ਰਗਟ ਨਹੀਂ ਕੀਤਾ ਜਾਂਦਾ ਤਦ ਤਕ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਆਧੁਨਿਕ ਸਿੱਖਾਂ ਦੀ ਹੀ ਰਚਨਾ ਮੰਨੀ ਜਾਵੇਗੀ। ਜੋ ਕਿ ਅਪ੍ਰਮਾਣੀਕ ਹੀ ਹੋਵੇਗੀ।

ਬਾਕੀ ਰਿਹਾ ਤੁਹਾਡਾ ਸਿੱਖ ਇਤਿਹਾਸਕ ਪ੍ਰਮਾਣ। ਇਸ ਸੰਬੰਧ ਵਿਚ ਤੁਹਾਡੇ ਸਿੱਖ ਇਤਿਹਾਸਕ ਗ੍ਰੰਥ ਵੀ ਅਨੇਕਾਂ ਹੀ ਹਨ। ਜਿਸ ਗ੍ਰੰਥ ਨੂੰ ਲੈਕੇ ਪੜ੍ਹੋਗੇ, ਉਸੇ ਗ੍ਰੰਥ ਵਿਚ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਵੱਖੋ-ਵਖਰੀ ਹੀ ਲਿਖੀ ਹੋਈ ਸਾਨੂੰ ਮਿਲੇਗੀ ਇੰਜ ਕਿਉਂ ? ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਇਤਿਹਾਸਕਾਰਾਂ ਨੂੰ ਠੀਕ ਠੀਕ ਗਿਆਨ ਹੀ ਨਹੀ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਿਵੇਂ ਕੀਤਾ?

ਸ੍ਰੀ ਦਸ਼ਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸੈਨਾਪਤਿ ਅੰਮ੍ਰਿਤ ਤਿਆਰ ਕਰਨ ਦੇ ਬਾਰੇ ਕੁਝ ਵੀ ਨਹੀਂ ਦਸਦਾ ਹੈ। ਦੇਖੋ :- ਸ਼੍ਰੀ ਗੁਰ ਸੋਭਾ ਗ੍ਰੰਥ ਦੀ ਰਚਨਾ ਕਾਲ ਸੰਮਤ ੧੭੫੮ ਬਿਕ੍ਰਮੀ ਦੀ ਭਾਦੋਂ ਸੁਦੀ ੧੫ ਨੂੰ ਇਹ ਗ੍ਰੰਥ ਲਿਖਿਆ ਗਿਆ ਸੀ। ਜਿਸ ਗ੍ਰੰਥ ਦੇ ਸੰਪਾਦਕ ਗੰਡਾ ਸਿੰਘ ਜੀ ਹਨ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸੰਨ ੧੯੯੬ ਈਸਵੀ ਵਿਚ ਪ੍ਰਕਾਸ਼ਤ ਕੀਤਾ। ਜਿਸ ਦੇ ਪੰਨੇ ੧੮ ਤੇ ਲਿਖਦੇ ਹਨ:-

Namdhari Elibrary NamdhariElibrary@gmail.com

''ਸੈਨਾਪਤਿ ਨੇ ਖਾਲਸਾ ਸਾਜਨ ਦੀ ਕੋਈ ਤਾਰੀਕ ਨਹੀ ਦਿੱਤੀ ਅਤੇ ਨਾ ਹੀ ਉਸ ਨੇ ਇਹ ਦਸਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਲਈ ਕਿਵੇਂ ਕੌਤਕ ਰਚਿਆ, ਕਿਵੇਂ ਪੰਜ ਪਿਆਰੇ ਇਕ ਦੂਸਰੇ ਦੇ ਬਾਦ ਸੀਸ ਭੇਟ ਕਰਣ ਲਈ ਨਿੱਤਰੇ ਅਤੇ ਕਿਵੇਂ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ਉਨ੍ਹਾਂ ਨੂੰ ਛਕਾਇਆ। ਉਹ ਕੇਵਲ ਇਤਨਾ ਹੀ ਕਹਿੰਦਾ ਹੈ ਕਿ;

(੧)

ਚੇਤ ਮਾਸ ਬੀਤਿਉ ਸਕਲ ਮੇਲ ਭਯੋ ਅਪਾਰ।
ਬੇਸਾਖੀ ਕੇ ਦਰਸ ਪੈ ਸਤਿਗੁਰ ਕੀਯੋ ਬਿਚਾਰ।।੨।।੧੧੮।।
ਸੰਗਤ ਦਰਸਨ ਕਰਤੁ ਸਬ ਨਗਰ ਨਗਰ ਬਿਸਥਾਰ।
ਹੁਐ ਦਇਆਲ ਦਰਸਨ ਦੀਓ ਕਰਨਹਾਰ ਕਰਤਾਰ।।੩।।੧੧੯।।
ਗੋਬਿੰਦ ਸਿੰਘ ਕਰੀ ਖੁਸ਼ੀ ਸੰਗਤਿ ਕਰੀ ਨਿਹਾਲ।
ਕੀਉ ਪ੍ਰਗਟ ਤਬ ਖਾਲਸਾ ਚੁਕਿਓ ਸਗਲ ਜੰਜਾਲ।।੪।।੧੨੦।।
ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁਦ੍ਰ ਕੇ ਤੀਰ।
ਕੇਤਕ ਸੁਨ ਭਏ ਖਾਲਸਾ ਕੇਤਕ ਭਏ ਅਧੀਰ।।੫।।੧੨੧।।
ਤਜ ਮਸੰਦ ਪ੍ਰਭ ਏਕ ਜਪ ਯਹ ਬਿਬੇਕ ਤਹਾਂ ਕੀਨ।
ਸਤਿਗੁਰ ਸੋ ਸੇਵਕ ਮਿਲੇ ਨੀਰ ਮਾਹਿ ਜੋ ਮੀਨ।।੬।।੧੨੨।।

(ਸ੍ਰੀ ਗੁਰੂ ਸੋਭਾ ਗ੍ਰੰਥ ਪੰਨਾ ੧੮)

**ਨੋਟ** :- ਇਸ ਸਮਕਾਲੀ ਸਿੱਖ ਇਤਿਹਾਸਕ ਸ੍ਰੀ ਗੁਰੂ ਸੋਭਾ ਗ੍ਰੰਥ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਖੰਡੇ ਦਾ ਅੰਮ੍ਰਿਤ ਤਿਆਰ ਕਿਵੇਂ ਕੀਤਾ ? ਇਸ ਦਾ ਕਵੀ ਸੈਨਾਪਤਿ ਨੂੰ ਕੋਈ ਗਿਆਨ ਨਹੀਂ। ਪਰ ਆਧੁਨਿਕ ਸਿੱਖ ਵਿਦਵਾਨਾਂ ਨੂੰ ਇਹ ਕਿਵੇਂ ਗਿਆਨ ਹੋ ਗਿਆ ਕਿ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਵੇਲੇ ਪੰਜ ਬਾਣੀਆਂ ਪੜ੍ਹੀਆਂ ਜਾਣੀਆਂ ਚਾਹੀਦੀਆਂ ਹਨ ਆਦਿਕ।

(੨)

ਗੁਰ ਬਿਲਾਸ ਪਾਤਸਾਹੀ ੧੦ ਕ੍ਰਿਤ ਭਾਈ ਕੋਇਰ ਸਿੰਘ ਜੀ 'ਕਲਾਲ' ਦੇ ਰਚਨ ਕਾਲ ਸੰਮਤ ੧੮੦੮ ਬਿਕ੍ਰਮੀ ਅਸੂ ਸੁਦੀ ੧੧ ਹੈ। ਇਸ ਗ੍ਰੰਥ ਵਿਚ ਖਾਲਸੇ ਪੰਥ ਦੀ ਰਚਨਾ ਸੰਮਤ ੧੭੪੬ ਬਿਕ੍ਰਮੀ ਨੂੰ ਹੋਈ ਮੰਨੀ ਹੈ। ਸੰਪਾਦਕ-ਸ੍ਰੀਮਾਨ ਸ਼ਮਸ਼ੇਰ ਸਿੰਘ ਜੀ 'ਅਸ਼ੋਕ'। ਪੰਜਾਬੀ ਯੂਨੀਵਰਸਿਟੀ ਪਟਿਆਲਾ

Namdhari Elibrary NamdhariElibrary@gmail.com

ਪਹਿਲੀ ਵਾਰ ਦਸੰਬਰ ੧੯੬੮ ਈਸਵੀ ਨੂੰ ਪ੍ਰਕਾਸ਼ਤ ਕੀਤੀ ਗਈ ਸੀ। ਇਸ ਗ੍ਰੰਥ ਦਾ ਨੌਵਾਂ ਅਧਿਆਇ ਤੇ ਪੰਨਾ ੧੨੮-੧੨੯ ਤੇ ਲਿਖਿਆ ਹੋਇਆ ਸਾਨੂੰ ਮਿਲਦਾ ਹੈ। ਵੇਖੋ:-

ਸਵੈਯਾ।।
ਤਾ ਕਰ ਸੋ ਕਰ ਧਾਰ ਆਏ ਪੁੰਨਿ ਬੈਠ ਸਿੰਘਾਸਨ ਕੌਤੁਕ ਕੇਰੇ।
**ਧੰਨ ਧੰਨ ਕਹੈ ਨਰ ਨਾਰਿ ਤਬੈ, ਪੁਨਿ ਭੂਖਨ ਅਨਿਕ** ਦਏ ਤਿਹ ਕੇਰੇ।
ਕੋਰ ਮਯਾ ਕਰ ਆਪ ਸਮਾਨ, ਕਰੇ ਤਬ ਹੀ ਅਤਿ ਸੁੰਦਰ ਚੇਰੇ।
ਸਰਿਤਾ ਜਲ ਲੀਨ ਅਛੂਤ ਮੰਗਾਇ ਕੈ, ਪਾਤ੍ਰ ਲੋਹ ਮੈ ਤਾ ਪ੍ਰਭ ਬੇਰੇ।
ਪੜ੍ਹਤੇ ਸੋ ਉਦਾਸ ਹ੍ਵੈ ਮੰਤ੍ਰਨ ਕੋ
ਪ੍ਰਭ ਠਾਢੇ ਹੈ ਆਪ ਭਏ ਸੋ ਸਵੇਰੇ।।੬।।੨੪।।
ਅਸ ਕੌਤੁਕ ਵੇਖ ਸੋ ਸਾਹਿਬ ਕੋ ਬਿਪ ਰਾਮ ਕ੍ਰਿਪਾ ਬਿਧਿ ਯਾ ਲਖ ਪਾਈ।
ਮਾਤਾ ਕੇ ਤੀਰ ਗਯੋ ਤਬ ਧਾਇ ਕੇ, ਛੋਰ ਕਥਾ ਨਖ ਸਿਖ ਸੁਨਾਈ।
ਖਾਲਸਾ ਪੰਥਿ ਕੋ ਆਦਿ ਰੂ ਅੰਤ ਕੋ, ਯਾ ਬਿਧਿ ਕੋ ਸੁਨ ਮਾਤਸੁ ਆਈ।
ਤਾ ਸਮੈ ਆਨ ਪਤਾਸੇ ਡਰੈ, ਗਨ ਪੇਖ ਸੁ ਮਹਿਲ ਕੋ ਬਾਤ ਅਲਾਈ।
ਤਾਤਰ ਮਾਤ ਕੀ ਅੰਸ ਭਈ ਅਬ,
ਯਾਕਰ ਹੈਤ ਭਵੈ ਨਿਜ ਮਾਈ।।੭।।੨੫।।
ਪ੍ਰੇਮ ਪਤਾਸੇ ਡਰੇ ਅਬ ਮਾਤ ਨੇ, ਯੌ ਅਤਿ ਸੰਗਤ ਮੋਦ ਧਰਾਈ।
ਧੰਨ ਹੀ ਧੰਨ ਕਹੈ ਸਭ ਹੀ ਜਨ ਮਾਤਾ ਕੀਓ ਉਪਕਾਰ ਗਨਾਈ।
ਜਲ ਥਲ ਮੈ ਜੋਤਿ ਬਿਰਾਜਤ ਮਾਤ ਕੀ ਯਾਹਿ ਕਥਾ ਸੁਨ ਕੇ ਚਿਤ ਚਾਈ।
ਪੂਰਣ ਮੈ ਕਹਾ ਊਣ ਨ ਤਾ ਯੋ ਅਸ ਖੇਲ ਕੀਓ ਹਰਿ ਰਾਈ।।੮।।੨੬।।
ਦੋਹਰਾ।। ਅੰਮ੍ਰਿਤ ਗੁਰੂ ਤਿਯਾਰ ਕਰ, ਕੈ ਅਰਦਾਸ ਕੀ ਰੀਤ।
ਠਾਢੇ ਕਮਰ ਛਕਾਇ ਕੈ ਸਨ ਮੁਖ ਪੰਚ ਸੁ ਨੀਤ।।੯।।੨੭।।

(ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੋਇਰ ਸਿੰਘ)

ਨੋਟ :- ਭਾਈ ਕ੍ਰੋਇਰ ਸਿੰਘ 'ਕਲਾਲ' ਨੇ ਅੰਮ੍ਰਿਤ ਤਿਆਰ ਕਰਨ ਵੇਲੇ ਪੰਜ ਬਾਣੀਆਂ ਪੜ੍ਹਨ ਦਾ ਕੋਈ ਵਿਧਾਨ ਨਹੀ ਦੱਸਿਆ। ਉਹ ਕੇਵਲ 'ਪੜ੍ਹਤੇ ਸੁ ਉਦਾਸ ਹ੍ਵੈ ਮੰਤ੍ਰਨ ਕੋ' ਉਹ ਮੰਤ੍ਰ ਹੀ ਪੜ੍ਹਿਆ ਜਿਸ ਦਾ ਕੋਈ ਪਤਾ ਨਹੀ ਕਿ ਉਹ ਕਿਹੜਾ ਮੰਤ੍ਰ, ਪੜ੍ਹਿਆ ਸੀ?

(੩)

## ਬੰਸਾਵਲੀ ਨਾਮਾ ਦਸ ਪਾਤਸਾਹੀਆਂ ਕਾ

ਕ੍ਰਿਤ ਕੇਸਰ ਸਿੰਘ 'ਛਿੱਬਰ' ਇਹ ਗ੍ਰੰਥ ਸੰਮਤ ੧੮੨੬ ਬਿਕ੍ਰਮੀ ਵਿਚ ਲਿਖਿਆ ਗਿਆ ਸੀ। ਸੰਪਾਦਕ-ਡਾ. ਰਤਨ ਸਿੰਘ ਜੀ 'ਜੱਗੀ' ਰੀਡਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਸੰਨ ੧੯੭੨ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ ਸੀ। ਇਸ ਦੇ ਪੰਨੇ ੧੨੮-੧੨੯ ਵਿਚ ਲਿਖਿਆ ਹੈ:-

**ਸੰਮਤ ਸਤਾਰਾ ਸੈ ਚਉਰੰਜਾ (੧੭੫੪) ਗਏ।**
ਦਿਨ ਚੇਤ੍ਰ ਦੇ ਅਠਾਈ ਬਾਕੀ ਆਦਿ ਰਹੇ।
ਦਿਨ ਤ੍ਰੈ ਗੁਜਰੇ ਤਾ ਚੌਪਾ ਸਿੰਘ ਬੁਲਾਇਆ।
ਦਰਬਾਰ ਲਗਾ ਹੋਆ ਦੀਵਾਨ ਦੋਨੋ ਪਾਸ ਬਹਾਇਆ।।੩੧੯।।
ਬਚਨ ਕੀਤਾ ਕਟੋਰਾ ਸੁਚੇਤ ਕਰ ਕੇ ਜਲ ਲੈ ਆਉ।
ਸੋ ਲੈ ਆਇਆ ਦਿਤੀ ਕਰਦ ਭਨਾ ਹਲਾਉ।
**ਜਪ ਅਤੇ ਅਨੰਦ ਦਾ ਰਸਨੀ ਕਰ ਉਚਾਰ।**
ਤਾ ਦੀਵਾਨ ਸਾਹਿਬ ਚੰਦ ਹਥਿ ਜੋੜ ਖਲੋਤਾ ਵਿਚਿ ਦਰਬਾਰ।।੩੨੦।।
ਕਹਿਆ ਗਰੀਬ ਨਿਵਾਜ ਵਿਚਿ ਮਿਠਾ ਪਾਵੇ ਤਾ ਬਣੇ ਸੁਆਦ।
ਬਚਨ ਕੀਤਾ ਲੈ ਆਉ ਧਰਮ ਚੰਦਾ ਪਤਾਸੇ ਪ੍ਰਸਾਦ।
ਨਾਉ ਧਰਿਆ ਪਾਹੁਲ ਏਹ ਪਾਹੁ ਲਗਾਈ।।੩੨੧।।
ਚੌਪਾ ਸਿੰਘ ਬਲਾਇ ਹਥ ਆਪਨੇ ਉਪਰ ਧਰਿ ਅਗੇ ਲੈ ਆਇਆ।
**ਸਾਹਿਬ ਉਗਲ ਨਾਲ ਲਾਇ ਨਿਜ ਰਸਨੀ ਲਾਇਆ।।**
ਚੌਪਾ ਸਿੰਘ ਨੂੰ ਬਚਨ ਕੀਤਾ ਬੈਠ ਜਾਹ।
ਖਬੇ ਉਪਰਿ ਹਥਿ ਸਜਾ ਧਰਿ ਅਤੇ ਪੀਂਦਾ ਜਾਹ।।੩੨੨।।
ਵਾਹਗਰੂ ਜੀ ਕਾ ਖਾਲਸਾ ਵਾਹਗੁਰੂ ਜੀ ਕੀ ਫਤੇ ਮੁਹੋ ਬੋਲ।
ਤ੍ਰੈ ਚੁਲੀਆਂ ਸਾਹਿਬ ਅਪਨੀ ਹਥੀ ਦਿਤੀਆਂ ਤਿਨ ਪੀਤਾ ਰਸਨਾ ਖੋਲ।
ਨਾਲੇ ਨੇਤ੍ਰੀ ਸੀਸ ਉਪਰਿ ਭੀ ਪਾਏ।।੩੨੩।।
ਕਰਦ ਨਾਲ ਸਿਖਾ ਰੰਚਕ ਬੋਦੀ ਦੂਰ ਕਰਾਈ।
ਤਬ ਪਾਛੈ ਜਾਮ ਪਾਹੁਲ ਦਿਵਾਈ।
**ਇਸੇ ਤਰਾਂ ਪੰਜ ਸਤਿ ਸਿਖ ਉਸ ਵਖਤ ਹੋਏ।**
ਅਗੇ ਕੀਤਾ ਬਚਨੁ ਇਸੇ ਜੁਗਤ ਕਰ ਲਉ ਸਭ ਕੋਏ।।੩੨੪।।

(ਬੰਸਾਵਲੀ ਨਾਮਾ ਦਸ ਪਾਤਸਾਹੀਆਂ ਕਾ ਪੰਨਾ ੧੨੮)

Namdhari Elibrary NamdhariElibrary@gmail.com

**ਨੋਟ** :- ਇਸ ਬੰਸਾਵਲੀ ਨਾਮੇ ਗ੍ਰੰਥ ਵਿਚ ਵੀ ਜਪਜੀ ਤੇ ਅਨੰਦ ਸਾਹਿਬ ਇਹ ਦੋ ਬਾਣੀਆਂ ਹੀ ਪੜ੍ਹੀਆਂ ਗਈਆਂ ਹਨ। ਪੰਜ ਬਾਣੀਆਂ ਦੇ ਪੜ੍ਹਨ ਦਾ ਕੋਈ ਵਿਧਾਨ ਨਹੀਂ।

(੪)

## ਮਹਿਮਾ ਪ੍ਰਕਾਸ਼

ਕ੍ਰਿਤ ਬਾਬਾ ਸਰੂਪ ਦਾਸ ਜੀ 'ਭਲਾ' ਨੇ ਸੰਮਤ ੧੮੩੩ ਬਿਕ੍ਰਮੀ ਵਿਚ ਸੰਪੂਰਨ ਕੀਤਾ। ਸੰਪਾਦਕ ਗੋਬਿੰਦ ਸਿੰਘ 'ਲਾਂਬਾ' ਖਜਾਨ ਸਿੰਘ। ਜਨਵਰੀ ੧੯੭੧ ਈਸਵੀ ਨੂੰ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਨੇ ਪ੍ਰਕਾਸ਼ਤ ਕੀਤਾ। ਇਸ ਦੇ ਦੂਜੇ ਭਾਗ ਦਾ ਪੰਨਾ ੮੨੫ ਤੇ ਸਾਖੀ ਨੰਬਰ ੧੮ ਵਿਚ ਖੰਡੇ ਦੇ ਅੰਮ੍ਰਿਤ ਸੰਬੰਧ ਵਿਚ ਲਿਖਿਆ ਹੈ।:-

**ਦੋਹਰਾ**।। ਤਵ ਤਨ ਪੰਥ ਮਿਰਜਾਦ ਭਰ ਧਰੇ ਕਲ ਕੀ ਧਰਮੁ ਪ੍ਰਕਾਸ।
ਸੀਸ ਕੇਸ ਨੀਲ ਅੰਬਰੀ ਸਿੰਘ ਸੰਙਿਆ ਤੇਜ ਨਿਵਾਸ।।੧।।
**ਚੌਪਈ**।।ਇਕੁ ਤੁਸਟਾ ਚਮਚਾ ਲੋਹਿ ਮੰਗਾਇਆ।।
ਤਾ ਮੋ ਖੰਡੇ ਇਸਨਾਨ ਕਰਾਇਆ।।
ਖੰਡੇ ਕੀ ਪਾਹੁਲ ਭਈ ਤਿਆਰ।।
ਤਬ ਸਿਖ ਮੁਖੀਐ ਪ੍ਰਭ ਲੀਐ ਹਕਾਰ।।੨।।
ਨਿਜ ਚਰਨ ਪਖਾਲ ਗਾਗਰੇ ਧਰਾ।।
ਕਰ ਬੰਦ ਲਖੋਟ ਮੁਹਰ ਮੁਖ ਕਰਾ।।
ਸ਼ਤਰੁਦ੍ਰ ਮਾਹ ਅਮਾਨ ਧਰਾਇਆ।।
ਖੰਡੇ ਕੀ ਪਾਹੁਲ ਹੁਕਮੁ ਫੁਰਮਾਇਆ।।੩।।
ਤਬ ਮਾਤਾ ਨਾਨਕੀ ਸੁਨ ਯਹ ਬਾਤ।।
ਆਈ ਸਤਿਗੁਰ ਪਹਿ ਕੰਪਤ ਗਾਤ।
ਕਰ ਜੋਰ ਬਿਨਤੀ ਕਰੀ ਸੁਨਾਇ।।
ਏਹੁ ਨਈ ਜਗਤ ਕਾ ਕਰੋ ਬਨਾਇ।।੪।।
ਏਹੁ ਤਸਟਾ ਭਰਾ ਤੇਜ ਕਾ ਦਿਸੇ।।
ਕੋ ਨਾਹ ਸਹਾਰ ਸਕੇਗਾ ਇਸੇ।
ਤਬ ਹਸ ਬੋਲੇ ਸਾਹਿਬ ਮਾਤਾ ਪ੍ਰਿਤ।।
ਤੁਮ ਸਾਚ ਕਹਤ ਹੋ ਤੇਜ ਮਹਾਕ੍ਰਿਤ।।੫।।
**ਦੋਹਰਾ।। ਮੈ ਆਪ ਲੇਤ ਹੋ ਤੇਜ ਕੋ ਪੁਨਿ ਸਿਖਨ ਪਾਹੁਲ ਦੇਉ।**
ਸਭ ਘਟ ਪ੍ਰਕਾਸ ਹੋਇ ਤੇਜ ਜਬ ਤਬ ਇਨ ਸੇ ਕਾਰਜ ਲੇਉ।।੬।।

Namdhari Elibrary NamdhariElibrary@gmail.com

**ਚੌਪਈ।।ਤਬ ਪਾਂਚ ਚਮਚਾ ਮਹਾਤੇਜ ਭਰ ਪੀਆ।**
ਜਿਮ ਅਗਸਤ ਸਿੰਧ ਆਚਮਨ ਕੀਆ।
**ਪੁਨ ਪਾਹੁਲ ਦੇਨ ਸਿਖਨ ਕੋ ਲਾਗੇ।।**
ਤਬ ਕਹਾ ਮਾਤਾ ਸੰਗਤ ਸੁਖ ਪਾਗੇ।।੭।।
ਅਬ ਹੀ ਤੇਜ ਨ ਸਕੇ ਸਹਾਰ।।
ਕਰ ਕਿਰਪਾ ਅਵਰ ਕਛੁ ਹੋਇ ਉਪਚਾਰ।।
ਤਬ ਸਤਿਗੁਰ ਮਿਸਰੀ ਲਈ ਮੰਗਾਇ।।
ਪੀਸਾਇ ਤਸ਼ਟੇ ਮੋ ਦੀਨੀ ਪਾਇ।।੮।।
ਪ੍ਰਭ ਨਿਜ ਕਰ ਪਾਹੁਲ ਸੰਗਤ ਕੋ ਦੀਆ।
ਸਿੰਘ ਸੰਗ੍ਯਿਆ ਨਾਮ ਪਦਵੀ ਸਭ ਕੀਆ।
ਕੇਸਾ ਧਾਰੀ ਸਭ ਕੋ ਕੀਨਾ।।
ਬੀਰ ਸਰੂਪ ਸਭ ਕੋ ਪ੍ਰਭ ਦੀਨਾ।।੯।।
ਲੇ ਪਾਹੁਲ ਸਭ ਹੀ ਮਗਨਾਨੇ।।
ਕਾਹੂ ਕੋ ਕਾਹੂ ਨਹੀ ਜਾਨੇ।
ਮਹਾਬੀਰ ਹੋਇ ਗਰਜਨ ਲਾਗੇ।।
ਬੇਪਰਵਾਹ ਅਕਾਲ ਜਪ ਪਾਗੇ।।੧੦।।
**ਦੋਹਰਾ**।।ਦੇਖ ਭੂਪ ਬਿਗਸੇ ਪ੍ਰਭੂ ਸਿੰਘ ਸੰਗ੍ਯਿਆ ਨਿਜ ਧਾਰ।
ਵਹੀ ਸਰੂਪ ਅਪਨਾ ਕੀਆ ਜੋ ਸਭ ਦੀਆ ਬਿਚਾਰ।।੧੧।।

(ਮਹਿਮਾ ਪ੍ਰਕਾਸ਼, ਪੰਨਾ ੮੨੫-੮੨੭)

**ਨੋਟ**:- ਇਸ 'ਮਹਿਮਾ ਪ੍ਰਕਾਸ' ਗ੍ਰੰਥ ਵਿਚ ਕਿਸੇ ਗੁਰਬਾਣੀ ਦੇ ਪੜ੍ਹਨ ਦਾ ਕੋਈ ਵਿਧਾਨ ਨਹੀਂ, ਕੇਵਲ ਇਨਾਂ ਹੀ ਲਿਖਿਆ ਹੈ। :-

ਇਕ ਤਸਟਾ ਚਮਚਾ ਲੋਹਿ ਮੰਗਾਇਆ।।
ਤਾ ਮੋ ਖੰਡੇ ਇਸਨਾਨ ਕਰਾਇਆ।।
ਖੰਡੇ ਕੀ ਪਾਹੁਲ ਭਈ ਤਿਆਰ।।
ਤਬ ਸਿਖ ਮੁਖੀਐ ਪ੍ਰਭ ਲੀਐ ਹਕਾਰ।।੨।।

## (੫)
## ਗੁਰ ਬਿਲਾਸ ਪਾਤਸਾਹੀ ੧੦

ਕ੍ਰਿਤ ਸੁਖਾ ਸਿੰਘ ਜੀ, ਇਸ ਗ੍ਰੰਥ ਦੀ ਰਚਨਾ ਸੰਮਤ ੧੮੫੪ ਬਿਕ੍ਰਮੀ ਨੂੰ ਹੋਈ ਸੀ। ਜਿਸ ਨੂੰ ਸੰਨ ੧੯੭੦ ਈਸਵੀ ਵਿਚ ਭਾਸ਼ਾ ਵਿਭਾਗ

ਪੰਜਾਬ ਨੇ ਹਿੰਦੀ ਲਿਪੀ ਵਿਚ ਪ੍ਰਕਾਸ਼ਤ ਕਰਵਾਇਆ। ਸੰਪਾਦਕ ਡਾ. ਜਯ ਭਗਵਾਨ ਗੋਪਾਲ ਨੇ ਕੀਤੀ। ਇਸ ਗ੍ਰੰਥ ਦੇ ਪੰਨੇ ੧੭੫ ਤੇ ਅੰਮ੍ਰਿਤ ਤਿਆਰ ਕਰਨ ਦੀ ਇਹ ਵਿੱਧੀ ਲਿਖੀ ਹੈ। ਵੇਖੋ:-

ਮਧਿਮਾਰ ਛੰਦ – ਹ੍ਵੈ ਕਰ ਉਦਾਸ। ਖਾਲਸਾ ਪ੍ਰਕਾਸ।
ਕਰਣਾ ਅਗਾਰ। ਸਤਿਗੁਰ ਦਯਾਲ।।੩੩।।
ਆਗਯਾ ਅਕਾਲ। ਮਾਨੀ ਬਿਸਾਲ।।
ਦੇਵੀ ਚਰਿੱਤ੍ਰ।ਓਰਧਾਰ ਬਚਿੱਤ੍ਰ।।੩੪।।
ਨਿਜ ਜੋਤ ਧਾਰ।ਕੀਨੋ ਦਯਾਰ।
ਅਸ ਯੁਜਮੂ ਪੰਥ।ਦੇ ਸਰਬ ਪੰਥ।।੩੫।।
ਪੜ੍ਹ ਕਰ ਸੁਮੰਤ੍ਰ।ਨਾਨਾ ਇਕੰਤ੍ਰ।
ਕਰ ਸੁੱਧ ਬੁੱਧ। ਭਯੋ ਪੁਰ ਸੁੱਧ।।੩੬।।
ਦੋਹਰਾ।।ਰਾਮ ਕੋਇਰ ਬੂਢੇ ਸੂਮਿਤ ਯੋ ਮਾਤਾ ਜੀ ਤੀਰ।
ਨਖ ਸਿਖ ਕੰਥਾ ਦਯਾਲ ਕੀ ਬਰਨੀ ਸੁਖਦ ਸਰੀਰ।।੩੭।।
ਤਾਂ ਤੇ ਮਾਤਾ ਆਨ ਕਰ ਦੀਨ ਪਤਾਸੇ ਡਾਰ।
ਖੁਸੀ ਭਯੋ ਜ਼ੁਗਤੇਸ ਸੁ ਐਸੋ ਚਰਿੱਤ੍ਰ ਨਿਹਾਰ।।੩੮।।

(ਗੁਰ ਬਿਲਾਸ ਕ੍ਰਿਤ ਸੁਖਾ ਸਿੰਘ, ਪੰਨਾ ੧੭੫)

**ਨੋਟ** :- ਭਾਈ ਸੁਖਾ ਸਿੰਘ ਨੇ ਇਸ ਗੁਰ ਬਿਲਾਸ ਵਿਚ ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਬਾਣੀਆਂ ਦਾ ਕੋਈ ਕਥਨ ਨਹੀ ਕੀਤਾ, ਉਹ ਇਨਾਂ ਹੀ ਲਿਖਦਾ ਹੈ।

ਪੜ੍ਹ ਕਰ ਸੁਮੰਤ੍ਰ। ਨਾਨਾ ਇਕੰਤ੍ਰ।
ਕਰ ਸੁੱਧ ਬੁੱਧ। ਭਯੋ ਪੁਰ ਸੁੱਧ।੩੬।।

## (੬)
## ਸ੍ਰੀ ਗੁਰੂ ਪੰਥ ਪ੍ਰਕਾਸ

ਕ੍ਰਿਤ ਭਾਈ ਰਤਨ ਸਿੰਘ 'ਭੰਗੂ' ਸਹੀਦ। ਇਹ ਗ੍ਰੰਥ ਸੰਮਤ ੧੮੯੮ ਬਿਕ੍ਰਮੀ ਵਿਚ ਲਿਖਿਆ ਗਿਆ ਹੈ, ਇਸ ਗ੍ਰੰਥ ਵਿਚ ਪੰਥ ਦੀ ਰਚਨਾ ਸੰਮਤ ੧੭੫੨ ਬਿਕ੍ਰਮੀ ਲਿਖਿਆ ਹੈ। ਸੰਪਾਦਕ ਡਾ. ਜੀਤ ਸਿੰਘ 'ਸੀਤਲ' ਸਿੱਖ ਇਤਿਹਾਸ ਰਿਸਰਚ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ) ਪਹਿਲੀ ਵਾਰ ੨੦੦੦ ਸਤੰਬਰ ੧੯੮੪ ਈਸਵੀ ਵਿਚ ਪ੍ਰਕਾਸ਼ਤ

Namdhari Elibrary NamdhariElibrary@gmail.com

ਹੋਈ। ਇਸ ਗ੍ਰੰਥ ਦੇ ਪੰਨੇ ੭੫ ਤੇ ਲਿਖਿਆ ਹੈ:-

ਪਾਹੁਲ ਖੰਡੇ ਤਯਾਰ ਕਰਵਾਈ, ਜਲ ਮੱਧ ਆਨ ਮਿਠਾਈ ਪਾਈ।
ਤਿਹ ਮੱਧ ਰਾਖੀ ਕਰਦ ਗਡਾਇ, ਸਤਿਗੁਰ ਰਾਖੀ ਕਰਦ ਧਾਰੇ ਦਾਇ।।੬।।
ਦੋਹਰਾ।। ਸ੍ਰੀ ਸਤਿਗੁਰ ਸਤਿਨਾਮ ਰਹਿਓ ਕਰਤਾ ਪੁਰਖ ਉਚਾਰ।
ਅਕਾਲ ਅਕਾਲਹ ਜਾਪ ਕਰ ਤੋਰੀ ਕ੍ਰਿਪਾ ਨਿਜ ਧਾਰ।।੭।।
ਚੌਪਈ।।ਪ੍ਰਿਥਮ ਭਗੌਤੀ ਵਾਰ ਜੁ ਪੌੜੀ, ਪੜ੍ਹ ਪ੍ਰਿਥਮੈ ਸਤਿਗੁਰ ਜੋੜੀ।
ਨੌ ਪਾਤਸ਼ਾਹੀਅਨ ਲਯੋ ਧਿਆਇ, ਅਬ ਦੁਸਮਨ ਪਰ ਹੋਈ ਸਹਾਇ।।੮।।
ਬਹੁੜ ਸਵੈਯੇ ਬੱਤੀ ਉਚਾਰੇ ਸ੍ਰੀ ਸਤਿਗੁਰ ਸ੍ਰੀ ਮੁਖੋਂ ਸਵਾਰੇ।
ਤੇਜ ਤੇਜ ਜੋ ਚੰਡੀ ਬਾਣੀ, ਸੋਊ ਪਾਹੁਲ ਏ ਮੱਧੈ ਠਾਈ।।੯।।
ਤ੍ਰਿਭੰਗੀ ਛੰਦ-
ਖਗ ਖੰਡ ਬਿਹੰਡੰ ਖਲ ਦਲ ਖੰਡੰ, ਅਤਿ ਰਣ ਮੰਡੰ ਬਰ ਬੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ, ਜੋਤਿ ਅਮੰਡੰ ਭਾਨ ਪ੍ਰਭੰ।
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਵਿਖ ਹਰਣੰ ਅਸਿ ਮਰਣੰ।
ਜੈ ਜੈ ਜਗ ਕਾਰਣ ਸ੍ਰਿਸ੍ਰਿ ਉਬਾਰਣ ਮਮ ਪ੍ਰਭ ਪਾਰਣ ਜੈ ਤੇਗੰ।
ਦੋਹਰਾ।ਪ੍ਰਿਥਮ ਅੰਚਰੀ ਭਰੀ ਸ੍ਰੀ ਸਤਿਗੁਰ ਉਨ ਲਲਕਾਰ।
ਸਨਮੁਖ ਨੇਤਰ ਰਖਵਾਇ ਕਰ, ਦਈ ਮੱਧ ਮੈ ਡਾਰ।।੧੦।।

(ਸ੍ਰੀ ਗੁਰ ਪੰਥ ਪ੍ਰਕਾਸ ਕ੍ਰਿਤ ਭਾਈ ਰਤਨ ਸਿੰਘ 'ਭੰਗੂ')

**ਨੋਟ** :- ਭਾਈ ਰਤਨ ਸਿੰਘ 'ਭੰਗੂ' 'ਸ਼ਹੀਦ' ਜੀ ਨੇ ਆਪਣੇ ਇਸ 'ਸ੍ਰੀ ਗੁਰ ਪੰਥ ਪ੍ਰਕਾਸ਼' ਚ ਅੰਮ੍ਰਿਤ ਤਿਆਰ ਕਰਨ ਵੇਲੇ ਪ੍ਰਚਲਤ ਪੰਜ ਬਾਣੀਆਂ ਦੇ ਪੜ੍ਹਨ ਦਾ ਕੋਈ ਵਰਣਨ ਨਹੀਂ ਕੀਤਾ, ਇਸ ਤੋਂ ਸਪਸ਼ਟ ਹੈ ਕਿ ਅੱਜ ਕਲ੍ਹ ਦੀਆਂ ਪੰਜ ਬਾਣੀਆਂ ਨੂੰ ਪੜ੍ਹਨਾ ਇਕ ਮਨਮਤ ਹੈ। ਜੋ ਕਿ ਭਾਈ ਰਤਨ ਸਿੰਘ 'ਭੰਗੂ' ਸ਼ਹੀਦ ਜੀ ਦੇ ਅਨੁਸਾਰ ਨਹੀਂ ਹੈ।

(੭)

## ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਕ੍ਰਿਤ ਭਾਈ ਕਵਿ ਸੰਤੋਖ ਸਿੰਘ ਜੀ ਨੇ ਸੰਮਤ ੧੯੦੦ ਬਿਕ੍ਰਮੀ ਵਿਚ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ ਸੀ। ਜਿਸ ਦੀ ਰੁਤ ੩।ਅੰਸੂ ੧੯ ਵਿਚ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਇਸ ਪ੍ਰਕਾਰ ਲਿਖਦੇ ਹਨ।

**ਚੌਪਈ**।।ਤਿਨ ਛਨ ਬਾਸਨ ਮੰਗਵਾਵਾ।

Namdhari Elibrary NamdhariElibrary@gmail.com

ਸਤੁੱਦ੍ਰਵ ਕੋ ਜਲ ਸੁਚਿ ਅਨਵਾਵਾ।
ਨਿਜ ਆਗੇ ਰਖਵਾਵਨਿ ਕੀਯੋ।
ਜੋ ਕ੍ਰਿਪਾਨ ਦੇਵੀ ਦੀਯੋ।।੧੨।।
ਤਾ ਮਹਿ ਲਗੇ ਫੇਰਨੇ ਸ੍ਵਾਮੀ।
ਬਦਨ ਦਬਤਿ ਬਾਨੀ ਅਭਿਰਾਮੀ।
ਦਇਆ ਸਿੰਘ ਤੇ ਆਦਿਕ ਜੇਈ।
ਪੰਚਹੁ ਖਰੇ ਅੱਗ੍ਰ ਕਰ ਤੇਈ।।੧੩।।
ਬਸਤ੍ਰ ਨਵੀਨ ਸਸਤ੍ਰ ਪਹਿਰਾਏ।
ਜਰਤਿ ਜਵਾਹਰ ਜਿਨ ਸਮਦਾਏ।
ਰੁਚਿਤ ਬਿਭੂਖਨ ਅੰਗ ਸਜਾਏ।
ਅਪਨੇ ਰੂਪ ਸਮਾਨ ਬਨਾਏ।।੧੪।।
ਕਹਹੁ ਵਾਹਿਗੁਰੂ ਦਿਯ ਉਪਦੇਸ਼ਾ।
ਹਾਥ ਜੋਰਿ ਥਿਰ ਸਿੱਖ ਵਿਸ਼ੇਸ਼ਾ।।
**ਜਪੁ ਜੀ ਪਾਠ ਪ੍ਰਿਥਮ ਕਰ ਲੀਨਾ।**
**ਬਹੁ ਸਵੈਯੇ ਪਢਿਬੋ ਕੀਨਾ।।੧੫।।**
**ਪੌੜੀ ਪੰਜ ਅਨੰਦ ਪਢਯੋ ਹੈ।**
ਅੰਮ੍ਰਿਤ ਮੈ ਬਹੁ ਤੇਜ ਬਢਯੋ ਹੈ।
ਤਿਨ ਛਿਨ ਚਟਕ ਆਇਗੇ ਦੋਊ।
ਸ੍ਰੀ ਗੁਰ ਦ੍ਰਿਸਟੀ ਪਰਤਿ ਭੇ ਸੋਊ।।੧੬।।

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁਤ ੩, ਅੰਸੂ ੧੯)

**ਨੋਟ** :- ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਨੇ ਤਿੰਨ ਬਾਣੀਆਂ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹਨੀਆਂ ਦਸ ਰਹੇ ਹਨ। ਜਿਸ ਤਰਾਂ ਕਿ (੧) ਜਪੁਜੀ। (੨) ਸ੍ਵੈਯੇ (੩) ਅਨੰਦ ਸਾਹਿਬ ਦੀਆਂ ਪੰਜ ਪੌੜੀਆਂ। ਇੰਜ ਕਿਉਂ ? ਜਦ ਕਿ ਵਰਤਮਾਨ ਸਮੇਂ ਵਿਚ ਜਾਪ ਸਾਹਿਬ ਜੀ ਤੇ ਚੌਪਈ ਅੰਮ੍ਰਿਤ ਤਿਆਰ ਕਰਨ ਵੇਲੇ ਬਾਣੀਆਂ ਪੜ੍ਹੀਆਂ ਜਾਂਦੀਆਂ ਹਨ।

(ੲ)

## ਸ੍ਰੀ ਗੁਰੂ ਬਿਲਾਸ ਪਾਤਸ਼ਾਹੀ ੧੦

ਕ੍ਰਿਤ ਕਬਿ ਸ੍ਰੀ ਮਹੰਤ ਬਾਬਾ ਸੁਮੇਰ ਸਿੰਘ ਜੀ ਭੱਲੇ, **ਸੰਮਤ ੧੯੩੮ ਬਿਕ੍ਰਮੀ। ਸੰਨ ਸ੍ਰੀ ਗੁਰੂ ਨਾਨਕ ਸ਼ਾਹੀ ੪੧੩** । ਸੰਨ: ਈਸਵੀ ਅਠਾਰਾਂ

Namdhari Elibrary NamdhariElibrary@gmail.com

ਸੈ ਬਿਆਸੀ **੧੮੮੨** ਵਿਚ ਦੀਵਾਨ ਬੂਟਾ ਸਿੰਘ ਸਾਹਿਬ ਮਾਲਕ ਮਤ ਬੈ ਆਫਤਾਬ- ਪੰਜਾਬ ਨੇ ਲਾਹੌਰ ਵਿਚ ਮੁਦ੍ਰਿਤ ਹੋਇਆ। ਇਸ ਸ੍ਰੀ ਗੁਰੂ ਬਿਲਾਸ ਦੇ ਪੰਨੇ ੧੫੮ ਤੇ ਸ੍ਰੀ ਬਾਬਾ ਸੁਮੇਰ ਸਿੰਘ ਜੀ ਲਿਖਦੇ ਹਨ:-

ਲੋਹ ਪਾਤਰ ਸਤਦ੍ਰਵ ਜਲ ਪਾਯੋ **ਫੇਰਨ ਲਾਗੇ ਖੰਡਾ**।।
ਦਯੋ ਆਪ ਆਗਯ ਅਘ ਖੰਡਨ ਜਸਮੰਡਨ ਪਥ ਝੰਡਾ।।
ਪਾਚ੍ਹਨ ਕੋ ਨਿਜ ਅਗ੍ਰਥਿਰਾਯੋ ਸਿਰ ਦਸਤਾਰ ਬੰਧਾਯੋ।।
**ਕਰਦ** ਧਰਾਇ ਸੁ **ਕੰਘਾ** ਸੀਸਹਿ **ਕੱਛ** ਪਿਨਾਇ ਬਨਾਯੋ।।੩।।
ਮਧਯ ਭਾਗ ਕਰ ਜੂਰੇ **ਕੇਸ਼ਨ** ਖੜਗ ਜਨੇਊ ਪਾਯੋ।।
ਕਮਰ ਕਸਾਇ ਜੁਰਾਇ ਦੂਊ ਕਰ ਵਾਹਗੁਰੂ ਉਚਰਾਯੋ।।
ਪਠਯੋ ਪਾਠ **ਜਪਜੀ** ਅਰੁ **ਜਾਪ ਜੀ** ਆਪ **ਸਵੈਯਾ ਅਨੰਦ**।।
ਅੰਮ੍ਰਿਤ ਕੀਓ ਤਿਆਰ ਅਮਿਤ ਬਰ ਅਜਰ ਜਰਨ ਜਗਮਾਨਦ।।੪।।

(ਸ੍ਰੀ ਗੁਰੂ ਬਿਲਾਸ ਪਾਤਸ਼ਾਹੀ ੧੦ ਪੰਨਾ ੧੫੮)

## (੯)
## ਸ੍ਰੀ ਗੁਰੁ ਪੰਥ ਪ੍ਰਕਾਸ਼ ਗ੍ਰੰਥ

ਕ੍ਰਿਤ ਮਹਾਕਵੀ ਗਿਆਨੀ ਗਿਆਨ ਸਿੰਘ ਜੀ ਨੇ ਸੰਮਤ ੧੯੪੬ **ਬਿਕ੍ਰ**ਮੀ ਨੂੰ ਇਹ ਗ੍ਰੰਥ ਲਿਖਿਆ ਹੈ ਸੀ। ਸੰਪਾਦਤ ਸਿੰਘ ਸਾਹਿਬ ਗਿਆਨੀ **ਕਿਰ**ਪਾਲ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਇਆ ਸੀ। ਸ੍ਰੀ ਗੁਰੁ ਪੰਥ ਪ੍ਰਕਾਸ਼ ਭਾਗ ਤੀਜੇ ਦੇ ਪੰਨੇ ੧੫੭੪ ਤੇ ਅੰਮ੍ਰਿਤ ਤਿਆਰ ਕਰਨ ਵੇਲੇ ਇੰਜ ਲਿਖਦੇ ਹਨ।

ਕਬਿੱਤ -
ਬੀਰਨ ਕਾ ਬਾਨਾ ਕਰਿ ਜੰਗ ਕਾ ਮਹਾਨਾ ਲਖਿ,
ਕਟਿ ਮੈਂ ਕਛੱਹਿਰੇ ਅਛਹਿਰੇ ਧਰਾਇ ਹੈ।
ਪੋਸ਼ਸ਼ ਉਢਾਇ ਕਰਵਾਰੈਂ ਗੁਰ ਪਾਇ।
ਦੋਊ ਹਾਥਿ ਜੁਰਵਾਇ ਗੁਰੁ ਮੰਤ੍ਰ ਜਪਾਇ ਕੈ।
**ਪਾਇ** ਲੋਹ ਬਾਸਨ ਮੈਂ ਜਲ ਤੇ ਪਤਾਸੇ,
**ਖੰਡਾ ਸੁ**ਧ ਧਾਰ ਫੇਰਿ, ਦੀਓ ਦੇਵੀ ਥਾ ਜੋ ਭਾਇ ਕੈ।
ਪਾਂਚ ਪਾਂਚ ਪੌੜੀ ਪੜ੍ਹ ਜਪੁ ਜੀ ਔ ਜਾਪੁ ਜੀ ਕੀ,
ਦਸਹੂੰ ਸ੍ਵੈਯੇ ਪੁਨ ਚੋਪਈ ਅਲਾਇ ਕੈ,।।੬੫।।

Namdhari Elibrary NamdhariElibrary@gmail.com

ਆਨੰਦ ਉਚਾਰ ਅਰਦਾਸ ਕਰਿ ਕੈ ਸੁਧਾਰ,
ਅੰਮ੍ਰਿਤ ਤਿਆਰ ਗੁਰੁ ਐਸੇ ਬਿਧਿ ਕੀਨੋ ਹੈ।
**ਪ੍ਰਥਮ ਕਰਦ ਸਾਥ ਆਪ ਗੁਰੁ ਨਾਥ ਲੀਓ,**
ਪਾਛੇ ਆਛੇ ਪਾਂਚ ਆਪ ਸਿੱਖਨ ਕੋ ਦੀਨੋ ਹੈ।
ਪਾਂਚ ਪਾਂਚ ਅਚਿਰੀ ਪਿਲਾਈ ਫਤੇ ਬੁਲਵਾਈ''
ਤਯੋਂ ਹੀ ਸਿਰ ਪਰ ਨੈਨਨ ਪੈ ਚੀਨੋ ਹੈ।
ਬਾਕੀ ਏਕ ਠੌਰ ਪਿਲਵਾਯੋ ਭੇਦ ਹੈ ਨਸਾਯੋ।।
ਇਕ ਜਾਤਿ ਸਭ ਕੋ ਬਨਾਯੋ ਭ੍ਰਮ ਛੀਨੋ ਹੈ।।੬੬।।

(ਸ੍ਰੀ ਗੁਰੂ ਪੰਥ ਪਕਾਸ਼ ਪੰਨਾ ੧੫੭੪-੧੫੭੫)

**ਨੋਟ** :- ਸ੍ਰੀ ਮਾਨ ਜੀ ! ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਰਚਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਅੰਮ੍ਰਿਤ ਤਿਆਰ ਕਰਨ ਵੇਲੇ ਜਪੁਜੀ ਦੀਆਂ ਪੰਜ ਪਉੜੀਆਂ ਤੇ ਇਸ ਤਰਾਂ ਜਾਪੁ ਸਾਹਿਬ ਦੀਆਂ ਵੀ ਪੰਜ ਪਉੜੀਆਂ ਦਾ ਪਾਠ ਲਿਖਿਆ ਹੈ। ਪਰ ਸਿੱਖ ਵਿਦਵਾਨਾਂ ਵਿਚ ਜਪੁਜੀ ਤੇ ਜਾਪੁ ਸਾਹਿਬ ਦਾ ਸੰਪੂਰਨ ਪਾਠ ਕਰਨ ਦਾ ਵਿਧਾਨ ਹੈ। ਇੰਜ ਕਿਉਂ।।

## (੧੦)
## ਖਾਲਸਾ ਧਰਮ ਸ਼ਾਸਤਰ ਦੀ ਪੂਰਬ ਮਿਮਾਂਸਾ

ਸ੍ਰੀ ਅਨੰਦਪੁਰ ਸਾਹਿਬ ਜੀ ਦੇ ਗੱਦੀ ਨਸ਼ੀਨ ਟਿਕਾ ਸਾਹਿਬ ਸੋਢੀ ਰਾਮ ਨਰੈਣ ਸਿੰਘ ਜੀ ਦੀ ਸਰਪ੍ਰਸਤੀ ਵਿਚ ਇਸ ਗ੍ਰੰਥ ਦੀ ਰਚਨਾ, ਅਤੇ ਗੁਰਦਵਾਰਿਆਂ ਤਖਤ ਸਾਹਿਬਾਂ ਅਰ ਪੰਥ ਦੇ ਮੁਖੀਆਂ ਵਲੋਂ ਸੁਧਾਈ ਤਥਾ ਪ੍ਰਵਾਨਗੀ ਹੋ ਕਰ ਸੰਮਤ ੧੯੭੦ ਬਿਕ੍ਰਮੀ, ਸੰਨ ੧੯੧੪ ਈਸਵੀ ਤੇ ਸੰਮਤ ਨਾਨਕ ਸ਼ਾਹੀ ੪੪੫ ਵਿਚ ਸਰਦਾਰ ਬੁੱਧ ਸਿੰਘ ਮੈਨੇਜਰ ਦੇ ਪ੍ਰਬੰਧ ਨਾਲ ਸ੍ਰੀ ਗੁਰਮਤਿ ਪ੍ਰੈਸ ਸ੍ਰੀ ਅੰਮ੍ਰਿਤਸਰ ਜੀ ਵਿਚ ਪ੍ਰਕਾਸ਼ਤ ਹੋਇਆ ਸੀ। ਜਿਸ ਦੇ ਪੰਨੇ ੧੩੭ ਤੇ (੨੪) ''ਖੰਡੇ ਦੇ ਅੰਮ੍ਰਿਤ ਦੇ ਸਜਾਉਣ ਦੀ ਬਿਧੀ'' ਇਸ ਤਰਾਂ ਲਿਖੀ ਹੈ। ਵੇਖੋ:-

(੪੦) ਅੰਮ੍ਰਿਤ ਸਜਾਉਣ ਵੇਲੇ ਪੰਜਾਂ ਸਿੰਘਾਂ ਵਲੋਂ ਪਹਿਲਾਂ ਮੁਖੀਆ ਸਿੰਘ ਬੀਰ ਆਸਨ ਬੈਠ ਕਰ ਟੇਕਣੀ ਪਰ ਸੁਨੈਹਰਾ ਟਕਾਇ ਕਰ ਲੋੜ ਮੂਜਮ ਜਲ ਸੁਨੈਹਰੇ ਵਿਚ ਪਾਏ ਅਤੇ ਪਤਾਸੇ ਗੁਰ ਕੇ ਦਰਬਾਰੋਂ ਪਾਏ ਜਾਣ ਜੋ ਸ੍ਰੀ ਮਤੀ ਮਾਤਾ ਜੀ ਨੇ ਘਰੋਂ ਲਿਆਇ ਕਰਿ ਪਾਏ ਸਨ। ਦੋ ਧਾਰਾ

Namdhari Elibrary NamdhariElibrary@gmail.com

ਖੰਡਾ ਸੁਨੈਹਰੇ ਵਿਚ ਪਾਇ ਕਰ ਡੰਡੀ ਮੁੱਠ ਵਿਚ ਰੱਖ ਧਾਰ ਦੇ ਬਲ ਐਸੀ ਬਿਧੀ ਨਾਲ ਫੇਰੇ ਕਿ ਖੰਡਾ ਚਕ੍ਰ ਖਾ ਕੇ ਨਾ ਫਿਰੇ ਸਿੱਧਾ ਫਿਰੇ ਅਤੇ ਅੰਮ੍ਰਿਤ ਤੋਂ ਬਾਹਰ ਨਾ ਨਿਕਲੇ।

(੪੧) ਖੰਡਾ ਫੇਰਨ ਦੇ ਤੰਤ੍ਰ ਦੇ ਨਾਲ ਮੰਤ੍ਰ ਰੂਪੀ ਬਾਣੀ ਜਪੁ, ਜਾਪੁ ਅਤੇ ਅਕਾਲਿ ਉਸਤਤ ਦੇ ਸਵੈਯੇ "ਸ੍ਰਾਵਗ ਸੁਧ ਸਮੂਹ ਸਿਧਾਨ ਕੇ" ਦਾ ਪਾਠ ਇਕਾਗਰ ਮਨ ਹੋ ਕਰਕੇ ਕਰੇ ਨੇਤ੍ਰ ਅੰਮ੍ਰਿਤ ਦੇ ਵਿਚ ਲਗਾਈ ਰੱਖੇ। ਇਸੀ ਪ੍ਰਕਾਰ ਆਪਣੇ ਉਪਯੋਗੀ ਸੰਗੀਆਂ ਤੋਂ ਭੀ ਵਾਰੀ ਵਾਰੀ ਖੰਡਾਂ ਫਿਰਵਾਇ ਕਰ ਸਵੈਯੇ ਪੜ੍ਹਵਾਏ। ਉਪਰੰਤ ਪੰਜਵਾਂ ਸਿੰਘ ਖੰਡਾ ਅੰਮ੍ਰਿਤ ਵਿਚ ਫੇਰਦਾ ਹੋਇਆ "ਹਮਰੀ ਕਰੋ ਹਾਥ ਦੈ ਰੱਛਾ ਤੋਂ ਲੇ ਕਰ ਚੂਕ ਹੋਇ ਕਬ ਲੇਹੁ ਸੁਧਾਰੋ" ਤਕ ਚੌਪਈ ਦਾ ਪਾਠ ਕਰ ਕੇ ਅਨੰਦ ਜੀ ਦਾ ਪਾਠ ਕਰ ਭੋਗ ਪਾਏ।

(ਖਾਲਸਾ ਧਰਮ ਸ਼ਾਸਤ੍ਰ ਪੰਨਾ ੧੩੭-੧੩੮)

**ਨੋਟ** :- ਇਸ ਖਾਲਸਾ ਧਰਮ ਸ਼ਾਸਤ੍ਰ ਦੇ ਲੇਖ ਤੋਂ ਅੰਮ੍ਰਿਤ ਤਿਆਰ ਕਰਨ ਲਈ ਵਰਤਮਾਨ ਸਮੇਂ ਦੀਆਂ ਪੰਜ ਬਾਣੀਆਂ ਪੜ੍ਹਨ ਦੀ ਆਗਿਆ ਸਪਸ਼ਟ ਹੋ ਜਾਂਦੀ ਹੈ, ਕਿ ਇਸ ਖਾਲਸਾ ਧਰਮ ਸ਼ਾਸਤ੍ਰ ਗ੍ਰੰਥ ਦੀ ਰਚਨਾ ਤੋਂ ਪਹਿਲੇ ਕਿਸੇ ਸਿੱਖ ਇਤਿਹਾਸਕਾਰ ਨੇ ਅੰਮ੍ਰਿਤ ਤਿਆਰ ਕਰਨ ਵੇਲੇ ਪੰਜ ਬਾਣੀਆਂ ਪੜ੍ਹਨ ਦਾ ਕੋਈ ਵਰਣਨ ਨਹੀਂ ਕੀਤਾ।

## (੧੧)
## ਮਹਾਨ ਕੋਸ਼

ਕ੍ਰਿਤ ਭਾਈ ਕਾਨ੍ਹ ਸਿੰਘ 'ਨਾਭਾ' ਨੇ ਪਹਿਲੀ ਵਾਰ ਸੰਨ ੧੯੩੦ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ ਸੀ। ਜਿਸ ਦੇ ਪੰਜਵੇਂ ਅਡੀਸ਼ਨ ਦੇ ਪੰਨੇ ੭੭ ਤੇ ਅੰਮ੍ਰਿਤ ਤਿਆਰ ਕਰਨ ਤੇ ਛਕਾਨ ਦੀ ਵਿਧੀ ਦਸਦੇ ਹੋਏ ਲਿਖਦੇ ਹਨ। ਵੇਖੋ:-

"ਅੰਮ੍ਰਿਤ ਸੰਸਕਾਰ, ਸਿੱਖ ਧਰਮ ਦਾ ਦੂਜਾ ਸੰਸਕਾਰ ਜਿਸ ਦੀ ਰੀਤਿ ਇਉ ਹੈ:-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਦੀਵਾਨ ਦੇ ਪੰਜ ਚੁਣੇ ਹੋਏ ਖੜਗਧਾਰੀ ਸਿੰਘ ਕਰਣੀ ਦੇ ਪੂਰੇ ਸਰਬ ਲੋਹ ਦੇ ਬਰਤਨ ਵਿਚ ਜਲ ਅਤੇ ਪਤਾਸੇ ਮਿਲਾ ਕੇ ਯਥਾ ਕ੍ਰਮ 'ਵੀਰਾਸਨ' ਲਗਾ ਕੇ ਖੰਡਾ ਫੇਰਦੇ ਹੋਇ ਇਕ ਮਨ ਹੋ ਕੇ ਜਪੁ, ਜਾਪ, ਸਵੈਯੈ ਚੌਪਈ ਅਤੇ ਅਨੰਦ ਦਾ ਪਾਠ ਕਰਨ ਬਾਣੀ ਦਾ ਭੋਗ ਪਾ ਕੇ ਅਰਦਾਸਾ ਸੋਧ ਕੇ ਅੰਮ੍ਰਿਤ ਛਕਾਇਆ ਜਾਵੇ।"

**ਨੋਟ** :- 'ਮਹਾਨ ਕੋਸ਼' ਦੇ ਉਪ੍ਰੋਕਤ ਲੇਖ ਤੋਂ ਇਹ ਸਪਸ਼ਟ ਹੋ ਜਾਂਦਾ

Namdhari Elibrary NamdhariElibrary@gmail.com

ਹੈ ਕਿ ਅੰਮ੍ਰਿਤ ਤਿਆਰ ਕਰਨ ਵੇਲੇ ਹਰ ਇਕ ਬਾਣੀ ਨੂੰ ਪੂਰਾ ਪੂਰਾ ਪੜ੍ਹਿਆ ਜਾਵੇ। ਪਰ ਦਫ਼ਤਰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਈ 'ਸਿੱਖ ਰਹਿਤ ਮਰਯਾਦਾ' ਵਿਚ ਬੇਨਤੀ ਚੌਪਈ (ਹਮਰੀ ਕਰੋ ਹਾਥ ਦੇ ਰੱਛਾ ਤੋਂ ਲੈ ਕੇ ਦੁਸ਼ਟ ਦੋਖ ਤੇ ਲੇਹੁ ਬਚਾਈ ਤਕ) ਤੇ ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਤੇ ਇਕ ਅੰਤਲੀ ਪਉੜੀ ਪੜ੍ਹਨ ਦੀ ਸਲਾਹ ਦਿੱਤੀ ਹੈ। ਇੰਜ਼ ਕਿਉਂ ?

## (੧੨)
## ਸਿੱਖ ਰਹਿਤ-ਮਰਯਾਦਾ

ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਚੌਧਵੀਂ ਐਡੀਸ਼ਨ ਨਵੰਬਰ ੧੯੭੯ ਈਸਵੀ ਵਿਚ ਪ੍ਰਕਾਸ਼ਤ ਹੋਣ ਵਾਲੇ ਸਿੱਖ ਰਹਿਤ ਮਰਯਾਦਾ ਦੇ ਪੰਨੇ ੨੫ ਤੇ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਇਸ ਤਰ੍ਹਾਂ ਲਿਖੀ ਹੈ। ਵੇਖੋ:-

(ਘ) ਬਾਟੇ ਵਿਚ ਸਵੱਛ ਜਲ ਤੇ ਪਤਾਸੇ ਪਾਏ ਜਾਣ ਤੇ ਪੰਜ ਪਿਆਰੇ ਬਾਟੇ ਦੇ ਇਰਦ ਗਿਰਦ ਬੀਰ ਆਸਨ ਹੋ ਕੇ ਬੈਠ ਜਾਣ।

(ਙ) ਤੇ ਇਹਨਾਂ ਬਾਣੀਆਂ ਦਾ ਪਾਠ ਕਰਨ:-
ਜਪੁ, ਜਾਪ, ੧੦ ਸਵੈਯੇ (ਸ੍ਰਾਵਗ ਸੁਧ ਵਾਲੇ) ਬੇਨਤੀ ਚੌਪਈ (ਹਮਰੀ ਕਰੋ ਹਾਥ ਦੈ ਰੱਛਾ ਤੋਂ ਲੈ ਕੇ ਦੁਸ਼ਟ ਦੋਖ ਤੇ ਲੇਹੁ ਬਚਾਈ ਤਕ) ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਤੇ ਇਕ ਅੰਤਲੀ ਪਉੜੀ।

(ਚ) ਹਰ ਇਕ ਬਾਣੀ ਪੜ੍ਹਨ ਵਾਲਾ ਖੱਬਾ ਹੱਥ ਬਾਟੇ ਦੇ ਕੰਢੇ ਤੇ ਧਰੇ ਤੇ ਸੱਜੇ ਹੱਥ ਨਾਲ ਖੰਡਾ ਜਲ ਵਿਚ ਫੇਰੀ ਜਾਵੇ। ਸੁਰਤ ਇਕਾਗਰ ਹੋਵੇ। ਬਾਕੀ ਦਿਆਂ ਦੇ ਦੋਵੇਂ ਹੱਥ ਬਾਟੇ ਦੇ ਕੰਢੇ ਤੇ ਧਿਆਨ ਅੰਮ੍ਰਿਤ ਵਲ ਟਿਕੇ।

(ਛ) ਪਾਠ ਹੋਣ ਮਗਰੋਂ ਪਿਆਰਿਆਂ ਵਿਚੋਂ ਕੋਈ ਅਰਦਾਸ ਕਰੇ।''

(ਸਿੱਖ ਰਹਿਤ ਮਰਯਾਦਾ, ਪੰਨਾ੨੫)

**ਨੋਟ** :- ਇਥੇ ਹੀ ਬਸ ਨਹੀ ਵੇਖੋ:- ਸਿੱਖ ਰਹਿਤ ਮਰਯਾਦਾ ਇਕ ਲੱਖ ੪੮ ਹਜ਼ਾਰ ਕਾਪੀ ਛਪ ਜਾਣ ਦੇ ਬਾਦ ਦਫ਼ਤਰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੂੰ ਹੋਸ਼ ਆਈ ਕਿ ਅਨੰਦ ਸਾਹਿਬ ਸੰਪੂਰਨ ਪੜ੍ਹਨਾ ਚਾਹੀਦਾ ਹੈ। ਵੇਖੋ :-

(ਸਿੱਖ ਰਹਿਤ ਮਰਯਾਦਾ) 'ਗੁਰਮਤਿ ਪ੍ਰਕਾਸ਼' ਮਾਸਕ ਪਤ੍ਰ ਸਤੰਬਰ

Namdhari Elibrary NamdhariElibrary@gmail.com

੧੯੯੨ ਈਸਵੀ ਵਿਚ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਣ ਵਾਲੇ ਦੇ ਪੰਨੇ ੮੧ ਤੇ ਅੰਮ੍ਰਿਤ ਤਿਆਰ ਕਰਨ ਵੇਲੇ ਪੜ੍ਹਨ ਵਾਲੀਆਂ ਬਾਣੀਆਂ ਦਾ ਵੇਰਵਾ ਇੰਜ ਕਰਦੇ ਹਨ। ਵੇਖੋ:-

(ਙ) ਤੇ ਇਹਨਾਂ ਬਾਣੀਆਂ ਦਾ ਪਾਠ ਕਰਨ:-

ਜਪੁ, ਜਾਪ, ੧੦ ਸਵੈਯੇ (ਸ੍ਰਾਵਗ ਸੁਧ ਵਾਲੇ) ਬੇਨਤੀ ਚੌਪਈ (ਹਮਰੀ ਕਰੋ ਹਾਥ ਦੇ ਰੱਛਾ ਤੋਂ ਲੈ ਕੇ ਦੁਸ਼ਟ ਦੋਖ ਤੇ ਲੇਹੁ ਬਚਾਈ ਤਕ) ਅਨੰਦ ਸਾਹਿਬ।'' (ਗੁਰਮਤਿ ਪ੍ਰਕਾਸ਼ ਸਤੰਬਰ ੧੯੯੨ ਪੰ:, ੮੧ ਵਿਚੋਂ)

**ਲੇਖਕ ਵਲੋਂ** :- ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਦੇ ਸਕੱਤਰ ਸਾਹਿਬ ਜੀ ਪਾਸੋਂ ਕੀ ਇਹ ਪੁੱਛ ਸਕਦਾ ਹੈ ਕਿ ਤੁਹਾਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਅੰਮ੍ਰਿਤ ਤਿਆਰ ਕਰਨ ਵੇਲੇ ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਤੇ ਇਕ ਅੰਤਲੀ ਪਉੜੀ ਪੜ੍ਹਨ ਲਈ ਹੁਕਮ ਹੈ ਕਿ ਅਨੰਦ ਸਾਹਿਬ ਸੰਪੂਰਨ ਪੜ੍ਹਨ ਦਾ ? ਸੋ ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨੀ ਜੀ।

(੧੩)

## ਗੁਰਬਾਣੀ ਪਾਠ ਦਰਸ਼ਨ ਦੇ ਪਹਿਲੇ ਭਾਗ ਵਿਚੋਂ

ਗੁਰਮਤਿ ਰਹਿਤ ਮਰਯਾਦਾ ਦਾ ਕਰਤਾ-ਸ੍ਰੀ ਮਾਨ ਪੰਥ ਵਿਦਿਆ ਰਤਨ ਮਾਰਤੰਡ ਸਚ ਖੰਡ ਵਾਸੀ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲਾ (ਫਿਰੋਜਪੁਰ)।

ਪ੍ਰਕਾਸ਼ਕ - ਸ੍ਰੀ ਮਾਨ ਸੰਤ ਗਿਆਨੀ ਮੋਹਣ ਸਿੰਘ ਜੀ ਭਿੰਡਰਾਂਵਾਲੇ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ (ਫਿਰੋਜਪੁਰ) ਪੰਜਵੀ ਵਾਰ ੧ ਜਨਵਰੀ ਸੰਨ ੧੯੮੧ ਈਸਵੀ ਵਿਚ ਛਪਣ ਵਾਲੇ ਦੇ ਪੰਨੇ ੫੫ ਤੇ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਇਸ ਤਰਾਂ ਲਿਖੀ ਹੈ ਵੇਖੋ:-

''ਪਹਿਲੇ ਸਿੰਘ ਨੇ ਸ੍ਰੀ ਜਪੁ ਜੀ ਦਾ ਪਾਠ ਕਰਨਾ, ਉਚੀ ਸੁਰ ਨਾਲ। ਤੇ ਬਾਕੀ ਹੌਲੀ ਹੌਲੀ ਮੁੱਖ ਵਿਚ ਪੜ੍ਹਦੇ ਜਾਣ ਤੇ ਸੁਣਨ। ਫਿਰ ਦੂਜੇ ਸਿੰਘ ਨੂੰ ਖੰਡਾ ਫੜਾਵੇ, ਖੰਡਾ ਫੜਾਉਣ ਲਗਿਆਂ ਉਸ ਦੇ ਹੱਥ ਵਿਚ ਫੜਾਵੇ ਤੇ ਅੰਮ੍ਰਿਤ ਤੋਂ ਬਾਹਰ ਨਾ ਕੱਢੇ ਤੇ ਕ੍ਰਿਪਾਨ ਵੀ ਬਾਟੇ ਨਾਲ ਲਗੀ ਹੀ ਫਿਰਾਵੇ। ਜਪੁਜੀ ਸਾਹਿਬ ਪੂਰੇ ਹੋਏ ਤੋਂ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ਬੁਲਾਉਣੀ ਤੇ ਫਿਰ ਦੂਜਾ ਸਿੰਘ ਜਾਪੁ ਸਾਹਿਬ ਪੜ੍ਹੇ ਤੇ ਤੀਜਾ ਸਿੰਘ ਤ੍ਵ ਪ੍ਰਸਾਦਿ ਸਵੈਯੇ ਪੜ੍ਹੇ। ਤੇ ਚੌਥਾ ਸਿੰਘ ਕਬਿਯੋ ਬਾਚ ਬੇਨਤੀ ਚੌਪਈ

Namdhari Elibrary NamdhariElibrary@gmail.com

ਪੜ੍ਹੇ ਸਾਰੀ 'ਤੀਰ ਸਤੁਦ੍ਰਵ ਗ੍ਰੰਥ ਸੁਧਾਰਾ' ਤਕ। ਉਪਰੋਕਤ ਸਵੈਯਾ 'ਪਾਇ ਗਹੇ' ਉਪਰੰਤ ਦੋਹਿਰਾ- 'ਸਗਲ ਦੁਆਰ ਕੋ ਛਾਡ ਕੈ' ਤੇ ਪੰਜਵਾਂ ਸਿੰਘ ਸ੍ਰੀ ਅਨੰਦ ਸਾਹਿਬ ਸਾਰਾ (੪੦) ਪਉੜੀਆਂ ਪੜ੍ਹੇ ਹਰ ਇਕ ਬਾਣੀ ਪੜ੍ਹ ਕੇ

''ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ।।''

ਬੁਲਾਉਣੀ। ਬਾਣੀ ਪੜ੍ਹਦਿਆਂ ਗੱਲ ਉਕਾ ਹੀ ਨਹੀਂ ਕਰਨੀ। ਨਿਗ੍ਹਾ ਨਹੀਂ ਪਾਸੇ ਕਰਨੀ। ਏਸ ਪ੍ਰਕਾਰ ਅੰਮ੍ਰਿਤ ਪ੍ਰਚਾਰ ਦੀ ਮਰਯਾਦਾ ਹੈ ਅਤੇ ਬੀਰ ਆਸਨ ਕਰ ਕੇ ਬੈਠਣਾ, ਸੱਜਾ ਗੋਡਾ ਖੜ੍ਹਾ ਕਰ ਕੇ।''

**ਨੋਟ** :- ਭਿੰਡਰਾਵਾਲੀ ਸੰਪ੍ਰਦਾ ਵਿਚ ਅੰਮ੍ਰਿਤ ਤਿਆਰ ਕਰਨ ਸਮੇਂ ਸਤ ਬਾਣੀਆਂ ਪੜ੍ਹਨ ਦਾ ਵਿਧਾਂਨ ਹੈ। ਵੇਖੋ:-

(੧) ਸ੍ਰੀ ਜਪੁ ਜੀ ਸਾਹਿਬ।
(੨) ਸ੍ਰੀ ਜਾਪੁ ਸਾਹਿਬ।
(੩) ਤ੍ਵ ਪ੍ਰਸਾਦਿ ਸਵੈਯੇ।
(੪) ਕਵਿਯੋ ਬਾਚ ਬੇਨਤੀ ਚੌਪਈ ਸੰਪੂਰਨ।
(੫) ਸਵੈਯਾ 'ਪਾਇ ਗਹੇ'
(੬) ਦੋਹਰਾ 'ਸਗਲ ਦੁਆਰ ਕੋ ਛਾਡ ਕੈ।
(੭) ਅਨੰਦ ਸਾਹਿਬ ਸੰਪੂਰਨ।

**ਪ੍ਰਸ਼ਨ** :- ਕੀ ਇਹ ਸੱਤ ਬਾਣੀਆਂ ਪੜ੍ਹਨ ਦੀ ਆਗਿਆ ਸਤਿਗੁਰਾਂ ਵਲੋਂ ਹੈ ਕਿ ਭਿੰਡਰਾਵਾਲੀ ਸੰਪ੍ਰਦਾ ਦੀ ਆਪਣੀ ਮਰਯਾਦਾ ਹੈ ?

**ਲੇਖਕ ਵਲੋਂ**:- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਹੁਣ ਮੁੜ ਪਿੱਛੇ ਚਲੀਏ ਆਪ ਜੀ ਦੇ ਲੇਖ ਅਨੁਸਾਰ ਇਹ ਠੀਕ ਮੰਨ ਲਿਆ ਜਾਏ ਕਿ ਭਾਈ ਗੁਰਦਾਸ ਜੀ ਨੇ 'ਗੁਰ ਕਾ ਸਬਦਿ ਹੀ ਗੁਰੂ ਦੀ ਮੂਰਤਿ ਹੈ; ਤਾਂ ਫਿਰ ਵਾਰ ਪਹਿਲੀ ਦੀ ਪਉੜੀ ੨੩ ਵਿਚ ਇੰਜ ਕਿਉ ਲਿਖਿਆ ਹੈ ਕਿ -

ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਇਆ
ਚਰਣ ਧੋਇ ਰਹਿਰਾਸ ਕਰਿ ਚਰਨਾਂਮ੍ਰਿਤ ਸਿਖਾਂ ਪੀਲਾਇਆ।।੨੩।।

(ਭਾਈ ਗੁਰਦਾਸ ਜੀ ਵਾਰ ੧ ਪਉੜੀ ੨੩ ਵਿਚੋਂ)

ਸ੍ਰੀ ਮਾਨ ਪ੍ਰਿੰਸੀਪਲ ਜੀ ! ਜੇਕਰ ਆਪ ਜੀ ਗੁਰੂ ਮੂਰਤਿ ਦੀ ਪੂਜਾ ਕਰਨ ਦੇ ਵਿਧਾਨ ਨੂੰ ਨਹੀਂ ਮੰਨਦੇ ਤਾਂ ਫਿਰ ਭਾਈ ਗੁਰਦਾਸ ਜੀ ਨੇ ਗੁਰੂ ਦੇ ਚਰਣ ਧੋ ਕੇ ਸਿੱਖਾਂ ਨੂੰ ਪਿਲਾਣ ਦੇ ਸਿਧਾਂਤ ਨੂੰ ਕਿਉਂ ਸਵੀਕਾਰ ਕੀਤਾ ? ਕੀ ਇਥੇ ਵੀ ਗੁਰੂ ਦੇ ਸਬਦ ਨੂੰ ਧੋ ਕੇ ਸਿੱਖਾਂ ਨੂੰ ਪਿਲਾਇਆ ਜਾਏ ? ਪ੍ਰਿੰਸੀਪਲ ਜੀ ਧੰਨ ਹੋ।

Namdhari Elibrary NamdhariElibrary@gmail.com

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਬਾਕੀ ਰਿਹਾ – ਖੰਡੇ ਦੇ ਅੰਮ੍ਰਿਤ ਦੇ ਪਿਲਾਉਣ ਦੀ ਗੱਲ। ਲੇਖਕ ਨੇ ਉਪ੍ਰੋਕਤ ਪੁਰਾਤਨ ਤੇ ਨਵੀਨ ਸਿੱਖ ਵਿਦਵਾਨਾਂ ਦੇ ਲੇਖਾਂ ਦੇ ਪ੍ਰਮਾਣ ਪ੍ਰਗਟ ਕੀਤੇ ਹਨ, ਜਿਨ੍ਹਾਂ ਤੇ ਆਪ ਜੀ ਵਿਚਾਰ ਕਰਕੇ ਇਹ ਦੱਸੋ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਤਿਆਰ ਕਿਵੇਂ ਕੀਤਾ ਤੇ ਕਿਹੜੀ ਕਿਹੜੀ ਬਾਣੀ ਪੜ੍ਹੀ ਗਈ ਸੀ? ਜਿਸ ਦਾ ਕੋਈ ਗੁਰੂ ਸਾਹਿਬਾਂ ਦਾ ਮੁੱਖ ਵਾਕ ਦਾ ਪ੍ਰਮਾਣ ਯਾ ਸਮਕਾਲੀ ਹੱਥ ਲਿਖਤ ਇਤਹਾਸਕ ਪ੍ਰਮਾਣ ਪ੍ਰਗਟ ਕਰੋ।

ਲੇਖਕ ਨੂੰ ਅਜੇ ਤਕ ਇਹੋ ਜਿਹਾ ਕੋਈ ਨਿਰਸੰਸੇ ਯੁਕਤ ਠੀਕ ਠੀਕ ਮੁਖੱਵਾਕ ਜਾਂ ਸਮਕਾਲੀ ਸਿੱਖ ਇਤਿਹਾਸਕ ਪ੍ਰਮਾਣ ਨਹੀਂ ਮਿਲਿਆ ਜਿਸ ਤੋਂ ਇਹ ਸਿੱਧ ਹੋ ਸਕੇ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ ਕਿ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਣਾ ਚਾਹੀਦਾ ਹੈ ਤੇ ਗੁਰੂ ਦੇ ਚਰਣ ਧੋ ਕੇ ਨਹੀਂ ਪਿਲਾਣੇ ਚਾਹੀਦੇ।

**ਸ੍ਰੀਮਾਨ ਪ੍ਰਿੰਸੀਪਲ ਜੀ ! ਜਦ ਤਕ ਸ੍ਰੀ ਮੁਖਵਾਕ ਯਾ ਸਮਕਾਲੀ ਸਿੱਖ ਇਤਿਹਾਸਕ ਪ੍ਰਮਾਣ ਪ੍ਰਗਟ ਨਹੀਂ ਕਰਦੇ, ਤਦ ਤਕ ਗੁਰੂ ਦੇ ਚਰਨ ਜਲ ਨਾਲ ਧੋ ਕੇ ਪਿਲਾਉਣ ਦੇ ਵਿਧਾਨ ਦਾ ਤੁਸੀਂ ਖੰਡਨ ਨਹੀਂ ਕਰ ਸਕਦੇ। ਇਸ ਉਪ੍ਰੋਕਤ ਲੇਖ ਤੋਂ ਦੇਹਧਾਰੀ ਗੁਰੂ ਧਾਰਣ ਕਰਨਾ ਤੇ ਗੁਰੂ ਦੀ ਮੂਰਤਿ ਦਾ ਧਿਆਨ ਕਰਨਾ ਤੇ ਗੁਰੂ ਦੇ ਚਰਨ ਜਲ ਨਾਲ ਧੋ ਕੇ ਪੀਣੇ ਇਹ ਤਿੰਨੇ ਵਿਧਾਨ ਸਿੱਖਾਂ ਨੂੰ ਮੰਨਣੇ ਪੈਣਗੇ। ਤਦ ਹੀ ਅਸੀਂ ਗੁਰੂ ਵਾਲੇ ਅਖਵਾ ਸਕਦੇ ਹਾਂ।**

Namdhari Elibrary NamdhariElibrary@gmail.com

੧ੴ ਸਤਿ ਗੁਰਪ੍ਰਸਾਦਿ।।

# ਕੀ ਸਾਡੇ ਸਤਿਗੁਰੂ ਜੀ ਦੁਰਗਾ ਮਾਤਾ ਦੇ ਪੁਜਾਰੀ ਸਨ ?

ਪਿਆਰੇ ਸੱਜਣੋਂ ! ਲੇਖਕ ਨੇ ਸੰਨ ੧੯੮੯ ਈਸਵੀ ਵਿਚ ''ਹਮ ਹਿੰਦੂ ਹੈਂ'' ਨਾਮ ਦੀ ਇਕ ਪੁਸਤਕ ਪ੍ਰਕਾਸ਼ਤ ਕਰਵਾਈ ਸੀ, ਜਿਸ ਦੇ ਪੰਨਾ ੬੮ ਵਿਚ ਗੁਰੂ ਇਤਿਹਾਸ ਦੇ ਸ੍ਰੀ ਗੁਰੂ ਬਿਲਾਸ ਪਾਤਸ਼ਾਹੀ ੬ ਦੇ ਵਿਚੋਂ ਚਾਰ ਕੁ ਬੰਦਾਂ ਦਾ ਇਕ ਹਵਾਲਾ ਦੱਸ ਕੇ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੁਰਗਾ ਮਾਤਾ ਦੀ ਪੂਜਾ-ਅਰਚਾ ਕਰਣੀ ਦਰਸਾਈ ਸੀ। ਪਰ ਮੇਰੇ ਪ੍ਰਮ ਮਿਤ੍ਰ ਪ੍ਰਿੰਸੀਪਲ ਲਾਭ ਸਿੰਘ ਜੀ ਨੇ ਓਸ ਲੇਖ ਦਾ ਵਿਰੋਧ ਕਰਦਿਆਂ ਹੋਇਆਂ 'ਗੁਰਮਤਿ ਪਕਾਸ਼' ਮਾਸਕ ਪਤ੍ਰ ਵਿਚ ਇਕ ਗਰਮੋ ਗਰਮ ਲੇਖ ਪ੍ਰਕਾਸ਼ਤ ਕਰਵਾਇਆ। ਜਿਸ ਦੇ ਉੱਤਰ ਵਿਚ ਦਾਸ ਨੇ ਹੇਠਲਾ ਲੇਖ ਪ੍ਰਕਾਸ਼ਤ ਕੀਤਾ ਹੈ। - ਸਤਿਕਾਰ ਯੋਗ ਪ੍ਰਿੰਸੀਪਲ ਲਾਭ ਸਿੰਘ ਜੀ ਨੇ ਗੁਰਮਤਿ ਪ੍ਰਕਾਸ਼ ਅਕਤੂਬਰ ੧੯੯੦ ਈਸਵੀ ਦੇ ਪੰਨੇ ੮੫ ਤੇ ੮੭ ਵਿਚ ਲਿਖਦੇ ਹਨ:-

''ਹਮ ਹਿੰਦੂ ਹੈਂ ਨਾਮ ਦੀ ਹਿੰਦੀ ਪੁਸਤਕ ਦੇ ਪੰਨਾ ੬੮ ਉਪਰ ਰਾਜੇਂਦਰ ਸਿੰਹੁ ਨਿਰਾਲਾ ਨਾਂ ਦਾ ਹਿੰਦੂ ਲੇਖਕ ਲਿਖਦਾ ਹੈ,ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਦੁਰਗਾ ਦੇਵੀ ਦੀ ਪੂਜਾ ਅਰਚਨਾ।'' ਸਿੱਖ ਧਰਮ ਦੇ ਸ਼ਤਰੂ ਇਸ ਦੁਸ਼ਟ ਲੇਖਕ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੁਰਗਾ ਦੇਵੀ ਦਾ ਪੁਜਾਰੀ ਸਿੱਧ ਕਰਨ ਲਈ ਸੋਹਨ ਕਵੀ ਦੀ ਰਚਨਾ ਗੁਰਬਿਲਾਸ ਪਾਤਸਾਹੀ ਛੇਵੀ ਦੇ ਦੂਜੇ ਅਧਿਆਇ ਵਿਚੋਂ ਬੰਦ ਨੰਬਰ ੧੦੩ ਤੋਂ ਬੰਦ ਨੰਬਰ ੧੦੭ ਤੱਕ ਦਿੱਤੇ ਦੋਹਰੇ, ਚੌਪਈ ਅਤੇ ਸਵਈਏ ਦਾ ਪ੍ਰਮਾਣ ਪੇਸ਼ ਕੀਤਾ ਹੈ। .........

''ਰਾਜੇਂਦਰ ਸਿੰਹੁ ਨਿਰਾਲਾ ਨਾਂ ਦੇ ਇਸ ਲੇਖਕ ਨੂੰ ਬਦਮਾਸ਼ੀ ਇਹ ਸੁੱਝੀ ਕਿ ਸਿੱਖਾਂ ਦੇ ਇਹਨਾਂ ਆਪਣੇ ਪੁਰਾਤਨ ਗ੍ਰੰਥ ਦੇ ਅਜੇਹੇ ਪ੍ਰਮਾਣਾਂ ਦੇ ਆਧਾਰ ਤੇ ਹੀ ਸਿੱਖ ਗੁਰੂ ਸਾਹਿਬਾਨ ਨੂੰ ਦੇਵੀਆਂ ਅਤੇ ਮੂਰਤੀਆਂ ਦੇ ਪੁਜਾਰੀ ਅਤੇ ਸਿੱਖਾਂ ਨੂੰ ਹਿੰਦੂ ਸਿੱਧ ਕਰਨ ਦਾ ਕੁਕਰਮ ਕੀਤਾ ਜਾ ਸਕਦਾ ਹੈ। ਸੋ ਇਸ ਰਾਜੇਂਦਰ ਸਿੰਹੁ ਨਿਰਾਲਾ ਇਸ ਕੁਚੇਸ਼ਟਾ ਭਰਪੂਰ ਨਵੀਨ ਖੋਜ ਦੇ ਪਿਛੋਕੜ ਵਿਚ ਉਸ ਦੀਆਂ ਇਹ ਮਲੀਨ ਭਾਵਨਾਵਾਂ ਅਤੇ ਨੀਚ ਪਰਵਿਰਤੀਆਂ ਕਾਰਜਸ਼ੀਲ ਹਨ।''

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮੁੱਚੇ ਸਿੱਖ ਸਿਧਾਂਤਾਂ ਦੀ ਆਧਾਰ ਸ਼ਿਲਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦੇ ਕੁਲ ੫੮੯੫ ਪਦਿਆਂ ਅਸ਼ਟਪਦੀਆਂ ਛੰਦਾਂ ਅਤੇ ਸਲੋਕਾਂ ਵਿਚੋਂ ਲਗਪਗ ਅਧਿਆਂ ਤੋਂ ਕੁਝ ਕੁ ਹੀ ਘੱਟ ਕੋਈ ੨੨੧੮ ਸ਼ਬਦ ਨਿਰੋਲ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ। ਇਸ ਨਵੀਨ ਖੋਜ ਕਾਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਤਨੇ ਵੱਡੇ ਆਕਾਰ ਦੀ ਬਾਣੀ ਵਿਚੋਂ ਤਾਂ ਕੋਈ ਪੰਕਤੀ ਅਜੇ ਹੀ ਨਹੀ ਜਿਸ ਦੁਆਰਾ ਉਹ ਗੁਰੂ ਜੀ ਨੂੰ ਦੁਰਗਾ ਦੇਵੀ ਦਾ ਪੁਜਾਰੀ ਸਿੱਧ ਕਰ ਸਕਦਾ ਹੋਵੇ ਪਰ ਉਹ ਆਪਣੀਆਂ ਮੰਦ ਭਾਵਨਾਵਾਂ ਅਤੇ ਦੁਸ਼ਟ ਕਾਮਨਾਵਾਂ ਦੀ ਤ੍ਰਿਪਤੀ ਲਈ ਸੋਹਨ ਕਵੀ ਦੀ ਰਚਨਾ ਗੁਰ ਬਿਲਾਸ ਪਾਤਸ਼ਾਹੀ ਛੇਵੀ ਦੇ **ਕੇਵਲ ਚਾਰ ਬੰਦਾਂ ਨੂੰ ਹੀ ਆਧਾਰ ਬਣਾਉਂਦਾ ਹੈ।"**

(ਗੁਰਮਤਿ ਪ੍ਰਕਾਸ਼ ਦੇ ਅਕਤੂਬਰ ੧੯੯੦ ਪੰਨਾ ੮੫ ਤੋਂ ੮੭ ਤਕ)

**ਲੇਖਕ ਵਲੋਂ :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਆਪ ਜੀ ਨੂੰ ਇਨ੍ਹਾਂ ਉਪ੍ਰੋਕਤ ਚਾਰ ਕੁ ਬੰਦਾਂ ਤੇ ਸੰਤੋਸ਼ ਨਹੀ ਆਇਆ ਤਾਂ ਫਿਰ ਲਵੋ ਬਹੁਤ ਸਾਰੇ ਬੰਦਾਂ ਤੇ ਵਿਚਾਰ ਕਰਨ ਦਾ ਮੌਕਾ ਦਿੰਦਾ ਹਾਂ।**

**ਸ੍ਰੀਮਾਨ ਜੀ ! ਇਨ੍ਹਾਂ ਚਾਰ ਬੰਦਾਂ ਤੇ ਹੀ ਬੱਸ ਨਹੀਂ ਸਿੱਖ ਇਤਿਹਾਸਕਾਰਾਂ ਨੇ ਤਾਂ ਸ੍ਰੀ ਦਸ਼ਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਥ ਸਾਜਨ ਤੋਂ ਪਹਿਲੇ ਮਾਤਾ ਦੁਰਗਾ ਦੇਵੀ ਦੀ ਪੂਜਾ ਅਰਚਾ ਕੀਤੀ ਸਿੱਧ ਹੁੰਦੀ ਹੈ। ਕੀ ਆਪ ਜੀ ਇਨ੍ਹਾਂ ਪੰਜ ਸਿੱਖ ਇਤਿਹਾਸਾਂ ਨੂੰ ਵੀ ਖੰਡਨ ਕਰੋਗੇ?** ਵੇਖੋ :-

(੧) ਭਾਈ ਕੋਇਰ ਸਿੰਘ 'ਕਲਾਲ'।
(੨) ਭਾਈ ਕੇਸਰ ਸਿੰਘ 'ਛਿੱਬਰ'।
(੩) ਭਾਈ ਸਰੂਪ ਦਾਸ ਜੀ 'ਭੱਲਾ'।
(੪) ਭਾਈ ਸੰਤੋਖ ਸਿੰਘ ਜੀ ' ਕਵਿ ਚੁੜਾਮਣਿ'।
(੫) ਗਿਆਨੀ ਗਿਆਨ ਸਿੰਘ ਜੀ।

ਸ੍ਰੀ ਮਾਨ ਜੀ ! ਇਨ੍ਹਾਂ ਉਪ੍ਰੋਕਤ ਪਰਸਿੱਧ ਗੁਣੀ ਗਿਆਨੀਆਂ ਦੇ ਲਿਖਤ ਸਿੱਖ ਇਤਿਹਾਸਕਾਰਾਂ ਦੇ ਕੁਝ ਅੰਸ ਪ੍ਰਮਾਣ ਵਜੋਂ ਇਥੇ ਲਿਖ ਕੇ ਦਰਸਾਏ ਜਾਂਦੇ ਹਨ, ਜਿਸ ਤੋਂ ਇਹ ਸਪਸ਼ਟ ਹੋ ਜਾਵੇਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਾਤਾ ਦੁਰਗਾ ਦੇਵੀ ਦੇ ਅਨੰਯ ਭਗਤ ਸਨ। ਜਿਵੇਂ ਕਿ :-

Namdhari Elibrary NamdhariElibrary@gmail.com

(੧) ਪਹਿਲੀ ਸ਼ਹਾਦਤ

**ਭਾਈ ਕੋਇਰ ਸਿੰਘ ਜੀ ਕਲਾਲ ਦੀ ਹੈ।**

ਭਾਈ ਕੋਇਰ ਸਿੰਘ 'ਕਲਾਲ' ਨੇ ਸੰਮਤ ੧੮੦੮ ਬਿਕ੍ਰਮੀ ਵਿਚ ਸ੍ਰੀ ਗੁਰਬਿਲਾਸ ਪਾਤਸਾਹੀ ੧੦ ਲਿਖਿਆ ਸੀ। ਜਿਸ ਦਾ ਸੰਪਾਦਕ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਜੀ ਨੇ ਕੀਤਾ ਸੀ। ਤੇ ਪਹਿਲੀ ਵਾਰ ਦਸੰਬਰ ੧੯੬੮ ਈਸਵੀ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪ੍ਰਕਾਸ਼ਤ ਕੀਤਾ। ਤੇ ਜਿਸ ਦੇ ਅਠਵੇਂ ਅਧਿਆਇ ਦੇ ਪੰਨੇ ੧੨੦-੧੨੧ ਵਿਚ ਲਿਖਿਆ ਹੈ:-

।।ਸਵੈਯਾ।।

ਬਰੰ ਬ੍ਰੂਹ ਕਹਯੋ ਦੇਵੀ ਯਾ ਤਬ ਹੀ,
ਗੁਰ ਹੋਈ ਗਦਾ ਗਦ ਵਾਕ ਅਲਾਏ।
ਦਾਨ ਦਿਜੈ ਜਗ ਮਾਤ ! ਇਹੈ ਜਿਮ ਖਾਲਸਾ ਪੰਥ ਕਰੌ ਸੁਖ ਪਾਏ।
ਨਾਮ ਮਲੇਛ ਕਰੇ ਸਬ ਕੋ, ਹਰਿ ਨਾਮ ਸੁਨੇ ਗੁਰ ਧਯਾਨ ਲਗਾਏ।
ਚਿੜੀਆ ਸਮ ਸਿਖ ਬਿਰਾਜਤ ਹੈ
ਤਦਪੈ ਸਭ ਖਾਨ ਪਠਾਨਨ ਘਾਏ।।੪੬।।੧੦੭।।
ਤਬ ਦੇਵੀ ਉਚਾਰ ਕਹਯੋ ਅਸ ਹੀ, ਪ੍ਰਿਥਮੈ ਖਲ ਤੇ ਇਮ ਭਾਵ ਕਰਾਈ।
ਤਿਮ ਹੀ ਤਿਸ ਯਾ ਬਲ ਹੋਇ, ਘਨੋ, ਕਛੂ ਨੈਨ ਮੁੰਦੇ ਅਤਿ ਤੇਜ ਧਰਾ ਹੀ।
ਜੈਸ ਬਿੰਧ ਹਰਿ ਸੰਕਰ ਮੋ ਸੁਤ, ਤੈਸ ਤੁਹੀ ਨਿਰਬਾਨ ਸਦਾ ਹੀ।
ਯੋ ਕਹਿ ਖੰਡਾ ਦੀਓ ਪਹਿਰਾਇ ਕੈ,
ਜਾਹਿ ਸੋ ਸੁੰਭ ਨਿਸੁੰਭ ਹਤਾ ਹੀ।।੪੭।।੧੦੮।।

।।ਚੌਪਈ।।

ਜਬ ਸ੍ਰੀ ਗੁਰਮੁਖ ਉਸਤਤ ਠਾਨੀ।
ਸੁਨੋ ਸਿੰਘ ਪਲ ਦੇਵਿ ਰਿਝਾਨੀ।।
ਯਾ ਬਿਧਿ ਭੋਜ ਸੁਤਤਿ ਕਾ ਲੀਨਾ।।
ਸ੍ਰੀ ਗੁਰ ਐਸ ਉਚਾਰਨ ਕੀਨਾ।।੪੮।।੧੦੯।।

।।ਤ੍ਰਿਭੰਗੀ।।

ਜੈ ਜੈ ਹੋ ਦੇਵੀ ਅਲਖ ਅਭੇਵੀ, ਬਿਧ ਸੁਰ ਸੇਵੀ ਤ੍ਵਾ ਸਰਨੰ।
ਸ੍ਰਿਜ ਪਾਲ ਸੰਘਰਣੀ, ਸੰਸੇ ਹਰਣੀ, ਕਾਲਸ ਚਰਣੀ, ਭੈ ਹਰਨੰ।
ਜੈ ਜੈ ਹੇ ਮਾਈ ਸਭ ਸੁਰ ਗਾਈ, ਬਿਧ ਹਰਿ ਲਾਈ ਸੋਭ ਕਰੈ।
ਸਭ ਤੋਹ ਪਸਾਰਾ, ਜਗਤ ਮੰਝਾਰਾ, ਨਿਰਖ ਨਿਰਾਰਾ ਜੋਤਿ ਧਰੈ।।੪੯।।੧੧੦।।

।।ਦੀਰਘ ਤ੍ਰਿਭੰਗੀ ਛੰਦ।।

ਤੁਰਕਨ ਖਲ ਖੰਡਨ, ਮਹਿ ਕਰ ਮੰਡਨ, ਨ੍ਰਿਪ ਦਲ ਦੰਡਨ,ਹਿੰਦ ਧਰੇ।
ਕਾਬਲ ਬਰ ਖੰਡਨ, ਦੇ ਸਬ ਚੰਡਨ, ਸਿੰਘ ਬਿਹੰਡਨ ਸੋਭ ਕਰੇ।
ਕੇਸਰੀਆ ਬਾਹੀ ਆਠ ਪ੍ਰਬਾਹੀ, ਸੁਧ ਸ੍ਰਨਾਹੀ ਬ੍ਰਹਮ ਮਾਈ।
ਸਸਿ ਆਨਨ ਵਾਰੀ, ਸੋਭ ਅਪਾਰੀ,
ਥਕਤ ਤਿਨਾਰੀ, ਅਗਨ ਤੁਈ।।੫੦।।੧੧੧।।

।।ਦੋਹਰਾ।।

ਸੁਨਿ ਉਸਤਤਿ ਭਈ ਲੋਪ ਤਬ ਕੀਨ ਐਸਾ ਵਖਯਾਨ।
ਸਭ ਸੁਖ ਤੇ ਕਹੁ ਪਾਇ ਹੈ, ਬ੍ਰਹਮ ਰੂਪ ਗਤਿ ਮਾਨ।।੫੧।।੧੧੨।।

ਸਵੈਯਾ

ਸ੍ਰੀ ਗੁਰ ਆਵਤ ਭੇ ਤਬ ਹੀ, ਸਬ ਪੂਰ ਰਹੀ ਧੁਨਿ ਜੈ ਕਰ ਭਾਰੀ।
ਲਾਲ ਗੁਲਾਲ ਭਯੋ ਬਪੁ ਯਾ ਬਿਧਿ, ਜਨੁ ਰਵਿ ਕੋਟਿ ਸੁ ਬ੍ਰਿੰਦਮ ਵਾਰੀ।
ਜਾ ਵਿਧਿ ਸਿੰਧੁ ਮੈ ਜਾਨ ਦਵਾਨਲ ਸਤ੍ਰਨ ਐਸਾ ਲਹਯੋ ਦੁਖਕਾਰੀ।
ਸਿਖ ਸੰਗਤਿ ਮੋਦ ਭਏ ਮਨ ਮੈ,
ਦਿਜ ਚੌਕ ਰਹਯੋ ਸੁਨ ਯਾ ਬਿਧਿ ਭਾਰੀ।।੫੨।।੧੧੩।।
ਬ੍ਰਹਮ ਮਹੇਸ ਸਬੈ ਸਸਿ ਸੂਰਜ, ਆ ਗੁਰ ਕੀ ਤਬ ਕੀਰਤਿ ਗਾਈ।
ਅਪਨੋ ਅਪਨੋ ਬਲ ਦੇ ਕਰ ਕੈ **ਹਨੁਵੰਤ ਦੀਓ ਕਛਰਾ ਸੁਖਦਾਈ।**
**ਕੇਸਨ ਮੂਰਤਿ ਵਿਸਨ ਦਈ ਤਬ, ਆਯੁਧ ਆਪ ਦਏ ਜਗ ਮਾਈ।**
ਐਸ ਸਰੂਪ ਭਯੋ ਗੁਰ ਕੋ ਤਬ, ਜਾ ਲਖ ਕੇ ਰਵਿ ਚੰਦ ਹਿਰਾਈ।।੫੩।।੧੧੪।।
ਪੇਖ ਕੈ ਦਰਸ ਸਭੈ ਸਿਖ ਸੰਗਤਿ, ਮੋਦ ਭਏ ਦਿਸ ਬਯੂਹ ਤਾ ਆਏ।
ਪੰਡਿਤ ਆਨ ਅਸੀਸ ਦਈ, ਮੁਸਕਾਯ ਪ੍ਰਭੂ ਸਭ ਗਾਥ ਸੁਨਾਏ।
ਸੁਨ ਕੈ ਧੰਨ ਧੰਨ ਕਹਯੋ ਦਿਜ ਨੈ, ਤਬ ਦਾਨ ਦਏ ਦਿਜਨੰ ਅਧਿਕਾਏ।
ਜੋਗ ਸੋ ਦਾਨ ਦਯੋ ਤਿਨ ਕੋ ਪੁਨਿ ਕੇਤਨ ਮੋਤਿਨ ਹਾਰ ਪਹਿਰਾਇ।।੫੪।।੧੧੫।।

(ਗੁਰਬਿਲਾਸ ਪਾਤਸਾਹੀ ੧੦ ਪੰਨਾ ੧੨੦-੧੨੧)

(੨) ਦੂਜੀ ਸ਼ਹਾਦਤ

**ਭਾਈ ਕੇਸਰ ਸਿੰਘ ਛਿੱਬਰ ਜੀ ਦੀ ਹੈ।**

ਭਾਈ ਕੇਸਰ ਸਿੰਘ ਛਿੱਬਰ ਜੀ ਨੇ ਸੰਮਤ ੧੮੨੬ ਬਿਕ੍ਰਮੀ ਨੂੰ ਬੰਸਾਵਲੀ ਨਾਮਾ ਦਸਾ ਪਾਤਸਾਹੀਆਂ ਨਾਮਕ ਗ੍ਰੰਥ ਲਿਖਿਆ ਸੀ। ਜਿਸ

Namdhari Elibrary NamdhariElibrary@gmail.com

ਦਾ ਸੰਪਾਦਕ ਡਾ: ਰਤਨ ਸਿੰਘ 'ਜੱਗੀ' ਰੀਡਰ ਪੰਜਾਬੀ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ ਸੰਨ ੧੯੭੨ ਈਸਵੀ ਵਿਚ ਪ੍ਰਕਾਸ਼ਤ ਹੋਇਆ ਸੀ। ਜਿਸ ਦਾ ਪੰਨਾ ੧੧੩ ਤੋਂ ਲੈ ਕੇ ਪੰਨਾ ੧੧੫ ਤੱਕ ਲਿਖਿਆ ਹੈ ਕਿ:-

ਸਿਖ ਤਾਂ ਸੋਈ ਮਾਮਾ ਜੀ ਜੋ ਗੁਰਾਂ ਦੀ ਰਹਿਤ ਵਿਚ ਚਲੇ।
ਜੋ ਅਪਨਾ ਗੁਰੂ ਛੋਡਿ ਹੋਰ ਥੇ ਜਾਸਨ ਸੋਈ ਖਾਸਨ ਖਲੇ।
ਗੁਰੂ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।।੧੫੫।।
ਐਸੇ ਜਬ ਸਾਹਿਬ ਸਿਖਾਂ ਨੂੰ ਆਖ ਸੁਨਾਇਆ।।
ਤਬ ਕਾਲਕ ਦਾਸ ਜੀ ਇਹ ਬਚਨ ਅਲਾਇਆ।
**ਜੇ ਪਾਪਾਂ ਨੂੰ ਪੰਥ ਵਿਚਿ ਦਿਤਾ ਹੈ ਥਾਉ।।**
**ਤਾਂ ਕਰਿ ਇਸਨਾਨ ਜਗਿਉਪਵੀਤ ਪਾਉ।।੧੫੬।।**
**ਤਬ ਸਾਹਿਬ ਜਗਿਉਪਵੀਤ ਨਵਾ ਉਰਧਾਰਿਆ।।**
**ਕਰਿ ਕੇ ਮਜਨੁ ਕਟਿ ਪੀਤੰਬਰ ਬੰਧ ਸਵਾਰਿਆ।।**
ਕਰ ਕੇ ਸੰਕਲਪ ਬੈਠੇ ਜਾਇ।
ਸੁਭ ਨਿਛਦ੍ਰ ਦੇਵਤੇ ਮਨਾਏ।।੧੫੭।।
ਗਿਰਦੇ ਲੀਨੀ ਤਾਨਿ ਕਨਾਤਿ।
ਵਿਚਿ ਮਾਨਸ ਬੈਠੇ ਤ੍ਰਿਹਿ ਘਟਿ ਸਾਤਿ।
ਮਾਤਾ ਦੇਵੀ ਜੀ ਦੇ ਭਵਨ।
ਬ੍ਰਹਮਨ ਅੰਦਰਿ ਬੈਠੇ ਕਉਨ ਕਉਨ।।੧੫੮।।
੨. ਮੁਖ ਤੋ ਬੈਠ ਬਡੇ ਪੰਡਿਤ ਕਾਲਕ ਦਾਸ।
ਦੂਜੇ ਸਿਉਬਕ੍ਰ ਤੀਜੇ ਵਿਸਨਪਾਲ ਬ੍ਰਹਮਨ ਪਾਸ।
ਚਉਥੇ ਸਾਹਿਬ ਕਰਨ ਕਰਾਵਨ ਹਾਰ।
ਹੋਰ ਬ੍ਰਹਮਨੁ ਸਭ ਬੈਠੇ ਬਾਹਰਿ ਵਾਰ।।੧੫੯।।
੩. ਧੁਨਿ ਬੇਦ ਓਅੰਕਾਰ ਦੀ ਹੋਈ। ਮਾਨੋ ਜਸ ਉਪਜਿਆ ਤ੍ਰੈ ਲੋਈ।
ਲਗੇ ਹਜਾਰ ਬ੍ਰਹਮਨ ਪਾਠ ਉਚਾਰਨ।
ਅਵਾਹਨੁ ਉਸਤਤੁ ਮਾਤਾ ਦੇਵੀ ਦੀ ਸਭ ਪੁਕਾਰਨ।।੧੬੦।।
ਤਿਨਾ ਤੇ ਪਰੇ ਸਿਖ ਸੰਗਤਿ ਸਭ ਬੈਠੀ ਜਾਇ।
ਕੋਈ ਸਬਦੁ ਕੋਈ ਕੀਰਤਨੁ ਸਭ ਗੋਬਿੰਦ ਕਾ ਜਸ ਗਾਇ।
ਤਿਨਾ ਤੇ ਪਰੇ ਬੈਠੇ ਨਉਕਰ ਚਾਕਰ ਸਭ ਸਿਪਾਹੀ।

Namdhari Elibrary NamdhariElibrary@gmail.com

ਹੁਕਮੁ ਹੈ ਇਹੁ ਦਿਨ ਚਾਲੀ ਕੋਈ ਅੰਦਰਿ ਨ ਆਣਾ ਪਾਈ।।੧੬੧।।
ਜਬ ਦਿਨ ਚਾਲੀਸਵਾਂ ਆਇਆ।
ਤਬ ਕਾਲ ਦਾਸ ਕਹਿ ਪ੍ਰਗਟਿ ਸੁਨਾਇਆ।
ਮਹਾਰਾਜ ਰਹੀਓ ਸੁਚੇਤ ਮਾਤਾ ਦੇਵੀ ਜੀ ਸਾਹਿਬ ਆਜ ਆਵੈ।
ਜੋ ਮਨ ਧਾਰੋਗੇ ਆਸ ਪੁਜਾਵੈ।।੧੬੪।।

ਦੋਹਰਾ ਮ: ੧੦

ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ।
ਪ੍ਰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।।੧੬੫।।

ਚੌਪਈ:

ਇਹ ਬਾਛਾ ਸਾਹਿਬ ਮਨ ਧਾਰੀ।
ਕਰਿ ਪੂਰਨ ਯਾਹਿ ਆਸ ਹਮਾਰੀ।
ਸੰਮਤੁ ਸਤਾਰਾਂ ਸੈ ਪੈਂਤ੍ਰੀ ਥੇ ਭਏ।
ਮਾਹ ਦਿਨ ਬੀਸ ਥੇ ਗਏ।।੧੬੬।।
ਸਤਾਰਾਂ ਬਰਸਾਂ ਕੇ ਸਾਹਿਬ ਥੇ ਬੁਧਵਾਨੁ।
ਸੁਕਲਾ ਪਖ ਦਿਨ ਅਸਟਮੀ ਪ੍ਰਮਾਨ।
ਗਹਿਰੀ ਰੈਨ ਬਾਦਰਿ ਘਿਰਿ ਆਏ।
ਦੋਨੋਂ ਬ੍ਰਹਮਨ ਸੋਇ ਗਏ ਅਕਲਾਇ।।੧੬੭।।
ਨਉ ਘਟਿਕਾ ਰੈਨ ਜਬ ਆਇ ਰਹੀ।
ਚਮਤਕਾਰੁ ਦੇਵੀ ਕਾ ਪ੍ਰਗਟਿਆ ਤਬ ਹੀ।
ਤਤਕਾਲ ਲਾਟ ਉਪਰਿ ਆਇ ਸਿੰਘਾਸਨ ਪੜਿਆ।
ਮਾਨ ਕੋਟ ਪ੍ਰਕਾਸ ਭਾਨ ਹੈ ਕਰਿਆ।।੧੬੮।।
ਅਸਟ ਭੁਜਾ ਆਯੁਧ ਸਭ ਧਾਰੇ।
ਮੰਦ ਮੰਦ ਹਾਸ ਸੀਸ ਮੁਕਟ ਜਗਮਗਾਰੇ।
ਏਕ ਝਲਕ ਦੀਦਾਰ ਸਾਹਿਬ ਪਾਈ।
ਦੂਜੀ ਝਲਕ ਲ ਪਲਕ ਉਠਾਈ।।੧੬੯।।
ਕਾਲਕ ਭਨਾ ਸੀਸ ਅਬ ਦੀਜੈ।
ਇਸ ਮੈ ਢੀਲ ਨ ਪਲਕ ਕਰੀਜੈ।
ਸਾਹਿਬ ਕਹਿਆ ਦੀਜੈ ਤੁਮ ਦਾਸ।
ਅਬ ਹਮਾਰੇ ਨਹੀ ਹਵਾਸ।।੧੭੦।।
'ਮਨੂਆ ਗੁਰ ਮੁਰਿ ਮਨਸਾ ਮਾਈ।

ਜਿਨ ਮੋਕੋ ਸੁਭ ਕ੍ਰਿਆ ਪੜਾਈ।
ਸੋ ਸਜਨੀ ਢਿਗ ਮੇਰੋ ਹੈ ਆਈ।
ਲਾਜਿ ਨੈਨ ਉਠਾਈ ਨਹੇਰਿਆ ਜਾਈ।।੧੭੧।।
ਮੈ ਹਾਂ ਪੂਤ ਏਹ ਮਾਤਾ ਹੈ ਮੇਰੀ।
ਸਰਨ ਲਈ ਮਾਤਾ ਮੈ ਤੇਰੀ।
ਕਾਲਕ ਦਾਸ ਹਾਥਿ ਅਗੇ ਦੁਇ ਧਰੇ।
ਸੋ ਖੰਡਾ ਹਾਥੋ ਕਾਲਕ ਉਪਰ ਪਰੇ।।੧੭੨।।
ਰੁਧਰ ਭਛਿ ਮਾਤਾ ਭਈ ਅੰਤਰਿ ਧਿਆਨ।
ਬ੍ਰਹਮਨ ਜਗਾਇ ਕਾਲਕ ਕਰਿਆ ਬਖਾਨ।
ਅਮਕੀ ਪੋਥੀ ਲੇਹੁ ਉਠਾਇ।
ਇਸਤੋਤ੍ਰ ਉਦਾਰੋ ਸੁਧ ਬਨਾਇ।।੧੭੩।।
ਦਿਜੋ ਰਟਾ ਮਾਤਾ ਕਬਿ ਥੀ ਆਈ।
ਹਮ ਤੋ ਗਏ ਸੋ ਇਨ ਹੀ ਦਰਸਨ ਪਾਈ।
ਇਕ ਕਾਲਕ ਇਕ ਸਾਹਿਬ ਦੀਦਾਰ ਪਾਇਆ।
ਤਬ ਦਿਜੋ ਇਸਤੋਤ੍ਰ ਕਾ ਪਾਠ ਉਠਾਇਆ।।੧੭੪।।
ਏਕ ਮਹੂਰਤਿ ਸਾਹਿਬ ਅਨੰਦ ਮੂਰਛਾ ਪਾਈ।
ਵਹੁ ਪਲਕ ਦੀਦਾਰ ਲੀਆ ਰਿਦੇ ਸਮਾਈ।
ਅਨੰਦ ਹੁਲਾਸ ਨੇ ਮਨ ਕੀਆ ਨਿਵਾਸ।
**ਪੂਰੀ ਹੋਈ ਸਤਿਗੁਰ ਆਸ**।।੧੭੫।।

(ਬੰਸਾਵਲੀ ਨਾਮਾ ਦੱਸ ਪਾਤਸਾਹੀਆਂ ਕਾ - ਪੰਨਾ ੧੧੩-੧੧੫)

### (੩) ਤੀਜੀ ਸ਼ਹਾਦਤ

**ਬਾਬਾ ਸਰੂਪ ਦਾਸ ਜੀ 'ਭੱਲਾ' ਦੀ ਹੈ।**

ਬਾਬਾ ਸਰੂਪ ਦਾਸ ਜੀ 'ਭੱਲਾ' ਨੇ 'ਮਹਿਮਾ ਪ੍ਰਕਾਸ਼' ਸੰਮਤ ੧੮੩੩ ਬਿਕ੍ਰਮੀ ਵਿਚ ਲਿਖਿਆ ਸੀ। ਸੰਪਾਦਕ – ਗੋਬਿੰਦ ਸਿੰਘ 'ਬਾਬਾ' ਖਜਾਨ ਸਿੰਘ, ਜਿਸ ਨੂੰ ਸੰਨ ੧੯੭੧ ਈਸਵੀ ਵਿਚ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਨੇ ਪ੍ਰਕਾਸ਼ਤ ਕੀਤਾ ਸੀ। ਜਿਸ ਦੇ ਦੂਜੇ ਭਾਗ ਦੇ ਪੰਨੇ ੮੨੨ ਤੋਂ ਲੈ ਕੇ ਪੰਨਾ ੮੨੪ ਤਕ ਵੇਖੋ:- ਸ੍ਰੀ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦੇਵੀ ਪ੍ਰਗਟ ਕਰਲ ਦੇ ਸੰਬੰਧ ਵਿਚ ਲਿਖਿਆ ਹੈ।:-

Namdhari Elibrary NamdhariElibrary@gmail.com

।।ਚੌਪਈ।।

ਅਬ ਹਮ ਕਰੈ ਅਬਾਹਨ ਮਾਤਾ।
ਕਰੋਂ ਅਹੂਤ ਹੋਮ ਸਭ ਗਿਆਤਾ।
ਜਬ ਮਾਤਾ ਜੀ ਪ੍ਰਕਾਸ ਨਿਜ ਕਰੇ।
ਹਮ ਕੋ ਤਬ ਸੁਧ ਕਛੁ ਨ ਪਰੇ।।੨੯।।
ਤਬ ਆਪ ਮਾਤਾ ਕੋ ਭੋਗ ਲਗਾਵੈ।
ਮਨ ਚਿਤਵਨ ਕਾਰਜ ਸੋ ਪਾਵੈ।
ਇਹ ਮੰਤ੍ਰ ਠਹਰਾਇ ਹੋਮ ਰਸ ਪਾਗੇ।
ਬੇਦ ਮੰਤ੍ਰ ਸਭ ਪੜ੍ਹਨੇ ਲਾਗੈ।।੩੦।।
ਪ੍ਰਗਟਿਓ ਧੂਮ ਰਸੁ ਗੰਧ ਭਉ ਹੋਮ।
ਗਈ ਸੁਗੰਧ ਸੁਰ ਪੁਰ ਮਗ ਵਿਓਮ।
ਸਤਗੁਰ ਹੋਮ ਧਰਮ ਹਿਤ ਕਰਾ।
ਦੇਵ ਨ ਜਾਨਾ ਕਲ ਕੀ ਮਤ ਧਰਾ।।੩੧।।
ਅਥਰਵਨ ਕਾ ਵਰਤਾਰਾ ਕਰੇ।
ਬਿਨ ਬੇਦ ਅਥਰਵਨ ਕਲੂ ਨ ਤਰੇ।
ਸਤਗੁਰ ਕਲ ਕੀ ਧਰਮ ਪ੍ਰਕਾਸਨ।
ਕਰੇ ਪੰਥ ਅਥਰਬਨ ਮਤ ਕੇ ਵਾਸਨ।।੩੨।।

।।ਦੋਹਰਾ।।

ਕਰ ਹੋਮ ਸਤਗੁਰ ਪੁਰਖ ਮਾਤਾ ਭਈ ਪ੍ਰਸੰਨ
ਭਇਆ ਪ੍ਰਕਾਸ ਮਾਤਾ ਪ੍ਰਗਟ ਧੰਨ ਮਾਤਾ ਜਗ ਧੰਨ।।੩੩।।

ਚੌਪਈ।।

**ਸਰਬ ਕਾਲ ਹੈ ਪਿਤਾ ਅਪਾਰਾ।।**
**ਦੇਬਿ ਕਾਲਕਾ ਮਾਤ ਹਮਾਰਾ।।**
ਮਨੂਆ ਗੁਰ ਮੁਰਿ ਮਨਸਾ ਮਾਈ।।
ਜਿਨਿ ਮੋ ਕੋ ਸੁਭ ਕ੍ਰਿਆ ਪੜਾਈ।।੫।।੧੪।

(ਸ੍ਰੀ ਬਚਿਤ੍ਰ ਨਾਟਕ ਦਾ ਅੰਤਮ ਭਾਗ .......... )

ਦੇਖ ਪ੍ਰਕਾਸ਼ ਪੰਡਿਤ ਮੁਰ ਛਾਨ।
ਅਸਟ ਭੁਜੀ ਮਾਤਾ ਪ੍ਰਗਟਾਨੇ।
ਅਸਟ ਆਯਦ ਸੂਰਜ ਪ੍ਰਕਾਸ।
ਦੇਖ ਦਿਆਲ ਮਨ ਭਏ ਵਿਗਾਸ।।੩੪।।

ਨਮਸਕਾਰ ਕਰ ਭੋਗ ਲਗਾਇਆ।
ਕਾਢਿ ਕਿਰਪਾਨ ਪੁਨ ਭੇਟ ਚੜ੍ਹਾਇਆ।
ਲੇ ਭੇਟ ਭੋਗ ਮਾਤਾ ਬਿਗਸਾਨੀ।
ਤਹ ਭਈ ਅਲੋਪ ਜਹ ਤੇ ਪ੍ਰਗਟਾਨੀ।।੩੫।।
ਖੰਡਾ ਕੁੰਡ ਮਾਹਿ ਧਰਾ ਮਾਤਾ।
ਸੋ ਤੋ ਜਾਨਤ ਹੈ ਸਭ ਗਿਆਤਾ।
ਖੜਗ ਜਗ ਕਾ ਪ੍ਰਗਟ ਪ੍ਰਤਾਪ।
ਮਾਤਾ ਦੀਆ ਲੀਆ ਪ੍ਰਭ ਆਪ।।੩੬।।
ਪੁਨ ਸਤਗੁਰ ਪੰਡਤ ਦੀਏ ਜਗਾਇ।
ਸਭ ਜਾਗੇ ਦੇਖਾ ਜਗ ਪਰਭਾਇ।
ਤਬ ਸਤਿਗੁਰ ਜੀ ਆਗਿਆ ਕਰੀ।
ਦੂਧ ਅਰ ਜਲੁ ਲਿਆਵੋਂ ਇਹ ਘਰੀ।।੩੭।।

।।ਦੋਹਰਾ।।

ਤਤਕਾਲ ਜਲ ਦੂਧ ਬਹੁ ਲਿਆਏ ਸਤਿਗੁਰ ਪਾਸ।
ਦੀਆ ਕੁੰਡ ਮੋ ਮੇਲ ਜਲ ਸਤਗੁਰ ਪਰਮ ਬਿਲਾਸ।।੩੮।।

।।ਚੌਪਈ।।

ਭਇਆ ਸੀਤਲ ਕੁੰਡ ਸਭ ਸੇਸ ਨਿਕਾਰਾ।
ਨਿਕਸਾ ਪ੍ਰਗਟ ਖੰਡਾ ਦੁਇ ਧਾਰਾ।।
ਵੈ ਖੰਡਾ ਦਿਆਲ ਸਤਿਗੁਰ ਜੀ ਲੀਨਾ।
ਬਹੁ ਮਾਇਆ ਦਾਨ ਪੰਡਤ ਕੋ ਦੀਨਾ।।੩੯।।
ਲੇ ਆਏ ਖੰਡਾ ਨਿਜ ਧਾਮ।
ਭਇਆ ਖੜਗ ਜਗ ਪੂਰਨ ਅਭਿਰਾਮ।
ਮੰਜੀ ਵਿਛਾਇ ਤਾ ਪਰ ਵੈਰਾਖਾ।।
'ਸ੍ਰੀ ਸਾਹਿਬ' ਨਾਮੁ ਖੰਡੇ ਕਾ ਭਾਖਾ।।੪੦।।
ਸਭ ਸਤ੍ਰ ਬਿਜੇ ਕਾ ਕਾਰਜ ਭਇਆ।
ਦੇਵੀ ਜੀ ਖੰਡਾ ਨਿਜ ਦੀਆ।
ਤੇਜਿ ਪੁੰਜ ਬਿੰਜ ਪ੍ਰਕਾਸਨ।
ਪ੍ਰਗਟੇ ਪ੍ਰਤਾਪੁ ਸਭ ਜਗਤਿ ਨਿਵਾਸਨ।।੪੧।।
ਸਤਗੁਰ ਜੀ ਮਨਿ ਮਾਹਿ ਬਿਚਾਰਾ।
ਅਬ ਖੰਡੇ ਕੋ ਜਗ ਕਰੋ ਪ੍ਰਚਾਰਾ।

ਪਰ ਬਿਧ ਪ੍ਰਕਾਸ ਸ੍ਰੀ ਸਾਹਿਬ ਕਰੋ।।
ਪਰਮ ਧਰਮ ਕਲ ਕੀ ਬਸ ਬਾਰੋ।।੪੨।।

(ਮਹਿਮਾ ਪ੍ਰਕਾਸ, ਪੰਨਾ ੮੨੨-੮੨੪ ਵਿਚ)

(੪) ਚਉਥੀ ਸ਼ਹਾਦਤ

**ਕਵਿ ਚੁੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਹੈ।**

ਕਵਿ ਚੁੜਾਮਣਿ ਭਾਈ ਸੰਤੋਖ ਸਿੰਘ ਜੀ ਨੇ ਸੰਮਤ ੧੯੦੦ ਬਿਕ੍ਰਮੀ ਵਿਚ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ। ਜਿਸ ਨੂੰ ਭਾਈ ਵੀਰ ਸਿੰਘ ਜੀ ਨੇ 'ਚਉਦਾਂ ਜਿਲਦਾਂ' ਵਿਚ ਪਹਿਲੀ ਵਾਰ ੧੯੩੨ ਈਸਵੀ ਨੂੰ ਪ੍ਰਕਾਸ਼ਤ ਕੀਤਾ ਸੀ। ਜਿਸ਼ ਦੀ ਤੀਜੀ ਐਡੀਸ਼ਨ ਸੰਨ ੧੯੫੫ ਈਸਵੀ ਨੂੰ ਪ੍ਰਕਾਸ਼ਤ ਹੋਈ ਸੀ। ਜਿਸ ਗ੍ਰੰਥ ਦੀ ਬਾਰਵੀ ੧੨ ਜਿਲਦ ਦੇ ਪੰਨਾ ੪੯੨੮ ਵਿਚ ਲਿਖਿਆ ਹੈ ਕਿ ਸ੍ਰੀ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੇਵੀ ਪ੍ਰਗਟ ਕੀਤੀ ਸਿੱਧ ਹੁੰਦੀ ਹੈ। ਵੇਖੋ:-

।।ਚੌਪਈ।।

ਜਿਮ ਸ੍ਰੀ ਰਾਮ ਚੰਦ ਰਣ ਕਰਯੋ।ਅਜਮਤਿ ਬਿਨ ਸ਼ਸਤ੍ਰਨਿ ਸੰਗ ਲਰਯੋ।
ਜਿਮ ਸ੍ਰੀ ਕ੍ਰਿਸਨ ਲਰੇ ਬਹੁ ਬਾਰੀ।ਬਲ ਧਰਿ ਕੀਨੇ ਸ਼ੁੱਤ੍ਰ ਪ੍ਰਹਾਰੀ।।੫੦।।
ਸੋ ਮਿਰਜਾਦਾ ਰਖਿਬੇ ਚਾਹਤਿ।ਹਤੌਂ ਤੁਰਕ ਰਣ ਹੇਤ ਉਮਾਹਤਿ।
ਬਹੁਤ ਬਿਚਾਰਤਿ ਪੁਨ ਚਿਤ ਆਈ।ਸ਼ਸਤ੍ਰਨ ਧਾਰੀ ਚੰਡਿ ਮਨਾਈ।।੫੧।।
ਸੁਭਟ ਸ਼ਿਰੋਮਨਿ ਸ਼ਕਤਿ ਮਹਾਨੀ।ਮਹਾਂ ਜੋਗ ਮਾਯਾ ਜਗਰਾਨੀ।
ਬਨੈ ਅਰਾਧਨ ਤਿਸ ਕੋ ਅਬੈ।ਰਣ ਕੇ ਕਾਜ ਕਰਹਿ ਸਿਧ ਸਬੈ।।੫੨।।
ਦੁਰਗਾ ਜਿਨ ਕੇ ਭਈ ਸਹਾਇ।ਰਣ ਤੇ ਬਿਜੈ ਲਈ ਤਿਨ ਪਾਈ।
ਹਮਰੇ ਮਾਤਾ ਪਿਤਾ ਇਹ ਦੋਉ।ਪੁਰਖ ਅਕਾਲ ਚੰਡਿਕਾ ਜੋਉ।।੫੩।।
ਇਨ ਕੀ ਹਮਹੁ ਉਪਾਸ਼ਨ ਭਾਵੈ।ਅਪਰਨਿ ਤੇ ਕਯਾ ਕਰ ਮਹਿਂ ਪਾਵੈ।
ਕਰਾਮਾਤ ਜੇ ਜੁਗ ਬਿਦ ਤਾਵੋ।ਇਕ ਦਿਨ ਰਨ ਤੁਰਕਿ ਬਿਨ ਸਾਵੋਂ।।੫੪।।

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰੁਤ ੩ ਅੰਸੂ ੩, ਪੰਨਾ ੪੮੨੮)

ਇਸੇ ਗ੍ਰੰਥ ਦੀ ਰੁਤ ੩ ਦੀ ਅੰਸੂ ੧੧ ਕਵਿਤਾ ਅੰਕ ੧੦ ਤੋਂ ੨੯ ਤਕ। ਦੇਖੋ:-

।।ਦੋਹਰਾ।।

ਭੀਮ ਭੇਖ ਤੇ ਭੈ ਹਰਾ ਗਿਰ ਕੇ ਸਿਰ ਪਰ ਆਇ।
ਖਰੀ ਭਈ ''ਬਰੰਬ੍ਰਹ'' ਬਚ ਊਚੇ ਕਹਯੋ ਸੁਨਾਇ।।੧੦।।

Namdhari Elibrary NamdhariElibrary@gmail.com

।।ਚੌਪਈ।।

ਜੈ ਜਗ ਦੰਬਾ' ਕਹਿ ਗੁਰ ਖਰੇ। ਸਕਲ ਰੂਪ ਕੋ ਦੇਖਨਿ ਕਰੇ।
ਏਕ ਬਾਰ ਨਖ਼ ਸਿਖ ਤੇ ਹੇਰਿ। ਨਮੋ ਕਰਤਿ ਚਖ ਮੀਚੇ ਫਿਰ।।੧੧।।
ਹਾਥ ਜੋਰਿ ਸਨਮੁਖ ਹੀ ਰਹੇ। ਰਿਦੇ ਮਨੋਰਥ ਦੇਵੀ ਲਹੇ।
ਪਲਟਯੋ ਚਤੁਰ ਭੁਜੀ ਪੁਨ ਰੂਪ। ਕੰਚਨ ਬਰਨੀ ਭਈ ਅਨੂਪ।।੧੨।।
ਚੜ੍ਹੀ ਸਿੰਘ ਪਰ ਆਯੁਧ ਧਰੇ। ਚਾਰ ਚੰਦ੍ਰ ਭਾਲਾ ਛਬਿ ਭਰੇ।
ਮਾਂਗ ਪੁੱਤ੍ਰ ! ਦੇਵੌਂ ਅਬ ਤੋਹੀ। ਸੇਵਾ ਕਰਤ ਰਿਝਾਯੋ ਮੋਹੀ।।੧੩।।
ਪ੍ਰਥਮ ਪ੍ਰਤੱਗਯਾ ਸਿਮਰੌ ਸੋਇ। ਚਹਹੁ ਸੁ ਕਹੋ ਸਰਪਨ ਹੋਇ।
ਮ੍ਰਿਦੁ ਬਚ ਮੋਦ ਭਰੇ ਸੁਨਿ ਫੇਰਾ। ਖੋਲਿ ਬਿਲੋਚਨ ਦਰਸ਼ਨ ਹੇਰਾ।।੧੪।।
ਦਿਹੁ ਬਰ ਮਾਤਾ ਪੰਥ ਉਪਾਵਉ। ਤੁਰਕ ਰਾਜ ਕੋ ਤੇਜ ਖਪਾਵਉ।
ਹਿੰਦੂ ਧਰਮ ਨਿਤ ਹੋਇ ਬਿਨਾਸ਼ੇ। ਜਿਹ ਬਚਾਇ ਪੁਨ ਕਰੋ ਪ੍ਰਕਾਸ਼ੇ।।੧੫।।
ਤੁਮ ਕਰ ਤੇ ਅਸ ਆਯੁਧ ਪਾਵਉਂ। ਜਿਹ ਪਖਾਰਿ ਨਿਜ ਪੰਥ ਪਿਲਾਵੋਂ।
ਜਿਸ ਤੇ ਧਾਰਹਿ ਤੇਜ ਕਰਾਲਾ। ਜੀਤਹਿ ਸ਼ੱਤ੍ਰਨਿ ਬਲੀ ਬਿਸਾਲਾ।।੧੬।।
ਸਦਾ ਸਹਾਇ ਪੰਥ ਕੀ ਕੀਜੈ। ਦਿਨ ਪ੍ਰਤਿ ਵਧੈ ਇਹੀ ਬਰ ਦੀਜੈ।
ਤੋਹਿ ਚਰਿੱਤ ਬਸਹਿਂ ਮਨ ਮੇਰੇ। ਸਿਮਰੌਂ ਜਿਨ ਕੌ ਸਾਝ ਸਵੇਰੇ।।੧੭।।
ਰਚਨ ਪੰਥ ਅਰੁ ਤੁਰਕਨਿ ਖੋਇ। ਕਰਹੁ ਕ੍ਰਿਪਾ ਬਰ ਦੀਜਹੁ ਦੋਇ।
ਇਮ ਸੁਨ ਹਸੀ ਬਾਕ ਸ਼ੁਭ ਕੀਨੋ।ਪੰਥ ਸਰੇਸ ਪੁੱਤ੍ਰ ! ਮੈ ਦੀਨੋ।।੧੮।।
ਇਸ ਮਹਿਂ ਭੇਦ ਇਤਿਕ ਰਹਿ ਗਇਊ।ਪ੍ਰਥਮ ਦਰਸ ਦ੍ਰਿਗ ਮੀਚਤਿ ਭਇਊ।
ਯਾਂ ਤੇ ਤੁਮ ਤਨ ਤਿਯਾਗਨ ਪਾਛੇ। ਚਾਲੀ ਬਰਸ ਬਿਤੈ ਜਬਿ ਆਛੇ।।੧੯।।
ਵਧਹਿ ਪੰਥ ਜਗ ਵਿਖੈ ਬਿਸਾਲਾ। ਤੇਜ ਤੁਰਕ ਤਬਿ ਹਤਹਿ ਕਰਾਲਾ।
ਪੂਰਨ ਹੋਈ ਅਭਿਲਾਖ ਤੁਮਾਰੀ। ਸਾਚ ਹੋਇ ਸਭਿ ਜਥਾ ਉਚਾਰੀ।।੨੦।।
ਨਿਜ ਕਰ ਤੇ ਸਤਿਗੁਰ ਕੋ ਦਈ। ਯਾਂ ਤੇ ਕਰਦ ਨਾਮ ਬਿਦ ਤਈ।
ਇਹ ਲੇ ਕਰਿ ਜਲ ਜੁਤਿ ਮਿਸ਼ਟਾਨ। ਫੇਰ ਨ ਕਰਹੁ ਅਪਨੇ ਪਾਨ।।੨੧।।
ਸੂਰ ਹੋਹਿਗਾ ਸਿਦਕ ਤੁਮਾਰਾ। ਹੇਰਿ ਸ਼ੱਤ ਭਾਜਹਿਂ ਡਰ ਧਾਰਾ।
ਅਬਿ ਦੀਜਹਿ ਕੁਛ ਭੇਟ ਹਮਾਰੀ। ਹੇ ਸੁਤ ! ਜਿਸ ਤੇ ਹੋਇ ਸੁਖ ਭਾਰੀ।।੨੨।।
ਸੁਨਿ ਗੁਰ ਕਰਦ ਕਰੀ ਕਰ ਧਾਰਨ। ਹਤਿ ਨਿਜ ਤਨ ਕਿਯ ਰਕਤ ਨਿਕਾਰਨਿ।
ਸੋ ਲੇ ਕਰਿ ਜਗ ਮਾਤ ਪ੍ਰਸਨ।ਪੁਨ ਗੁਰ ਦੇਨਿ ਭੇਟ ਕਰ ਅੰਨ।।੨੩।।
ਸ਼ਸਤ੍ਰਨਿ ਸੋ ਹਤਿ ਹੁਇ ਬਿਚਬਾਦੇ। ਚਾਰਹੂੰ ਦੀਨੇ ਸਾਹਿਬ ਜਾਦੇ।
ਲਾਖਹੁੰ ਸਿੰਘ ਧਰਹਿਂ ਉਰ ਕ੍ਰੁੱਧ। ਹੁਇ ਤੁਮ ਭੇਦ ਮ੍ਰਿਤਕ ਬਿਚ ਜੁੱਧ।।੨੪।।
ਇਮ ਬਰ ਦੇਤਿ, ਲੇਤਿ ਨਿਜ ਭੇਟ। ਤਤ ਛਿਨ ਅਪਨਿ ਪ੍ਰਕਾਸ਼ ਸਮੇਟਿ।

ਅੰਤਰ ਧਯਾਨ ਭਈ ਜਗਮਾਈ।ਤਬਿ ਲੰਕੁੜੀਏਂ ਗਿਰਾ ਅਲਾਈ।।੨੫।।
ਮਮ ਬਾਲਾ ਕਛਨੀ ਇਹੁ ਲੀਜੈ। ਅਪਨੇ ਸਰਬ ਪੰਥ ਮੈਂ ਦੀਜੈ।
ਜੰਗ ਸਮੈ ਕੋ ਹੈ ਇਹ ਬਾਨਾ। ਯਾਂ ਤੇ ਹੁਇ ਹੈ ਤੇਜ ਮਹਾਨਾ।।੨੬।।
ਪੰਥ ਤੁਮਾਰੇ ਬਲ ਬਿਰਧਾਊਂ। ਜੁੱਧ ਸਹਾਇ ਹੇਤ ਮੈਂ ਆਊਂ।
ਇਮ ਕਹਿ ਲੋਪ ਭਯੋ ਤਤਕਾਲਾ। ਕਰਦ ਹਾਥ ਧਰਿ ਥਿਰੇ ਕ੍ਰਿਪਾਲਾ।।੨੭।।
ਬਰ ਲੈ ਕਰਿ ਬਹੁ ਮੁਖ ਪਰ ਲਾਲੀ। ਜਾਗਤਿ ਜੋਤਿ ਤੇਜ ਬਹੁ ਵਾਲੀ।
ਨੇਤ੍ਰ ਖਮਾਰੀ ਸੋ ਚਢਿ ਰਹੇ। ਰਿਦੇ ਪ੍ਰਮੋਦ ਅਧਿਕ ਹੀ ਲਹੇ।।੨੮।।
ਕਮਰ ਕਸੇ ਜੁਤਿ ਤਰਕਸ਼ ਅਸੀ। ਹਾਥ ਕਮਾਨ ਕਠਨ ਅਤਿਲਸੀ।।
ਕਰਿ ਇੱਛਾ ਪੂਰਨ ਉਠਿ ਚਲੇ। ਸਨੇ ਸਨੇ ਗਿਰਵਰ ਕੇ ਤਲੇ।।੨੯।।
(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਜਿਲਦ ੧੨, ਰੁਤ ੩, ਅੰਸੂ ੧੧ ਪੰਨਾ ੪੯੬੦-੪੯੬੩)

(੫) ਪੰਜਵੀ ਸ਼ਹਾਦਤ

**ਗਿਆਨੀ ਗਿਆਨ ਸਿੰਘ ਜੀ ਦੀ ਹੈ।**

ਗਿਆਨੀ ਗਿਆਨ ਸਿੰਘ ਜੀ ਨੇ ਸੰਮਤ ੧੯੪੬ ਬਿਕ੍ਰਮੀ ਨੂੰ 'ਸ੍ਰੀ ਗੁਰੂ ਪ੍ਰਥ ਪ੍ਰਕਾਸ਼' ਪਥਰ ਛਾਪੇ ਦੁਆਰਾ ਪ੍ਰਕਾਸ਼ਤ ਕਰਵਾਇਆ ਸੀ। ਜਿਸ ਨੂੰ ਦੁਬਾਰਾ ਸੰਪਾਦਕ - ਸ੍ਰੀਮਾਨ ਸਤਿਕਾਰ ਯੋਗ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ - ਸਾਬਕ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸ੍ਰੀ ਅੰਮ੍ਰਿਤਸਰ ਤੇ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਨੇ ਪਹਿਲੀ ਵਾਰ ਸੰਨ ੧੯੭੩ ਈਸਵੀ ਨੂੰ ਪ੍ਰਕਾਸ਼ਤ ਕਰਵਾਇਆ ਸੀ। ਜਿਸ ਦੀ ਤੀਜੀ ਜਿਲਦ ਦਾ ਪੰਨਾ ੧੫੫੬ ਤੋਂ ਲੈ ਕੇ ਪੰਨਾ ੧੫੫੮ ਤਕ ਲਿਖਿਆ ਹੈ:-

।।ਦੋਹਰਾ।।

ਥਿਤਯੋ ਨੁਰਾਤਾ ਨਵਮ ਜਬਿ, ਢਾਈ ਜਾਮ ਮਹਾਨ।
ਤਬਿ ਲੰਕੁੜੀਏ ਬੀਰ ਨੇ, ਦਈ ਦਿਖਾਈ ਆਨਿ।।੧੮।।
ਪਿਖਿ ਸਤਿਗੁਰੁ ਮਨ ਮੋਦ ਹ੍ਵੈ, ਸਾਵਧਾਨ ਮਨ ਕੀਨ।
ਖਲਕ ਮਾਤ ਦ੍ਰਿਗ ਪਾਲਕ ਮੈਂ ਝਲਕ ਦਿਖਾਈ ਦੀਨ।।੧੯।।

।।ਛਪੈ।।

ਬਿਦਤ ਭਵਨ ਤੇ ਭਈ, ਭਵਨ ਦਸ ਚਾਰ ਜਨਨਿ ਤਬਿ।
ਜ੍ਵਲਤ ਤੇਜ ਤਨ ਅਤਿ ਅਮੇਜ, ਰਵਿ ਕੋ ਮਜੇਜ ਦਬਿ।
ਕੋਟ ਸੂਰ ਸਸਿ ਨੂਰ, ਪੂਰ ਜਾਹੂਰ ਭਯੋ ਧਰ।

Namdhari Elibrary NamdhariElibrary@gmail.com

ਇੰਦ ਬਦਨ ਭੁਜ ਅਸ਼ਟ, ਸ੍ਰਿਸ਼ਟ ਕਰਿ ਪਸ਼ਟ ਦਸ਼ਟ ਦਰ।
ਪੁਨ ਜਗਮਗਾਤ ਜਗ ਮਾਤ ਕੇ, ਬਸਨ ਹਸਨ ਦਾਮਨਿ ਦਲੈਂ।
ਅਤਿ ਰੂਪ ਅਨੂਪਮ ਕਿਮ ਕਹੈਂ, ਜਿਹ ਸਮ ਕੋ ਭਯੋ ਨ ਹ੍ਵੈ ਭਲੈਂ।।੧੯।।
ਧਰੇ ਮੁੰਡ ਅਰਿ ਕਰੇ, ਗਰੇ ਲਾਲਨ ਕੀ ਮਾਲਾ।
ਬਦਨ ਬਿਸਾਲ ਕਰਾਲ, ਭਾਲ ਸੁਭ ਤਿਲਕ ਉਜਾਲਾ।
ਲੋਚਨ ਲਾਲ ਰਸਾਲ, ਸਜੇ ਸ਼ਸਤ੍ਰ ਸੁ ਚਮੱਕੈਂ।
ਅਰੁਨ ਮੇਘ ਕੇ ਬੀਚ, ਕੋਟਿ ਜਨੁ ਬੀਜ ਦਮੱਕੈਂ।
ਗਨ ਭੈਰਵਿ ਭੂਤ ਪ੍ਰੇਤ ਯੁਤ, ਕਿਲ ਕਿਲਾਇ ਕਾਲੀ ਨਚੈ।
ਅਤਿ ਸੈਂ ਕਰਾਲ ਛਬਿ ਜਾਲ ਯੁਤ, ਉਤ ਭੀਮ ਭਭਕ ਕੇਹਰ ਤਚੈ।।੨੦।।

।।ਦੋਹਰਾ।।

ਬੀਜ ਕੋਟਿ ਸਮ ਤੇਜ ਅਤਿ, ਪਿਖਿ ਗੁਰੁ ਨੈਨ ਮਿਲਾਨਿ।
ਪੁਨ ਸਨਮੁਖ ਹ੍ਵੈ ਮਾਤ ਕੇ, ਪਗ ਪੈ ਬੰਦਨ ਠਾਨਿ।।੨੧।।
ਨਿਜ ਕਰ ਕੀ ਲਘੁ ਆਂਗੁਰੀ, ਚੀਰਿ ਸ੍ਰੋਨ ਗੁਰੁ ਕਾਢਿ।
ਕਰਯੋ ਚੜ੍ਹਾਵਨ ਮਾਤ ਕੋ, ਧਰਿ ਧੀਰਜ ਹ੍ਵੈ ਠਾਢ।।੨੨।।
ਝਟਕ ਸੀਸ ਝਟ ਸਿੱਖ ਕਾ, ਮਾਤਹਿ ਸਟਕ ਚੜ੍ਹਾਇ।
ਮਹਿਖਾਦਿਕ ਸਭਿ ਭੇਟ ਦੈ, ਪੁਨ ਉਸਤਤਿ ਇਮ ਗਾਇ।।੨੩।।

ਛਪੈ-

ਤੁਹੀ ਚੰਡ ਪ੍ਰਚੰਡ, ਰੁੰਡ ਮੁੰਡਨ ਅਰ ਹਰਨੀ।
ਤੁਹੀ ਕਾਲ ਕੀ ਕਲਾ, ਕਾਲਕਾ ਦੁਸ਼ਟ ਬਿਭੰਜਨ।
ਸੁੰਭ ਨਿਸੁੰਭ ਸੁ ਮਹਿਖ, ਰਕਤ ਬੀਜਾਦਿਕ ਗੰਜਨ।
ਅਬਿ ਹ੍ਵੈ ਪ੍ਰਸੰਨ ਨਿਜ ਦਾਸ ਪਰ, ਕਰਿ ਕਿਰਪਾ ਅਸ਼ ਦੇਹੁ ਬਰ।
ਇਕ ਰਚੋਂ ਪੰਥ ਤੁਰਕੈਂ ਹਨੋ, ਧਰਮ ਵਿਥਾਰੋਂ ਸਕਲ ਧਰ।।੨੪।।

ਦੋਹਰਾ-

ਛੱਕੇ ਆਦਿਕ ਉਸਤਤੀ, ਬਰਨੀ ਤਬਿ ਗੁਰੁ ਜੋਇ।
ਲਿਖੀ ਦਸਮ ਗੁਰੂ ਗ੍ਰੰਥ ਮੈਂ, ਜਾਨਤ ਗੁਰੁ ਸਿੱਖ ਸੋਇ।।੨੫।।
ਗੁਰ ਕਾ ਸਿਦਕ ਉਪਾਇ ਪਿਖਿ, ਸੁਨਿ ਉਸਤਤਿ ਤਬਿ ਮਾਤ।
ਕਹਯੋ ਪੰਥ ਤੁਵ ਚਲੈਗੋ, ਬੀਰ ਬਲੀ ਬਖਿਯਾਤ।।੨੬।।
ਪਰ ਵਹਿ ਪਹਿਲੇ ਭਾਗ ਕੈ, ਪਾਛੈ ਲਰ ਹੈਂ ਪੀਨ।
ਜਿਉ ਤੁਮ ਨੈਨ ਮਿਲਾਇ ਕੈ, ਪਾਛੈ ਖੋਲ੍ਹਨ ਕੀਨ।।੨੭।।
ਪੁਨ ਇਕ ਲਘੁ ਕਿਰਪਾਨ ਦੈ, ਭਈ ਲੋਪ ਜਗ ਮਾਤ।

ਸਤਿਗੁਰ ਪੁਰ ਆਨੰਦ ਮੈ, ਆਏ ਫਿਰ ਬਖਯਾਤ।।੨੮।।
ਜਥਾ ਜੋਗ ਧਨ ਬਹੁਤ ਦੈ, ਬਿਦਾ ਕਰੈ ਭੂਦੇਵ।
ਸਤਿਗੁਰ ਥਿਰੈ ਅਨੰਦਪੁਰਿ, ਧਯਾਇ ਥਿਰਯੋ ਇਤ ਏਵ।।੨੯।।

ਇਤਿ ਸ੍ਰੀ ਗੁਰੂ ਪ੍ਰਥ ਪ੍ਰਕਾਸ਼ ਗ੍ਰੰਥਿ ਪੂਰਬਾਰਧੇ ਗਯਾਨ ਸਿੰਘ ਵਿਰ ਚਿਤੇ ਦੇਵੀ ਬਿਦਤਾਵਨ ਵਰਨੰਨ ਨਾਮ ਸਾਠਵੌਂ ਬਿਸ੍ਰਾਮ।।੬੦।।

(ਸ੍ਰੀ ਗੁਰ ਪ੍ਰਥ ਪ੍ਰਕਾਸ, ਪੰਨਾ ੧੫੫੬)

**ਸਮਾਧਾਨ** :- ਇਨ੍ਹਾਂ ਉਪ੍ਰੋਕਤ ਪੰਜੇ ਪਰਸਿੱਧ ਸਿੱਖ ਇਤਿਹਾਸਾਂ ਦੇ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸੇ ਪੰਥ ਦੇ ਸਾਜਨ ਤੋਂ ਪਹਿਲੇ ਮਾਤਾ ਦੁਰਗਾ ਦੇਵੀ ਤੋਂ ਵਰ ਪ੍ਰਾਪਤ ਕਰਨ ਵਾਸਤੇ 'ਹਵਨ ਯੱਗ' ਦੁਆਰਾ ਮਾਤਾ ਦੁਰਗਾ ਨੂੰ ਪ੍ਰਸੰਨ ਕਰਕੇ ਪ੍ਰਗਟ ਕੀਤਾ ਤੇ ਉਸ ਪਾਸੋਂ ਪੰਥ ਸਾਜਨ ਦੀ ਅਸ਼ੀਰਵਾਦ ਦਾ ਵਰ ਪ੍ਰਾਪਤ ਕੀਤਾ। ਫਿਰ ਕੋਈ ਅੱਜ ਕਲ੍ਹ ਦਾ ਨਵੀਨ ਵਿਚਾਰ ਰੱਖਣ ਵਾਲਾ ਸਿੱਖ ਇਹ ਕਿਵੇਂ ਕਹਿ ਸਕਦਾ ਹੈ ਕਿ ਸ੍ਰੀ ਦਸਮੇਸ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਦੁਰਗਾ ਦੀ ਪੂਜਾ ਅਰਚਾ ਨਹੀ ਕੀਤੀ।

**ਵਿਰੋਧੀਆਂ ਵਲੋਂ :- ਆਪ ਨੇ ਇਨ੍ਹਾਂ ਉਪ੍ਰੋਕਤ ਪੰਜੇ ਸਿੱਖ ਇਤਿਹਾਸਕ ਪ੍ਰਮਾਣਾਂ ਦੀ ਵਾਸਤਵਿਕਤਾ ਵਿਚ ਆਧੁਨਿਕ ਸਿੱਖ ਵਿਦਵਾਨ ਵਿਸ਼ਵਾਸ ਨਹੀ ਰੱਖਦੇ। ਇਸ ਦਾ ਸਪੱਸ਼ਟੀਕਰਣ ਲਈ। ਵੇਖੋ:- ਭਾਈ ਵੀਰ ਸਿੰਘ ਜ਼ੀ ਦੀ ਰਚਿਤ -''ਦੇਵੀ ਪੂਜਣ ਪੜਤਾਲ'' ਆਦਿ।**

**ਲੇਖਕ ਵਲੋਂ :- ਅਜਕਲ ਦੇ ਸਿੱਖ ਵਿਦਵਾਨਾਂ ਨੇ ਇਨ੍ਹਾਂ ਉਪ੍ਰੋਕਤ ਪੰਜੇ ਸਿੱਖ ਇਤਿਹਾਸਕ ਪ੍ਰਮਾਣਾਂ ਤੇ ਇਹ ਕਿਵੇਂ ਵਿਸ਼ਵਾਸ਼ ਕਰ ਲਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸੇ ਪੰਥ ਦੀ ਰਚਨਾ ਕੀਤੀ ਸੀ?**

**ਹੁਣ ਸਿੱਖ ਵਿਦਵਾਨਾਂ ਦੇ ਅੱਗੇ ਇਨ੍ਹਾਂ ਸਿੱਖ ਇਤਿਹਾਸਾਂ ਦੇ ਦੋਵੇਂ ਪ੍ਰਸੰਗ ਵਿਚਾਰਣ ਲਈ ਸਾਹਮਣੇ ਪਏ ਹਨ। ਅਸਾਂ ਨੇ ਨਿਰਪੱਖ ਹੋ ਕੇ ਵਿਚਾਰਣਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇਵੀ ਦੇ ਪੂਜਾਰੀ ਸਨ ਜਾਂ ਨਹੀਂ। ਤੇ ਇਸ ਤੋਂ ਅਗਲੇ ਪ੍ਰਸੰਗ ਤੇ ਵੀ ਅਸਾਂ ਨੇ ਨਿਰਪੱਖ ਹੋ ਕੇ ਵਿਚਾਰ ਕਰਨੀ ਹੈ ਕਿ ਗੁਰੂ ਜੀ ਨੇ ਖਾਲਸੇ ਪੰਥ ਦੀ ਰਚਨਾ ਕੀਤੀ ਸੀ ਕਿ ਨਹੀਂ।**

ਭਾਈ ਕਾਹਨ ਸਿੰਘ 'ਨਾਭਾ' ਜੀ ਨੇ ਆਪਣੀ ਰਚਿਤ 'ਹਮ ਹਿੰਦੂ ਨਹੀਂ' ਨਾਮੀ ਪੁਸਤਕ ਜੋ ਸੰਨ ੧੯੦੭ ਈਸਵੀ ਵਿਚ ਪ੍ਰਕਾਸ਼ਤ ਕਰਵਾਈ ਸੀ, ਜਿਸ

Namdhari Elibrary NamdhariElibrary@gmail.com

ਵਿਚ ਇਹ ਲਿਖਿਆ ਹੋਇਆ ਸਾਨੂੰ ਮਿਲਦਾ ਹੈ ਕਿ -''ਗੁਰਮਤ ਸੁਧਾਕਰ ਦੀ ਭੂਮਕਾ ਵਿਚ ਇਹ ਗੱਲ ਸਾਫ ਦੱਸੀ ਗਈ ਹੈ ਕਿ ਸਾਖੀ ਇਤਿਹਾਸ ਆਦਿਕ ਓਹੀ ਪੁਸਤਕ ਪ੍ਰਮਾਣ ਹਨ ਜੋ ਗੁਰਬਾਣੀ ਦੇ ਵਿਰੁੱਧ ਨਾ ਹੋਣ ਜਿਸ ਪੁਸਤਕ ਵਿਚ ਜੋ ਲੇਖ ਗੁਰਮਤ ਅਨੁਸਾਰ ਹੈ ਉਹ ਮੰਨਣੇ ਲਾਇਕ ਹੈ, ਔਰ ਜੋ ਲੇਖ ਗੁਰਮਤ ਵਿਰੁੱਧ ਹੈ ਉਹ ਤਿਆਗਣੇ ਯੋਗ ਹੈ, - - - ।''

(ਹਮ ਹਿੰਦੂ ਨਹੀਂ, ਪੰਨਾ ੯-੧੦ ਵਿਚੋਂ)

ਇਸੇ ਤਰ੍ਹਾਂ ਹੀ ਸਤਿਕਾਰਯੋਗ ਪ੍ਰਿੰਸੀਪਲ ਲਾਭ ਸਿੰਘ ਜੀ ਨੇ 'ਗੁਰਮਤਿ ਪ੍ਰਕਾਸ਼' ਮਾਸਕ ਪਤ੍ਰ ਦੇ ਅਕਤੂਬਰ ੧੯੯੦ ਈਸਵੀ ਵਿਚ ਛਪਣ ਵਾਲੇ ਅੰਕ ਦੇ ਪੰਨਾ ੮੬ ਤੇ ਲਿਖਦੇ ਹਨ :-

''ਪੁਰਾਤਨ ਸਿੱਖ ਲਿਖਾਰੀ ਸਾਡੇ ਲਈ ਨਾ ਤਾਂ ਕੋਈ ਗੁਰੂ ਜਾਂ ਪੈਗੰਬਰ ਦਾ ਦਰਜਾ ਰੱਖਦੇ ਹਨ ਨਾ ਹੀ ਇਹਨਾਂ ਦੀਆਂ ਸੰਪੂਰਣ ਲਿਖਤਾਂ ਸਾਡੇ ਲਈ ਗੁਰਬਾਣੀ ਜਾਂ ਇਲਹਾਮ ਦਾ ਦਰਜਾ ਰੱਖਦੀਆਂ ਹਨ.........।''

**ਲੇਖਕ ਵਲੋਂ** :- ਇਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਇਨ੍ਹਾਂ ਦੋਵੇਂ ਪੱਖਵਾਦੀ ਵਿਚਾਰਵਾਨਾਂ ਵਿਦਵਾਨਾਂ ਨੂੰ ਹੇਠ ਲਿਖਤ ਗੁਰਬਾਣੀ ਵਲ ਧਿਆਨ ਰੱਖ ਕੇ ਤੇ ਉੱਤਰ ਤੇ ਪ੍ਰਸ਼ਨ ਕੀਤਾ ਤੇ ਦਿੱਤਾ ਜਾਏ।

ਗੁਰਵਾਕ:-

**ਸਤਿਗੁਰ ਬਿਨਾ ਹੋਰ ਕਚੀ ਹੈ ਬਾਣੀ।।**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।**
**ਕਹਦੇ ਕਚੇ ਸੁਣਦੇ ਕਚੇ ਕੰਚੀ ਆਖਿ ਵਖਾਣੀ।।੨੪।।੪੦।।**

(ਰਾਮਕਲੀ ਮਹਲਾ ੩, ਪੰਨਾ ੯੨੦)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ:-

## ਸ੍ਰੀ ਦੁਰਗਾ ਦੇਵੀ ਜੀ ਦੀ ਭਗਤੀ

ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਤੁਸੀ ਸਿੱਖ ਇਤਿਹਾਸਕ ਪ੍ਰਮਾਣਾਂ ਨੂੰ ਨਹੀ ਮੰਨਦੇ ਤਾਂ ਫਿਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੁਆਰਾ ਸ੍ਰੀ ਦੁਰਗਾ ਦੇਵੀ ਜੀ ਦੇ, ਗੁਰੂ ਜੀ, ਭਗਤ ਸਿੱਧ ਹੁੰਦੇ ਹਨ। ਵੇਖੋ:-

(੧) ਪ੍ਰਿਥਮ **ਭਗਉਤੀ** ਸਿਮਰ ਕੈ ਗੁਰ ਨਾਨਕ ਲਈ ਧਿਆਇ।।

(ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦, ਪੰਨਾ ੧੧੯)

Namdhari Elibrary NamdhariElibrary@gmail.com

(੨) **ਦੇਹਿ ਸ਼ਿਵਾ** ਬਰ ਮੋਹਿ ਇਹੈ,
**ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।**
ਨ ਡਰੋਂ ਅਰ ਸੋਂ ਜਬ ਜਾਇ ਲਰੋਂ,
ਨਿਸਚੈ ਕਰ ਆਪਨੀ ਜੀਤ ਕਰੋਂ।।
ਅਰੁ ਸਿੱਖ ਹੋ ਆਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਨ ਤਉ ਉਚਰੋਂ।।
**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤਿ ਹੀ ਰਨ ਮੈ ਤਬ ਜੂਝ ਮਰੋਂ।।੨੩੧।।**

(ਚੰਡੀ ਚਰਿਤ੍ਰ ਉਕਤਿ ਬਿਲਾਸ ਪੰਨਾ ੯੯)

(੩) **ਪਾਂਇ ਗਹੇ** ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ।।
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।।
ਸਿੰਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਤ ਕਹੈਂ ਹਮ ਏਕ ਨ ਮਾਨਯੋ।।
**ਸ੍ਰੀ ਅਸਿ ਪਾਨ** ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ।।੮੬੩)

(ਇਤਿ ਸ੍ਰੀ ਰਾਮਾਇਣ ਸਮਾਪਤ ਮਸਤੁ ਸੁਭ ਮਸਤ ਪੰਨਾ ੨੫੪)

(੪) ਸ੍ਵੈਯਾ।।
ਹੋਇ ਕ੍ਰਿਪਾ ਤੁਮਰੀ ਹਮ ਪੈ ਤੁ ਸਭੈ ਸਗਨੰ ਗੁਨ ਹੀ ਧਰਿਹੋਂ।।
ਜੀਅ ਧਾਰ ਬਿਚਾਰ ਤਬੈ ਬਰ ਬੁਧਿ ਮਹਾਂ ਅਗਨੰਗੁਨ ਕੋ ਹਰਿ ਹੋਂ।।
ਬਿਨੁ ਚੰਡ ਕ੍ਰਿਪਾ ਤੁਮਰੀ ਕਬਹੂੰ ਮੁਖ ਤੇ ਨਹੀ ਅੱਛਰ ਹਉ ਕਰਿ ਹੋਂ।।
ਤੁਮਰੋ ਕਰ ਨਾਮੁ ਕਿਧੋ ਤੁਲਹਾ ਜਿਮ ਬਾਕ ਸਮੁੰਦ੍ਰ ਬਿਖੈ ਤਰਿ ਹੋਂ।।੫।।

(ਕ੍ਰਿਸ਼ਨਾਵਤਾਰ ਪ੍ਰਸੰਗ ਵਿਚੋਂ-ਅਥਦੇਵੀ ਜੂ ਕੀ ਉਸਤਤ ਪੰਨਾ੨੫੫)

(੫) ਚੌਪਈ।।
ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ।।
ਕਿਸਨ ਬਿਸਨ ਕਬਹੂੰ ਨਹ ਧਿਆਊਂ।।
ਕਾਨ ਸੁਨੇ ਪਹਿਚਾਨ ਨ ਤਿਨ ਸੋਂ।।
ਲਿਵ ਲਾਗੀ ਮੋਰੀ ਪਗ ਇਨ ਸੋਂ।।੪੩੪।।
ਮਹਾਕਾਲ ਰਖਵਾਰ ਹਮਾਰੋ।।
ਮਹਾ ਲੋਹੋਂ ਮੈਂ ਕਿੰਕਰ ਥਾਰੋਂ।।
ਅਪਨਾ ਜਾਨ ਕਰੋ ਰਖਵਾਰ।।
ਬਾਹਿ ਗਹੇ ਕੀ ਲਾਜ ਬਿਚਾਰ।।੪੩੫।।

(ਕ੍ਰਿਸ਼ਨਾਵਤਾਰ ਪ੍ਰਸੰਗ ਵਿਚੋਂ-ਇਤਿ ਸ੍ਰੀ ਦੇਵੀ ਉਸਤਤਿ. ਪੰਨਾ ੩੧੦)

Namdhari Elibrary NamdhariElibrary@gmail.com

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਇਹੋ ਜਿਹੇ ਹੋਰ ਵੀ ਸ੍ਰੀ ਦਸਮ ਗ੍ਰੰਥ ਜੀ ਵਿਚੋਂ ਪ੍ਰਮਾਣ ਪ੍ਰਗਟ ਕੀਤੇ ਜਾ ਸਕਦੇ ਹਨ; ਪਰ ਬੁੱਧੀਮਾਨ ਸੱਜਣਾਂ ਲਈ ਇਨੇ ਹੀ ਪ੍ਰਮਾਣ ਕਾਫੀ ਹਨ। ਇਨ੍ਹਾਂ ਉਪ੍ਰੋਕਤ ਗੁਰਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਦੁਰਗਾ ਦੇਵੀ ਜੀ ਦੇ ਅਨਨਯ ਭਗਤ ਸਨ। ਪਰ ਆਧੁਨਿਕ ਸਿੱਖ ਵਿਦਵਾਨਾਂ ਦਾ ਉਪ੍ਰੋਕਤ ਗੁਰਪ੍ਰਮਾਣਾਂ ਦੇ ਵਿਰੁਧ ਕੀ ਵਿਚਾਰ ਹਨ, ਹੇਠ ਲਿਖ ਕੇ ਦਰਸਾਏ ਜਾਂਦੇ ਹਨ। ਵੇਖੋ:-

ਇਨ੍ਹਾਂ ਉਪ੍ਰੋਕਤ ਗੁਰਪ੍ਰਮਾਣਾਂ ਦੇ ਅਰਥਾਂ ਵਿਚ ਮੱਤ-ਭੇਦ ਰੱਖਣ ਵਾਲੇ ਬਹੁਤ ਸਾਰੇ ਸਿੱਖ ਵਿਦਵਾਨ ਹਨ। ਪਰ ਇਥੇ ਕੇਵਲ ਪਰਸਿੱਧ ਦੋ ਹੀ ਸਿੱਖ ਵਿਦਵਾਨਾਂ ਦੇ ਵਿਚਾਰ ਪ੍ਰਗਟ ਕੀਤੇ ਜਾਂਦੇ ਹਨ ਜਿਨ੍ਹਾਂ ਵਿਚ ਇਕ ਭਾਈ ਕਾਨ੍ਹ ਸਿੰਘ 'ਨਾਭਾ' ਜੀ ਤੇ ਦੂਜੇ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ।

(੧)

ਭਾਈ ਕਾਨ੍ਹ ਸਿੰਘ 'ਨਾਭਾ' ਜੀ ਸੰਨ ੧੯੦੭ ਈਸਵੀ ਵਿਚ ਪ੍ਰਕਾਸ਼ਤ ਹੋਣ ਵਾਲੀ ਪੁਸਤਕ 'ਹਮ ਹਿੰਦੂ ਨਹੀਂ' ਦੇ ਪੰਨੇ ੧੩੫ ਤੇ ਲਿਖਦੇ ਹਨ:-

''ਹਿੰਦੂ-ਸਿੱਖਾਂ ਦਾ ਨਿੱਤ ਅਰਦਾਸ ਵੇਲੇ ਇਹ ਪੜ੍ਹਨਾ ਕਿ -

''ਪ੍ਰਿਥਮ ਭਗੌਤੀ ਸਿਮਰ ਕੈ''

ਸਾਫ ਸਿੱਧ ਕਰਦਾ ਹੈ ਕਿ ਖਾਲਸਾ ਧਰਮ ਵਿਚ ਦੇਵੀ ਉਪਾਸਨਾ ਹੈ; ਅਸਲ ਵਿਚ 'ਭਗੌਤੀ' ਪਦ ਸੰਸਕ੍ਰਿਤ ''ਭਗਵਤੀ'' ਹੈ, ਜਿਸ ਦਾ ਅਰਥ ਦੇਵੀ ਹੈ, ਗੁਰੂ ਗੋਬਿੰਦ ਸਿੰਘ ਜੀ ਫ਼ਾਰਸੀ ਅੱਖਰਾਂ ਵਿਚ ਆਪਣੀ ਕਵਿਤਾ ਲਿਖਿਆ ਕਰਦੇ ਸੇ, ਜੋ ਭਗਵਤੀ ਔਰ ਭਗੌਤੀ ਇਕ ਪੜ੍ਹਿਆ ਜਾਂਦਾ ਹੈ, ਗੁਰਮੁਖੀ ਲਿਖਾਰੀਆਂ ਨੇ ਅਸਲ ਸ਼ੁਧ ਪਾਠ ਸਮਝੇ ਬਿਨਾਂ ਭਗੌਤੀ ਲਿਖ ਦਿੱਤਾ ਹੈ।

ਸਿੱਖ-ਭਗੌਤੀ ਪਦ ਗੁਰੁਮਤ ਸੁਧਾਕਰ ਵਿਚ ਚਰਚਾ ਕੀਤੀ ਗਈ ਹੈ, ਆਪ ਉਸ ਨੂੰ ਦੇਖ ਕੇ ਸੰਸਾ ਮਿਟਾ ਸਕਦੇ ਹੋ, ਪਰ ਅਸੀਂ ਆਪ ਨੂੰ ਦੋ ਚਾਰ ਪ੍ਰਸ਼ਨ ਕਰਦੇ ਹਾਂ ਇਹਨਾਂ ਤੋਂ ਆਪ ਦੀ ਤਸੱਲੀ ਹੋ ਜਾਊਗੀ,

(ੳ) ਚੰਡੀ ਦੀ ਵਾਰ ਵਿਚ ਪਾਠ ਹੈ-

ਲਈ ਭਗੌਤੀ ਦਰਗਹ ਸ਼ਾਹ ਵਰਜਾਗਨ ਭਾਰੀ,
ਲਾਈ ਰਾਜੇ ਸੁੰਭ ਨੂੰ ਰਤ ਪੀਏ ਪਿਆਰੀ,

Namdhari Elibrary NamdhariElibrary@gmail.com

ਕਯਾ ਇਸ ਦਾ ਇਹ ਭਾਵ ਹੈ ਕਿ ਦੁਰਗਾ ਨੇ ਭਗਵਤੀ (ਦੇਵੀ) ਫੜ ਕੇ ਰਾਜੇ ਸੁੰਭ ਦੇ ਸਿਰ ਮਾਰੀ, ਜਿਸ ਨੇ ਉਸ ਦਾ ਲਹੂ ਚੱਖਿਆ?.......''

(ਹਮ ਹਿੰਦੂ ਨਹੀ, ਪੰਨਾ੧੩੫)

ਸ੍ਰੀਮਾਨ ਜੀ ! ਇਸੇ ਤਰ੍ਹਾਂ ਭਾਈ ਕਾਨ੍ਹ ਸਿੰਘ 'ਨਾਭਾ' ਜੀ ਆਪਣੇ ਰਚਿਤ 'ਗੁਰਮਤ ਸੁਧਾਕਰ' ਜਿਸ ਨੂੰ ਸੰਨ ੧੯੨੨ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ ਸੀ। ਇਸ ਦੇ ਪੰਨੇ ੭੨ ਤੇ ਲਿਖਦੇ ਹਨ।

''ਜੇ ਕੋਈ ਹਠੀਆ ਇਹ ਨਾ ਮੰਨੇ ਅਤੇ ਭਗੌਤੀ ਪਦ ਦਾ ਅਰਥ ਹੀ ਕਰੇ, ਤਾਂ ਅਸੀ ਉਸ ਤੋਂ ਪੁਛਾਂਗੇ ਕਿ ''ਲਈ ਭਗੌਤੀ ਦੁਰਗਸ਼ਾਹ ਵਰਜਾਗਨ ਭਾਰੀ, ਲਾਈ ਰਾਜੇ ਸੁੰਭ ਨੂੰ ਰਤ ਪੀਏ ਪਿਆਰੀ' ਇਸ ਦਾ ਕੀ ਅਰਥ ਹੋਵੇ ਗਾ? ਜੇ ਏਥੇ ਭਗੌਤੀ ਦਾ ਅਰਥ ਤਲਵਾਰ ਨਹੀ ਕਰਾਂਗੇ ਤਾਂ ਇਹ ਅਰਥ ਹੋਊ ਕਿ ਦੁਰਗਾ ਨੇ ਦੇਵੀ ਨੂੰ, ਅਰਥਾਤ ਆਪਣੇ ਤਾਂਈ ਫੜ ਕੇ ਗਦਾ ਦੀ ਤਰ੍ਹਾਂ ਰਾਜੇ ਸੁੰਭ ਦੇ ਸਿਰ ਮਾਰਿਆ.......... ''

(ਗੁਰਮਤ ਸੁਧਾਕਰ, ਪੰਨਾ ੭੨)

ਇਸੇ ਤਰਾਂ ਹੀ – ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਆਪਣੀ ਰਚਿਤ ਪੁਸਤਕ 'ਦੇਵੀ ਪੂਜਨ ਪੜਤਾਲ' ਦੇ ਪੰਨੇ ੮੮ ਤੇ ਲਿਖਦੇ ਹਨ:–

''ਮਾਨਸਿਕ ਸ਼ਕਤੀ ਦਾ ਆਧਾਰ ਤੇ ਸੋਮਾ 'ਨਾਮ' ਤੇ ਸਰੀਰਕ ਸ਼ਕਤੀ ਦਾ ਆਧਾਰ 'ਕ੍ਰਿਪਾਣ' ਨੂੰ ਕਿਹਾ ਹੈ, ਇਥੋਂ ਤਾਂਈ ਕਿ 'ਭਗਉਤੀ' ਆਦਿ ਪਦ ਬੀ ਤਲਵਾਰ ਲਈ ਹੀ ਵਰਤਿਆ ਹੈ ਯਥਾ:–

ਲਈ ਭਗਉਤੀ ਦੁਰਗਸ਼ਾਹ ਵਰਜਾਗਨ ਭਾਰੀ।।
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।।

(ਦੇਵੀ ਪੂਜਨ ਪੜਤਾਲ, ਪੰਨਾ ੮੮)

**ਲੇਖਕ ਵਲੋਂ** :– ਸ੍ਰੀ ਮਾਨ ਜੀ ! ਵਾਰ ਸ੍ਰੀ ਭਗਉਤੀ ਜੀ ਦੀ ਪਉੜੀ ਪੜ ਦੇ ਵਿਚ ਇਕ 'ਭਗਉਤੀ' ਸ਼ਬਦ ਵਰਤਿਆ ਹੋਇਆ ਸਾਨੂੰ ਮਿਲਦਾ ਹੈ। ਜਿਸ ਦਾ ਅਰਥ ਆਧੁਨਿਕ ਸਿੱਖ ਵਿਦਵਾਨ ਤਲਵਾਰ ਦਾ ਕਰਦੇ ਹਨ, ਜਿਸ ਨੂੰ ਤੁਸੀ ਉਪਰ ਵੇਖ ਆਏ ਹੋ। ਇਹ ਉਹਨਾਂ ਸਿੱਖ ਵਿਦਵਾਨਾਂ ਦਾ ਖਿਚੋਤਾਣੀ ਵਾਲਾ ਹੀ ਅਰਥ ਸਿੱਧ ਹੁੰਦਾ ਹੈ। ਜਿਸ ਦਾ ਸਪਸ਼ਟੀਕਰਣ ਇਸ ਪ੍ਰਕਾਰ ਹੈ:–

ਥੋੜੀ ਦੇਰ ਲਈ ਇਹ ਮੰਨ ਲਿਆ ਜਾਏ ਕਿ 'ਭਗਉਤੀ' ਸ਼ਬਦ ਦਾ ਅਰਥ ਤਲਵਾਰ ਹੈ ਤੇ ਦੁਰਗਾ ਦੇਵੀ ਨੇ ਰਾਜੇ ਸੁੰਭ ਨੂੰ ਤਲਵਾਰ ਮਾਰੀ, ਪਰ ਇਸੇ ਪਉੜੀ ਦੀ ਪੰਜਵੀ ਤੁਕ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਰਾਜੇ ਸੁੰਭ ਦੇ

Namdhari Elibrary NamdhariElibrary@gmail.com

ਸਰੀਰ ਵਿਚੋਂ ਲਹੂ ਦੀ ਭਰੀ ਹੋਈ ਦੂ ਧਾਰੀ ਬਰਛੀ ਨਿਕਲੀ। ਇਹ ਕੈਡੀ ਵੱਡੀ ਹੈਰਾਨ ਕਰਨ ਵਾਲੀ ਗੱਲ ਹੈ, ਮਾਰੀ ਤਲਵਾਰ ਤੇ ਨਿਕਲੀ ਦੂ-ਧਾਰੀ ਬਰਛੀ।

ਭਾਈ ਕਾਨ੍ਹ ਸਿੰਘ 'ਨਾਭਾ' ਜੀ ਤੇ ਭਾਈ ਵੀਰ ਸਿੰਘ ਜੀ ਦੇ ਹਮ ਖਿਆਲੀ ਵੀਰਾਂ ਤੇ ਹੋਰ ਆਧੁਨਿਕ ਸਿੱਖ ਵਿਦਵਾਨ ਉੱਤਰ ਦੇਣ ਕਿ ਦੁਰਗਾ ਦੇਵੀ ਨੇ ਰਾਜੇ ਸੁੰਭ ਨੂੰ ਤਲਵਾਰ ਮਾਰੀ ਸੀ ਕਿ ਦੂ-ਧਾਰੀ ਬਰਛੀ?

ਜੇ ਕਰ ਇਥੇ ਆਧੁਨਿਕ ਸਿੱਖ ਵਿਦਵਾਨਾਂ ਵਲੋਂ ਇਹ ਕਹਿਆ ਜਾਏ ਕਿ ਬਰਛੀ ਦਾ ਅਰਥ ਤਲਵਾਰ ਹੀ ਹੈ।

**ਸਮਾਧਾਨ** :- ਸ੍ਰੀਮਾਨ ਜੀ ! ਤਲਵਾਰ ਦੀ ਧਾਰ ਇਕ ਪਾਸੇ ਹੋਇਆ ਕਰਦੀ ਹੈ, ਤੇ ਬਰਛੀ ਦੀ ਧਾਰ ਦੋਵੇਂ ਪਾਸੇ ਹੁੰਦੀ ਹੈ। ਤਦ ਹੀ ਗੁਰੂ ਜੀ ਨੇ ਸਪਸ਼ਟ ਲਿਖਿਆ ਹੈ ਕਿ -

'ਨਿਕਲੀ ਬਰਛੀ ਦੁੱਧਾਰੀ'

ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਤਲਵਾਰ ਤੇ ਬਰਛੀ ਦੋ ਵੱਖੋ ਵਖਰੇ ਹਥਿਆਰ ਹਨ, ਤਾਂ ਤੇ ਬਰਛੀ ਦਾ ਅਰਥ ਤਲਵਾਰ ਨਹੀ, ਹੁਣ ਆਧੁਨਿਕ ਸਿੱਖ ਵਿਦਵਾਨ ਦੱਸਣ ਦੀ ਖੇਚਲ ਕਰਨ ਕਿ ਦੁਰਗਾ ਦੇਵੀ ਨੇ ਰਾਜੇ ਸੁੰਭ ਨੂੰ ਤਲਵਾਰ ਮਾਰੀ ਸੀ ਕਿ ਬਰਛੀ ਦੂ-ਧਾਰੀ?

**ਸ਼ੰਕਾ**:- ਜੇ ਕਰ ਸਿੱਖ ਵਿਦਵਾਨਾਂ ਵਲੋਂ ਇਹ ਕਹਿਆ ਜਾਏ ਕਿ ਪਉੜੀ ੫੩ ਦੀ ਦੂਜੀ ਤੁਕ ਵਿਚ ਭਗਉਤੀ ਤੇ ਦੁਰਗਸ਼ਾਹ ਇਕੋ ਵਿਅਕਤੀ ਲਈ ਨਹੀ ਵਰਤੇ ਜਾ ਸਕਦੇ ਇਸ ਕਰ ਕੇ ਅਸਾਂ ਨੇ 'ਭਗਉਤੀ' ਸ਼ਬਦ ਦਾ ਅਰਥ ਤਲਵਾਰ ਕੀਤਾ ਹੈ।

**ਸਮਾਧਾਨ**:- ਸ੍ਰੀਮਾਨ ਜੀ ! ਇਹ ਜਰੂਰੀ ਨਹੀ ਕਿ ਇਕ ਵਿਅਕਤੀ ਲਈ ਦੋ ਸ਼ਬਦ ਇਕੋ ਥਾਂ ਨਾ ਵਰਤੇ ਜਾਣ । ਵੇਖੋ ਇਸੇ ਵਾਰ ਦੀ ਪਉੜੀ ੪ ਦੀ ਅੰਤਲੀ ਤੁਕ ਵਿਚ ਗੁਰੂ ਜੀ ਨੇ ਦੇਵੀ ਤੇ ਦੁਰਗਸ਼ਾਹ ਇਕੋ ਥਾਂ ਦੋਵੇਂ ਸ਼ਬਦ ਮਾਤਾ ਦੁਰਗਾ ਦੇ ਸੰਬੰਧ ਵਿਚ ਹੇਠ ਵਰਤੇ ਹਨ। ਵੇਖੋ:-

(੧) ਕਿਨੈ ਨ ਜਿੱਤਾ ਜਾਈ ਮਹਖੇ ਦੈਤ ਨੂੰ।।
ਤੇਰੀ ਸਾਮ ਤਕਾਈ **ਦੇਵੀ** ਦੁਰਗਸ਼ਾਹ।।੪।।

(ਵਾਰ ਸ੍ਰੀ ਭਗਉਤੀ ਜੀ ਵਿਚੋਂ, ਪੰਨਾ ੧੨੦)

ਸ੍ਰੀ ਮਾਨ ਜੀ ! ਇਸੇ ਤਰਾਂ ਹੀ ਪਉੜੀ ੫੩ ਵਿਚ ਲਿਖਿਆ ਹੈ:-

ਲਈ ਭਗਉਤੀ ਦੁਰਗਸ਼ਾਹ ਵਰ ਜਾਗਨਿ ਭਾਰੀ।।
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।।੫੩।।

Namdhari Elibrary NamdhariElibrary@gmail.com

ਕੀ ਇਸ ਉਪ੍ਰੋਕਤ ਪਉੜੀ ੪ ਦੀ ਅਠਵੀ ਤੁਕ ਵਿਚ ਦੇਵੀ ਸ਼ਬਦ ਦਾ ਅਰਥ ਤਲਵਾਰ ਯਾ ਹੋਰ ਕੁਝ ਕਰਾਂਗੇ? ਜੇਕਰ ਨਹੀ ਤਾਂ ਫਿਰ 'ਭਗਉਤੀ' ਸ਼ਬਦ ਦਾ ਅਰਥ ਅਸੀ ਇਥੇ ਕਿਵੇਂ ਤਲਵਾਰ ਕਰ ਸਕਦੇ ਹਾਂ। ਤਾਂ ਤੇ ਇਸ ਪਉੜੀ ੫੩ ਦਾ ਠੀਕ ਠੀਕ ਅਰਥ ਸਮਝਣ ਲਈ ਇਸ ਪਉੜੀ ੫੩ ਨੂੰ ਇਥੇ ਪੂਰੀ ਲਿਖ ਕੇ ਤੇ ਉਸ ਦੇ ਅਰਥ ਤੇ ਵਿਚਾਰ ਕਰਦੇ ਹਾਂ ਕਿ ਕੀ 'ਭਗਉਤੀ' ਸ਼ਬਦ ਦਾ ਵਾਸਤਵਿਕ ਅਰਥ ਤਲਵਾਰ ਹੈ ਕਿ ਭਗਉਤੀ- ਭਗਵਤੀ ਮਾਤਾ ਦੁਰਗਾ ਦੇਵੀ ਦਾ ਹੈ ?

(੧) ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ।।
(੨) ਲਈ **ਭਗਉਤੀ ਦੁਰਗਸ਼ਾਹ** ਵਰ ਜਾਗਨ ਭਾਰੀ।।
(੩) ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।।
(੪) ਸੁੰਭ ਪਲਾਣੋਂ ਡਿਗਿਆ ਉਪਮਾ ਬੀਚਾਰੀ।।
(੫) ਡੁਬ ਰਤੂ ਨਾਲਹੁ ਨਿਕਲੀ ਬਰਛੀ ਦੋ ਧਾਰੀ।।
(੬) ਜਾਣੁ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ।।੫੩।।

(ਵਾਰ ਸ੍ਰੀ ਭਗਉਤੀ ਜੀ ਕੀ, ਪੰਨਾ ੧੨੭)

**ਅਰਥ** :- (੧) ਦੋਹਾਂ ਫੌਜਾਂ ਦਾ ਮੁਠ ਭੇੜ ਹੋਇਆ, ਨਾਲ ਭਾਰੀ ਧੌਸਾ (ਵਜਦਾ ਹੈ) (੨) ਭਗਉਤੀ-ਭਾਗਵਤੀ ਦੁਰਗਾ ਰਾਣੀ (ਨੇ ਹੱਥ ਵਿਚ ਬਰਛੀ ਫੜ ਲਈ) (ਜੋ) ਦਗਦੀ ਹੋਈ ਅੱਗ ਵਾਂਗੂ ਭਾਰੀ ਚਮਕੀਲੀ ਹੈ। (੩) ਰਾਜੇ ਸੁੰਭ ਨੂੰ (ਭਗਵਤੀ ਦੁਰਗਾ ਰਾਣੀ ਨੇ ਬਰਛੀ) ਲਾ (ਮਾਰ) ਦਿੱਤੀ। (ਜੋ) ਪਿਆਰੀ ਲੋਹੂ ਨੂੰ ਪੀਦੀ ਹੈ। (੪) ਸੁੰਭ ਕਾਠੀ ਤੋਂ ਡਿਗ ਪਿਆ, (ਉਸ ਦੀ) ਉਪਮਾ (ਇਉਂ) ਵੀਚਾਰੀ ਹੈ। (੫) (ਕਿ ਜੋ) ਦੋ-ਧਾਰੀ ਬਰਛੀ ਲੋਹੂ ਨਾਲ ਲਿਬੜੀ ਹੋਈ (ਬਾਹਰ) ਨਿਕਲੀ ਹੈ। (੬) ਉਹ ਇਉ (ਮਲੂਮ ਹੁੰਦੀ ਮਾਨੋ, ਰਾਜ ਕੁਮਾਰੀ ਲਾਲ ਰੰਗ ਦੀ ਸਾੜ੍ਹੀ ਪਹਿਨ ਕੇ (ਮਹੱਲ ਤੋਂ) ਉਤਰੀ ਹੈ।੫੩। ਸ੍ਰੀਮਾਨ ਜੀ ! ਦੱਸਣ ਦੀ ਖੇਚਲ ਕਰਨੀ ਕਿ 'ਭਗਉਤੀ' ਸ਼ਬਦ ਦਾ ਅਰਥ ਤਲਵਾਰ ਦਾ ਬਣਦਾ ਹੈ ਕਿ ਭਗਵਤੀ ਦੁਰਗਾ ਦੇਵੀ ਦਾ ? ਧੰਨ ਹੋ।

ਸ੍ਰੀ ਮਾਨ ਜੀ ! ਇਸੇ ਤਰਾਂ ਸ੍ਰੀ ਆਦਿ ਗ੍ਰੰਥ ਵਿਚ ਵੀ ਇਕੋ ਥਾਂ ਸ਼ਿਵ ਜੀ ਦੇ ਨਾਂ ਤਿੰਨ ਵਾਰ ਲਿਖੇ ਹੋਏ ਸਾਨੂੰ ਮਿਲਦੇ । ਵੇਖੋ:-

(੨) ਮੌਲੇ ਸ਼ਿਵ ਸ਼ੰਕਰਾ ਮਹੇਸ਼।।
ਮੌਲੇ ਸਿਧ ਸਾਧਿਕ ਅਰੁ ਭੇਖ।।੪।।੬।।੨।।

(ਭੈਰਉ ਸ੍ਰੀ ਕਬੀਰ ਜੀਉ, ਪੰਨਾ ੧੧੫੮-੯)

Namdhari Elibrary NamdhariElibrary@gmail.com

# ਕੀ ਵਾਰ ਭਗਉਤੀ ਜੀ ਦੀ ਮਾਰ ਕੰਡੇ ਪੁਰਾਣ ਦਾ ਅਨੁਵਾਦ ਹੈ?

ਪਿਆਰੇ ਸੱਜਣੋਂ ! ਸਿੱਖਾਂ ਦਾ ਨਿੱਤਪ੍ਰਤੀ ਅਰਦਾਸ ਕਰਨ ਵੇਲੇ ਇਹ ਪੜ੍ਹਿਆ ਜਾਂਦਾ ਹੈ ਕਿ:-

ਪ੍ਰਿਥਮ ਭਗਉਤੀ ਸਿਮਰ ਕੈ
ਗੁਰ ਨਾਨਕ ਲਈ ਧਿਆਇ।।੧।।

ਸ੍ਰੀ ਮਾਨ ਜੀ ! ਇਸ ਤੋਂ ਸਪਸ਼ਟ ਹੁੰਦਾ ਹੈ ਕਿ ਖਾਲਸਾ ਧਰਮ ਵਿਚ ਦੇਵੀ ਉਪਾਸ਼ਨਾ ਹੈ, ਇਸੇ ਵਾਰ ਦੀ ਅੰਤਲੀ ਪਉੜੀ ੫੫ ਵਿਚ ਗੁਰੂ ਜੀ ਨੇ ਇਹ ਸਪਸ਼ਟ ਲਿਖਿਆ ਹੈ ਕਿ:-

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।।
ਫੇਰਿ ਨ ਜੂਨੀ ਆਇਆ ਜਿਨ ਇਹ ਗਾਇਆ।।੫੫।।

ਇਨ੍ਹਾਂ ਦੋ ਤੁਕਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਵਾਰ ਸ੍ਰੀ ਭਗਉਤੀ ਜੀ ਦੀਆਂ ੫੫ ਪਉੜੀਆਂ ਹੀ ਸ੍ਰੀ ਦੁਰਗਾ ਦੇਵੀ ਦਾ ਪਾਠ ਬਣਾਇਆ ਹੈ, ਇਸ ਕਰਕੇ ਇਸ ਵਾਰ ਦੀਆਂ ਦੋਵੇਂ ਅਰਥਾਤ ਪਹਿਲੀ ਤੇ ਦੂਜੀ ਪਉੜੀ ਵਿਚ ਸ੍ਰੀ ਦੁਰਗਾ ਦੇਵੀ ਜੀ ਦੀ ਮਹਾਨਤਾ ਹੀ ਦਰਸਾਈ ਗਈ ਹੈ। ਪਰ ਅੱਜ ਕਲ ਦੇ ਨਵੀਨ ਵਿਚਾਰ ਰੱਖਣ ਵਾਲੇ ਸਿੱਖ ਵਿਦਵਾਨ ਇਸ ਵਿਚਾਰ ਤੋਂ ਆਪਣਾ ਵਿਚਾਰ ਵਖਰਾ ਰਖਦੇ ਹਨ। ਵੇਖੋ:-

(੧) ਭਾਈ ਕਾਨ੍ਹ ਸਿੰਘ 'ਨਾਭਾ' ਜੀ ਆਪਣੇ ਰਚਿਤ 'ਗੁਰਮਤ ਸੁਧਾਕਰ' ਜੋ ਸੰਨ ੧੯੨੨ ਈਸਵੀ ਵਿਚ ਪ੍ਰਕਾਸ਼ਤ ਹੋਈ ਸੀ, ਇਸ ਗ੍ਰੰਥ ਦੇ ਪੰਨੇ ੬੭ ਤੇ ਲਿਖਦੇ ਹਨ। ''ਕਈ ਅਗਯਾਨੀ ''ਇਤਿ ਸ੍ਰੀ ਮਾਰਕੰਡੇਯ ਪੁਰਾਣੇ' ਸਤਿ ਸੈ ਕੀ ਕਥਾ ਯਾਹਿ ਪੂਰੀ ਭਈ'' – ''ਦੁਰਗਾ ਪਾਠ ਬਣਾਇਆ'' ਆਦਿਕ ਪਾਠ ਪੜ੍ਹਕੇ ਭੀ ਦੇਵੀ ਦੀ ਕਥਾ ਨੂੰ ਗੁਰੂ ਸਾਹਿਬ ਵਲੋਂ ਸਮਝਦੇ ਹਨ, ਓਹ ਇਹ ਨਹੀਂ ਜਾਣਦੇ ਕਿ ਵੀਰ ਰਸ ਦੇ ਪ੍ਰੇਮੀ, ਯੁੱਧ ਵਿਦਯਾ ਦੇ ਪ੍ਰਚਾਰਕ ਕਲਗੀਧਰ ਸ੍ਵਾਮੀ ਨੇ ਇਸ ਕਥਾ ਨੂੰ ਕੇਵਲ ਸਿੱਖਾਂ ਵਿਚ ਉਤਸ਼ਾਹ ਵਧਾਉਣ ਲਈ ਲਿਖਿਆ ਹੈ, ਔਰ ਸਾਨੂੰ ਉਪਦੇਸ਼ ਦਿਤਾ ਹੈ ਕਿ, ਭਾਰਤ ਨਿਵਾਸੀਓ ਜਦ ਕਿ ਤੁਹਾਡੇ ਦੇਸ਼ ਦੀਆਂ ਮਹਾਵੀਰ ਇਸਤ੍ਰੀਆਂ ਨੇ ਐਸੇ ਪਰਾਕ੍ਰਮ ਦਿਖਾਏ ਹਨ, ਤਦ ਕੀ ਕਾਰਣ ਹੈ ਕਿ ਤੁਸੀਂ ਪੁਰਸ਼ ਹੋਣ ਪਰ ਭੀ ਬਲ ਅਤੇ ਪੁਰਸ਼ਾਰਥ ਹਾਰ ਕੇ ਦੀਨ ਦਸ਼ਾ ਧਾਰ ਰਹੇ ਹੋ?

ਚੰਡੀ ਚਰਿਤ੍ਰ ਅਤੇ ਚੰਡੀ ਦੀ ਵਾਰ ਵਿਚ, ''ਜਾਂਹਿ ਨਮਿਤ ਪੜੈ ਸੁਨ

Namdhari Elibrary NamdhariElibrary@gmail.com

ਹੈ ਨਰ ਸੋ ਨਿਹਚੈ ਕਰ ਤਾਂਹਿ ਦਈ ਹੈ''-''ਫੇਰ ਨ ਜੂਨੀ ਆਇਆ ਜਿਨ ਇਹ ਗਾਇਆ''।

ਆਦਿਕ ਪਾਠ ਦੇਖ ਕੇ ਅਗਿਯਾਨੀ ਆਖਿਆ ਕਰਦੇ ਹਨ ਕਿ ਗੁਰੂ ਸਾਹਿਬ ਨੇ ''ਦੁਰਗਾ ਪਾਠ'' ਦਾ ਅਜੇਹਾ ਮਹਾਤਮ ਦੱਸਿਆ ਹੈ, ਪਰ ਉਹ ਇਹ ਨਹੀ ਜਾਂਣਦੇ ਕਿ ਏਹ ਮੂਲ ਦਾ ਉਲਥਾ ਹੈ, ਗੁਰੂ ਸਾਹਿਬ ਵਲੋਂ ਨਹੀ ਹੈ, ਪਾਠਕਾਂ ਨੂੰ ਨਿਰਸੰਦੇਹ ਕਰਣ ਲਈ ਅਸੀਂ ਮੂਲ ਪਾਠ ਨਾਲ ਮੁਕਾਬਲਾ ਕਰ ਕੇ ਦਸਦੇ ਹਾਂ:-

ਮੂਲ - ਦੇਵੀ ਆਖਦੀ ਹੈ ਕਿ, ''ਜੋ ਮੇਰੀ ਇਸ ਕਥਾ ਅਤੇ ਉਸਤਤਿ ਨੂੰ ਨਿੱਤ ਪੜ੍ਹਦਾ ਹੈ ਉਸ ਦੇ ਸਭ ਪਾਪ ਅਤੇ ਦਰਿਦ੍ਰ ਨਾਸ ਹੁੰਦੇ ਹਨ, ਦੁਸ਼ਮਨ ਚੋਰ, ਰਾਜਾ, ਸ਼ਸ਼ਤ੍ਰ, ਅਗਨੀ ਆਦਿਕਾਂ ਦਾ ਭਯ ਜਾਂਦਾ ਰਹਿੰਦਾ ਹੈ।, ਯੁੱਧ ਵਿਰ ਪਰਾਕ੍ਰਮ ਵਧਦਾ ਹੈ, ਨਿਡਰ ਹੁੰਦਾ ਹੈ, ਵੈਰੀ ਨਾਸ਼ ਹੋ ਜਾਂਦੇ ਹਨ ਅਤੇ ਮੁਕਤੀ ਮਿਲਦੀ ਹੈ, ਕੁਲ ਦਾ ਵਾਧਾ ਹੁੰਦਾ ਹੈ, ਗ੍ਰਹਾਂ ਦੀ ਪੀੜਾ ਨਹੀ ਹੁੰਦੀ, ਰਾਖਸ਼, ਭੂਤ, ਪਿਸ਼ਾਚ,ਸ਼ੇਰ ਜੰਗਲੀ ਹਾਥੀ ਆਦਿਕਾਂ ਤੋਂ ਜੋ ਘਿਰਿਆ ਹੋਯਾ ਹੋਵੈ ਓਹ ਇਸ ਦੇ ਪੜ੍ਹਨ ਤੋਂ ਤੁਰਤ ਛੁਟਕਾਰਾ ਪਉਂਦਾ ਹੈ, ਰਾਜਾ ਤੋਂ ਮਾਰੇ ਜਾਣ ਦਾ ਹੁਕਮ ਹੋ ਜਾਵੇ, ਕੈਦ ਹੋਵੇ ਜਾਂ ਸਮੁੰਦ੍ਰ ਵਿਚ ਤੁਫਾਨ ਆ ਜਾਵੇ, ਇਤਿਆਦਿਕ ਉਪਦ੍ਰਵਾਂ ਤੋ ਬਚਦਾ ਹੈ'' ਦੇਖੋ ਅਧਿਆਇ ੧੨ ਸਲੋਕ ੧ ਤੋਂ ੨੯ ਤਾਂਈ, ਇਸੇ ਦਾ ਸੰਛੇਪ ਚੰਡੀ ਚਰਿਤ੍ਰ ਅਤੇ ਵਾਰ ਵਿਚ ਇਸ ਤਰਾਂ ਹੈ:-

''ਜਾਂਹਿ ਨਮਿੱਤ ਪੜ੍ਹੇ ਸੁਨਹੈ ਨ ਸੋ ਨਿਸ਼ਚੈ ਕਰ ਤਾਂਹਿ ਦਈ ਹੈ''

ਚੰਡੀ ਚਰਿਤ੍ਰ ੧ ਛੰਦ ੨੩੨ ਅਤੇ, -''ਫੇਰ ਨ ਜੂਨੀ ਆਯਾਂ ਜਿਨ ਇਹ ਗਾਇਆ'' ਵਾਰ ਪਉੜੀ ੫੫'' (ਗੁਰਮਤ ਸੁਧਾਕਰ ਪੰਨਾ ੯੭-੯੮)

(੨) ਸ੍ਰੀਮਾਨ ਜੀ ! ਇਸੇ ਤਰਾਂ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ ਰਚਿਤ ''ਦੇਵੀ ਪੂਜਨ ਪੜਤਾਲ'' ਸਤੰਬਰ ੧੯੮੫ ਵਿਚ ਪ੍ਰਕਾਸ਼ਤ ਹੋਣ ਵਾਲੀ ਦੇ ਪੰਨੇ ੩੩ ਦੀ ਟਿੱਪਣੀ ਵਿਚ ਭਾਈ ਵੀਰ ਸਿੰਘ ਜੀ ਲਿਖਦੇ ਹਨ:-

''ਦਸਮ ਗ੍ਰੰਥ ਵਿਚ ਚੰਡੀ ਚਰਿਤ੍ਰ ਦੀ ਹੋਂਦ ਨੂੰ ਕਈ ਆਦਮੀ ਦੇਵੀ ਪੂਜੇ ਜਾਣ ਦਾ ਸਬੂਤ ਦਸਦੇ ਹਨ। ਪ੍ਰੰਤੂ ਦਸਮ ਗ੍ਰੰਥ ਵਿਚ ਚੰਡੀ ਚਰਿਤ੍ਰ ਤੋਂ ਛੁੱਟ ੨੪ ਅਵਤਾਰਾਂ ਦੇ ਪ੍ਰਸੰਗ ਵੀ ਦਿੱਤੇ ਗਏ ਹਨ ਤੇ ਇਹ ਬੀ ਉਸੇ ਤਰ੍ਹਾਂ ਰਾਮਾਯਨ ਤੇ ਭਾਗਵਤ ਆਦਿਕ ਗ੍ਰੰਥਾਂ ਦੇ ਸੁਤੰਤ੍ਰ ਉਲਥੇ ਹਨ, ਜਿਵੇਂ ਮਾਰਕੰਡੇ ਪੁਰਾਣ ਦੇ ਵਿਚੋਂ ਚੰਡੀ ਚਰਿਤ੍ਰ ਆਕਿ ਉਲਥੇ ਦਿੱਤੇ ਗਏ ਹਨ। ਜਿਵੇਂ ਚੰਡੀ ਚਰਿਤ੍ਰ ਵਿਚ ਚੰਡੀ ਦੀ ਮਹਿਮਾ ਹੈ, ਤਿਵੇਂ ਹੀ ਰਾਮਾਇਨ ਤੇ ਭਾਗਵਤ ਆਦਿਕ

Namdhari Elibrary NamdhariElibrary@gmail.com

ਦੇ ਉਲਥਿਆਂ ਵਿਚ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਦੀ ਉਸਤਤਿ ਹੈ, ਏਹ ਉਸਤਤੀਆਂ ਬੀ ਮੂਲ ਗ੍ਰੰਥਾਂ ਦੇ ਭਾਵ ਅਨੁਸਾਰ ਹਨ। ਸੋ ਜਿਸ ਤਰ੍ਹਾਂ ੨੪ ਅਵਤਾਰਾਂ ਦੇ ਪ੍ਰਸੰਗ ਦਸਮ ਗ੍ਰੰਥ ਵਿਚ ਹੋਣ ਤੋਂ ਗੁਰੂ ਜੀ, ਇਨ੍ਹਾਂ ਦੇ ਉਪਾਸ਼ਕ ਨਹੀਂ ਸੇ, ਤਿਵੇਂ ਹੀ ਚੰਡੀ ਚਰਿਤ੍ਰ ਆਦਿਕ ਦਾ ਰਚਿਆ ਜਾਣਾਂ ਇਹ ਕਿਸੇ ਤਰ੍ਹਾਂ ਵੀ ਸਿੱਧ ਨਹੀਂ ਕਰ ਸਕਦਾ ਕਿ ਗੁਰੂ ਜੀ ਦੇਵੀ ਭਗਤ ਸੇ, ਜੈਸੇ ਕਿ ਉਪਰ ਦਸੇ ਕਵਿ ਸੰਤੋਖ ਸਿੰਘ ਜੀ ਦੇ ਪ੍ਰਮਾਣ ਵਿਚ ਕਵਿ ਜੀ ਆਪ ਹੀ ਮੰਨ ਰਹੇ ਹਨ ਕਿ ਦਸੋ ਗੁਰੂ ਸਾਹਿਬ ਦੇਵੀ ਦੇਵਾਂ ਦੇ ਉਪਾਸ਼ਕ ਨਹੀ ਸਨ। ਇਨ੍ਹਾਂ ਉਲਥਿਆਂ ਦੇ ਅੰਤ ਵਿਚ ਉਲਥੇ ਕਰਨ ਦਾ ਆਸ਼ਯ ਵੀ ਦੱਸਿਆ ਹੈ ਜਿਹਾ ਕਿ ਚੰਡੀ ਚਰਿਤ੍ਰ ਦੂਜੀ ਦੇ ਅੰਤ ਵਿਚ ਲਿਖਿਆ:-

।।ਸੁਨੈ ਸੂੰਮ ਸੋਫੀ ਲਰੈ ਜੁੱਧ ਗਾਵੈ।।੪।।੨੬੦।।

ਅਤੇ ਕ੍ਰਿਸ਼ਨ ਅਵਤਾਰ ਦੇ ਅੰਤ ਵਿਚ ਲਿਖਿਆ ਹੈ:-

ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ।।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ।।ਆਦਿ।''

(ਦੇਵੀ ਪੂਜਨ ਪੜਤਾਲ, ਪੰਨਾ ੩੩-੩੪)

**ਲੇਖਕ ਵਲੋਂ** :- ਭਾਈ ਕਾਨ੍ਹ ਸਿੰਘ 'ਨਾਭਾ' ਜੀ ਦਾ ਇਹ ਲਿਖਣਾ ਸਰਾਸਰ ਗਲਤ ਹੈ ਕਿ:- ''ਏਹ ਮੂਲ ਦਾ ਉਲਥਾ ਹੈ, ਗੁਰੂ ਸਾਹਿਬ ਵਲੋਂ ਨਹੀ ਹੈ'' ਕਿਉ ਕਿ ਗੁਰੂ ਸਾਹਿਬ ਜੀ ਨੇ ਮਾਰਕੰਡੇ ਪੁਰਾਣ ਦਾ ਹੂ-ਬਹੂ ਅਨੁਵਾਦ (ਉਲਥਾ) ਨਹੀਂ ਕੀਤਾ, ਬਲਕਿ ਗੁਰੂ ਜੀ ਨੇ ਸ੍ਰੀ ਮਾਰਕੰਡੇ ਪੁਰਾਣ ਦਾ ਸੁਤੰਤਰ ਅਨੁਵਾਦ ਕੀਤਾ ਹੈ (ਭਾਵ ਜੋ ਮੰਨ ਨੂੰ ਚੰਗੀ ਲਗੀ ਉਹ ਸਮ੍ਰਗੀ ਲਈ ਹੈ) ਫਿਰ ਇਸ ਵਾਰ ਦੁਰਗਾ ਨੂੰ ਲਿਖਣ ਦੇ ਗੁਰੂ ਸਾਹਿਬ ਜੀ ਜੁਮੇਵਾਰ ਕਿਵੇਂ ਨ ਹੋਏ। ਉਧਾਰਣ ਦੇ ਤੌਰ ਵਾਰ ਦੀ ਦੂਜੀ ਪਉੜੀ ਲੈ ਲਵੋ ਕਿ ਇਹ ਮਾਰਕੰਡੇ ਪੁਰਾਣ ਦਾ ਅਨੁਵਾਦ (ਉਲਥਾ) ਹੈ?

ਸ੍ਰੀਮਾਨ ਜੀ ! ਇਹ ਪਉੜੀ ਮਾਰਕੰਡੇ ਪੁਰਾਣ ਦਾ ਅਨੁਵਾਦ ਨਹੀ ਹੈ ਕਿਉਕਿ ਜਦ ਅਸੀ ਪਉੜੀ ਦੋ ਨੂੰ ਹੇਠ ਲਿਖੇ ਮਾਰਕੰਡੇ ਪੁਰਾਣ ਦੇ ਮੂਲ ਸੰਸਕ੍ਰਿਤ ਨਾਲ ਮਿਲਾ ਕੇ ਦੇਖਦੇ ਹਾਂ, ਉਸ ਵੇਲੇ ਇਹ ਮੂਲ ਦਾ ਅਨੁਵਾਦ ਸਿੱਧ ਨਹੀਂ ਹੰਦਾ। ਵੇਖੋ:-

ਤੈ ਹੀ ਦੁਰਗਾ ਸਾਜ ਕੈ ਦੈਤਾਂ ਦਾ ਨਾਸ ਕਰਾਇਆ।।੨।।

ਸ੍ਰੀ ਮਾਨ ਜੀ ! ਗੁਰੂ ਜੀ ਨੇ ਇਸ ਉਪ੍ਰੋਕਤ ਪਉੜੀ ੨ ਦੀ ਤੁਕ ਵਿਚ ਦੁਰਗਾ ਦੀ ਉਤਪਤੀ ਪਰਮਾਤਮਾ ਤੋ ਹੋਈ ਮੰਨੀ ਹੈ, ਪਰ ਮਾਰਕੰਡੇ ਪੁਰਾਣ ਦੇ ਅਧਿਆਇ ੮੨ ਦੇ ਸਲੋਕ ਨੰਬਰ ੮ ਤੋਂ ਲੈ ਕੇ ਨੰਬਰ ੧੭ ਤਕ ਮੂਲ

ਸੰਸਕ੍ਰਿਤ ਦੇ ਆਧਾਰ ਅਨੁਸਾਰ ਦੇਵਤਿਆਂ ਦੇ ਤੇਜ ਦੁਆਰਾ ਸ਼ਿਵਾ (ਦੁਰਗਾ) ਦੀ ਉਤਪਤੀ ਮੰਨੀ ਗਈ ਹੈ। ਫਿਰ ਵਾਰ ਚੰਡੀ ਦੀ ਦੂਜੀ ਪਉੜੀ ਦੇ ਗੁਰੂ ਸਾਹਿਬ ਜੀ ਕਿਵੇਂ ਨ ਅਨੁਵਾਦ (ਉਲਥਾ) ਦੇ ਜੁੰਮੇਵਾਰ ਹੋਏ ?

**ਪ੍ਰਸ਼ਨ** :- ਵਾਰ ਪਉੜੀ ੫੩ ਕਿਸ ਮੂਲ ਸੰਸਕ੍ਰਿਤ ਦਾ ਅਨੁਵਾਦ ਹੈ?

**ਉੱਤਰ** :- ਜਦ ਅਸੀਂ ਇਸ ਪਉੜੀ ੫੩ ਨੂੰ ਮੂਲ ਸੰਸਮ੍ਰਿਤ ਨਾਲ ਮਿਲਾ ਕੇ ਵੇਖਦੇ ਹਾਂ ਉਸ ਵੇਲੇ ਇਹ ਪਉੜੀ ੫੩ ਮੂਲ ਦਾ ਹੂ-ਬ੍ਹੂ ਅਨੁਵਾਦ ਨਹੀ ਕੀਤਾ ਗਿਆ। ਫਿਰ ਇਸ ਵਾਰ ਦੀ ਪਉੜੀ ਦੇ ਸੁਤੰਤਰ ਅਨੁਵਾਦ (ਮਨ ਮਾਨਾ ਅਨੁਵਾਦ) ਦੇ ਜੁੰਮੇਵਾਰ ਗੁਰੂ ਜੀ ਕਿਵੇਂ ਨ ਹੋਏ? ਇਸ ਦਾ ਸਪੱਸ਼ਟੀਕਰਣ ਇਸ ਤਰਾਂ ਹੇ ਵੇਖੋ:-

ਦੁਹਾਂ ਕੰਧਾਰਾਂ ਮਹਿ ਜੁੜੇ ਨਾਲ ਧਉਸਾ ਭਾਰੀ।।
ਲਈ ਭਗਉਤੀ ਦੁਰਗ ਸ਼ਾਹ ਵਰ ਜਾਗਨ ਭਾਰੀ।।
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।।
ਸੁੰਭ ਪਲਾਣੋ ਡਿਗਿਆ ਉਪਮਾ ਬੀਚਾਰੀ।।
ਡੁਬ ਰਤੂ ਨਾਲਹੁ ਨਿਕਲੀ **ਬਰਛੀ ਦੁਧਾਰੀ**।।
ਜਾਣ ਰਜਾਈ ਉਤਰ ਪੈਨ੍ਹ ਸੂਹੀ ਸਾਰੀ।।੫੩।।

ਸ੍ਰੀਮਾਨ ਜੀ ! ਇਸ ਉਪ੍ਰੋਕਤ ਪਉੜੀ ਵਿਚ ਗੁਰੂ ਸਾਹਿਬ ਜੀ ਰਾਜੇ ਸੁੰਭ ਨੂੰ ਦੁਰਗਾ ਦੇਵੀ ਨੇ ਦੋ ਧਾਰੀ ਬਰਛੀ ਮਾਰੀ ਲਿਖ ਰਹੇ ਹਨ। ਪਰ ਮਾਰਕੰਡੇ ਪੁਰਾਣ ਦੇ ਮੂਲ ਸੰਸਕ੍ਰਿਤ ਵਿਚ ਸ਼ਿਵਾ (ਦੁਰਗਾ' ਨੇ ਰਾਜੇ ਸੁੰਭ ਨੂੰ ਤ੍ਰਿਸ਼ੂਲ ਮਾਰਨਾ ਲਿਖਿਆ ਹੈ।

**ਵੇਖੋ** :- ''ਫਿਰ ਦੇਵੀ ਨੇ ਉਸ ਦੈਤਯ ਸੁੰਭ ਰਾਜੇ ਨੂੰ ਆਪਣੇ ਵਲ ਆਉਂਦੇ ਹੋਏ ਵੇਖ ਕੇ, ਸ਼ੂਲੇਨ (ਤ੍ਰਿਸ਼ੂਲ) ਨਾਲ ਉਸ ਦੇ ਛਾਤੀ ਵਿਚ ਮਾਰ ਕੇ ਧਰਤੀ ਤੇ ਸੁੱਟ ਦਿੱਤਾ।੨੨। ਦੇਵੀ ਦੇ ਸ਼ੂਲ (ਤ੍ਰਿਸ਼ੂਲ) ਨਾਲ ਜ਼ਖਮੀ ਹੋਣ ਨਾਲ ਉਸ ਦੇ ਪ੍ਰਾਣ ਨਿਕਲ ਗਏ ਅਤੇ ਧਰਤੀ ਤੇ ਡਿਗ ਪਿਆ। ਉਸ ਦੇ ਡਿਗਣ ਨਾਲ ਸਮੁੰਦਰ, ਦੀਪ ਅਤੇ ਪਰਵਤਾਂ ਸਹਿਤ ਸਾਰੀ ਪ੍ਰਿਥਵੀ ਕੰਬ ਗਈ।।੨੩।।

(ਸ੍ਰੀ ਮਾਰਕੰਡੇ ਪੁਰਾਣ, ਅਧਯਾਯ ੯੦, ਸਲੋਕ ੨੨-੨੩ ਪੰਨਾ ੩੧੩)

**ਨੋਟ** :- ਮੂਲ ਸੰਸਕ੍ਰਿਤ ਵਿਚ ਸ਼ੂਲੇਨ (ਤ੍ਰਿਸ਼ੂਲ) ਦੁਆਰਾ ਸੁੰਭ ਰਾਜਾ ਮਾਰਿਆ ਗਿਆ। ਪਰ ਸ੍ਰੀ ਗੁਰੂ ਜੀ ਆਪਣੇ ਅਨੁਵਾਦ ਵਿਚ ਬਰਛੀ ਦੁਧਾਰੀ ਨਾਲ ਸੁੰਭ ਰਾਜਾ ਮਾਰਿਆ ਗਿਆ ਲਿਖਿਆ ਹੈ। ਹੁਣ ਪਾਠਕ ਜਨ ਹੀ ਦੱਸਣ ਕਿ ਇਹ ਮੂਲ ਸੰਸਕ੍ਰਿਤ ਦਾ ਅਨੁਵਾਦ (ਉਲਥਾ) ਕਿਵੇਂ ਹੋਇਆ? ਇਸ ਉਪਰੋਕਤ ਅਨੁਵਾਦ (ਉਲਥੇ) ਦੇ ਗੁਰੂ ਸਾਹਿਬ ਜੀ ਜੁੰਮੇਵਾਰ ਕਿਵੇਂ ਨ ਹੋਏ?

Namdhari Elibrary NamdhariElibrary@gmail.com

## ਸ੍ਰੀ ਰਾਮਾਯਣ ਸੰਬੰਧੀ ਵਿਚਾਰ

ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੀ ਰਚਿਤ "ਦੇਵੀ ਪੂਜਨ ਪੜਤਾਲ" ਦੇ ਪੰਨੇ ੩੩ ਦੀ ਟਿੱਪਣੀ ਵਿਚ ਲਿਖਦੇ ਹਨ:-

"ਜਿਵੇਂ ਚੰਡੀ ਚਰਿਤ੍ਰ ਵਿਚ ਚੰਡੀ ਦੀ ਮਹਿਮਾ ਹੈ ਤਿਵੇਂ ਹੀ ਰਾਮਾਇਨ ਤੇ ਭਾਗਵਤ ਆਦਿਕ ਦੇ ਉਲਥਿਆਂ ਵਿਚ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਦੀ ਉਸਤਤਿ ਹੈ, ਇਹ ਉਸਤਤੀਆਂ ਬੀ ਮੂਲ ਗ੍ਰੰਥਾਂ ਦੇ ਭਾਵਾਂ ਅਨੁਸਾਰ ਹਨ।

**ਲੇਖਕ ਵਲੋਂ**- ਭਾਈ ਵੀਰ ਸਿੰਘ ਜੀ ਦੇ ਹਮ ਖਿਆਲੀ ਵੀਰਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ - ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਣਨ ਕੀਤੀ ਹੋਈ ਰਾਮ ਅਵਤਾਰ ਦੀ ਕਥਾ ਰਾਮਾਇਣ ਦਾ ਅਨੁਵਾਦ ਨਹੀਂ ਸਿੱਧ ਹੁੰਦਾ। ਬਲਕਿ ਇਹ ਰਾਮ ਅਵਤਾਰ ਦੀ ਕਥਾ ਗੁਰੂ ਸਾਹਿਬ ਜੀ ਦੇ ਆਪਣੇ ਵਿਚਾਰ ਅਨੁਸਾਰ ਲਿਖੀ ਹੋਈ ਸਿੱਧ ਹੁੰਦੀ ਹੈ ਇਸ ਕਰਕੇ ਸ੍ਰੀ ਗੁਰੂ ਸਾਹਿਬ ਜੀ ਇਸ ਅਨੁਵਾਦ ਦੇ ਪੂਰੀ ਤਰਾਂ ਨਾਲ ਜੁੰਮੇਵਾਰ ਹਨ।

ਜੇਕਰ ਇੰਜ ਨਹੀਂ ਤਾਂ ਫਿਰ ਤੁਸੀਂ ਦੱਸੋ ਕਿ ਕਿਹੜੀ ਰਾਮਾਇਣ ਦਾ ਅਨੁਵਾਦ (ਉਲਥਾ) ਹੈ; (੧) ਸ੍ਰੀ ਬਾਲਮੀਕੀ ਰਾਮਾਇਣ ਯਾ ਅਧਿਆਤਮ ਰਾਮਾਇਣ ਦਾ ਤਥਾ ਤੁਲਸੀ ਰਾਮਾਯਣ ਦਾ, ਜਿਹੜੀ ਰਾਮਾਇਣ ਨਾਲ ਦੱਸੋ ਅਸੀ ਉਸ ਨਾਲ ਮਿਲਾ ਕੇ ਦੱਸੀਏ ਤੇ ਆਪ ਜੀ ਦਾ ਪੋਲ ਖੋਲ੍ਹੀਏ, ਜੇ ਕਿਸੇ ਰਾਮਾਇਣ ਨਾਲ ਵੀ ਜਿਉਂ ਕਾ ਤਿਉਂ ਕਥਾ ਦੇ ਛੰਦ ਨਾ ਮਿਲਣ ਤਾਂ ਆਪ ਜੀ ਦਾ ਕੀ ਦਾਰੂ ਕੀਤਾ ਜਾਏ, ਜੋ ਕੁਝ ਵੀ ਫਰਕ ਨਿਕਲੇ ਤਾਂ ਉਸ ਦਾ ਜੁੰਮੇਵਾਰ ਕੌਣ ਹੋਵੇਗਾ ? ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਂ ਆਪ ਜੀ ?

### ਸਾਰਾਂਸ :-

ਇਹ ਨਿਕਲਦਾ ਹੈ ਕਿ ਰਾਮਾਇਣ ਦਾ ਜਿਨਾਂ ਵੀ ਅਨੁਵਾਦ ਕੀਤਾ ਗਿਆ ਹੈ, ਉਹ ਸ੍ਰੀ ਗੁਰੂ ਸਾਹਿਬ ਜੀ ਨੇ ਆਪਣੇ ਵਿਚਾਰ ਅਨੁਸਾਰ ਹੀ ਕੀਤਾ ਹੈ। ਇਹ ਰਾਮ ਅਵਤਾਰ ਦੀ ਕਥਾ ਦਾ (ਹੂ-ਬ-ਹੂ) ਹਿੰਦੂ ਧਰਮ ਦੀ ਕਿਸੇ ਰਾਮਾਇਣ ਦੇ ਸਿਧਾਂਤ ਅਨੁਸਾਰ ਨਹੀ ਕੀਤਾ ਗਿਆ ਹੈ। ਇਸ ਕਰਕੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਜਿਨੀ ਰਾਮ ਕਥਾ ਦੇ ਬਾਰੇ ਜੋ ਵੀ ਲਿਖਿਆ ਗਿਆ ਹੈ, ਉਸ ਦੇ ਪੂਰੀ ਤਰਾਂ ਨਾਲ ਗੁਰੂ ਜੀ ਜੁੰਮੇਵਾਰ ਹਨ।

## ਸ੍ਰੀਮਦ ਭਾਗਵਤ ਪੁਰਾਣ ਸਬੰਧੀ ਵਿਚਾਰ

**ਲੇਖਕ ਵਲੋਂ** :- ਕੀ ਸ੍ਰੀ ਕ੍ਰਿਸ਼ਨ ਅਵਤਾਰ ਦੇ ਛੰਦ ਸਾਰੇ ਦੇ ਸਾਰੇ ਸ੍ਰੀ

Namdhari Elibrary NamdhariElibrary@gmail.com

ਮਦ ਭਾਗਵਦ ਪੁਰਾਣ ਦੇ ਦਸਮ ਸਕੰਧ ਦਾ ਅਨੁਵਾਦ ਹੈ? ਜੇਕਰ ਹੈ ਤਾਂ ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਕ੍ਰਿਸ਼ਨ ਅਵਤਾਰ ਦੇ ਛੰਦਾਂ ਵਿਚ ਸ੍ਰੀ ਖੜਗ ਸਿੰਘ ਜੀ ਦਾ ਯੁੱਧ ਪ੍ਰਸੰਗ ਵੀ ਸਾਨੂੰ ਲਿਖਿਆ ਹੋਇਆ ਮਿਲਦਾ ਹੈ। ਜੋ ਕਿ ਸ੍ਰੀਮਦ ਭਾਗਵਤ ਪੁਰਾਣ ਵਿਚ ਕਿਧਰੇ ਵੀ ਲਿਖਿਆ ਹੋਇਆ ਨਹੀ ਹੈ, ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ ਕੇਵਲ ਅਨੁਵਾਦ (ਉਲਥਾ) ਹੀ ਕਰ ਰਹੇ ਹਨ, ਤਾਂ ਉਹਨਾਂ ਨੂੰ ਜੋ ਪ੍ਰਸੰਗ ਮੂਲ ਭਾਗਵਤ ਵਿਚ ਲਿਖਿਆ ਹੀ ਨਹੀਂ ਸੀ ਉਸ ਪ੍ਰਸੰਗ ਨੂੰ ਆਪਣੇ ਕੋਲੋਂ ਕ੍ਰਿਸ਼ਨ ਅਵਤਾਰ ਛੰਦਾਂ ਵਿਚ ਲਿਖਣ ਦੀ ਕਿਉਂ ਲੋੜ ਪਈ ? ਜੇਕਰ ਉਹਨਾਂ ਨੂੰ ਵਿਚੋਂ ਕੁਝ ਵੱਧ ਘੱਟ ਕਰਣ ਦੀ ਲੋੜ ਸੀ, ਤਾਂ ਫਿਰ ਉਹ ਸੰਸੋਧਕ ਮੰਨੇ ਜਾਣਗੇ। ਇਸ ਲਈ ਉਹ ਸਾਰੀ ਆਪਣੀ ਲਿਖਤ ਦੇ ਪੂਰੇ ਜੁੰਮੇਵਾਰ ਹੋ ਸਕਦੇ ਹਨ, ਫਿਰ ਇਹ ਕਹਿ ਦੇਣਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕ੍ਰਿਸ਼ਨ ਅਵਤਾਰ ਦੇ ਪ੍ਰਸੰਗ ਦੇ ਜੁੰਮੇਵਾਰ ਹੀ ਨਹੀਂ ਹਨ, ਕੀ ਇਹ ਸੱਚਾਈ ਹੈ ?

## ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦੇ ੨੪ ਅਵਤਾਰਾਂ ਦੇ ਸੰਬੰਧੀ ਵਿਚਾਰ

ਭਾਈ ਵੀਰ ਸਿੰਘ ਜੀ ਆਪਣੀ ਰਚਿਤ 'ਦੇਵੀ ਪੂਜਨ ਪੜਤਾਲ' ਦੇ ਪੰਨੇ ੩੪ ਦੀ ਟਿੱਪਣੀ ਵਿਚ ਲਿਖਦੇ ਹਨ:-

"**ਸੋ ਜਿਸ ਤਰਾਂ ੨੪ ਅਵਤਾਰਾਂ ਦੇ ਪ੍ਰਸੰਗ ਦਸਮ ਗ੍ਰੰਥ ਵਿਚ ਹੋਣ ਤੋਂ ਗੁਰੂ ਜੀ, ਇਨ੍ਹਾਂ ਦੇ ਉਪਾਸ਼ਕ ਨਹੀ ਸੇ**, ਤਿਵੇਂ ਹੀ ਚੰਡੀ ਚਰਿਤ੍ਰ ਆਦਿਕ ਦਾ ਰਚਿਆ ਜਾਣਾਂ ਇਹ ਕਿਸੇ ਤਰ੍ਹਾਂ ਵੀ ਸਿੱਧ ਨਹੀ ਕਰ ਸਕਦਾ ਕਿ ਗੁਰੂ ਜੀ ਦੇਵੀ ਭਗਤ ਸੇ, ........... ।"

("ਦੇਵੀ ਪੂਜਨ ਪੜਤਾਲ", ਪੰਨਾ ੩੪)

**ਲੇਖਕ ਵਲੋਂ** :- ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਦੇ ਹਮ ਖਿਆਲੀ ਵੀਰਾਂ ਪਾਸੋਂ ਲੇਖਕ ਨਿਮ੍ਰਤਾ ਪੂਰਵਕ ਕੀ ਇਹ ਪੁੱਛ ਸਕਦਾ ਹੈ ਕਿ ਸ੍ਰੀ ਦਸਮ ਸਾਹਿਬ ਜੀ ਦੇ ੨੪ ਅਵਤਾਰਾਂ ਦੇ ਸਿਰਲੇਖ ਹੇਠ ਜਦ ਪ੍ਰਸੰਗ ਵਿਸ਼ਨੂੰ ਦੇਵ ਜੀ ਦੇ ੨੪ ਅਵਤਾਰਾਂ ਦਾ ਵਰਣਨ ਕੀਤਾ ਜਾ ਰਿਹਾ ਹੈ। ਫਿਰ ਬ੍ਰਹਮਾ, ਸ਼ਿਵ, ਚੰਦ੍ਰ, ਸੂਰਜ, ਜਲੰਧਰ ਆਦਿ ਭਾਰਤ ਦੀ ਅਵਤਾਰ ਵਾਦੀ ਪਰੰਪਰਾ ਅਤੇ ਪੁਰਾਣਾਂ ਅਨੁਸਾਰ ਵਿਸ਼ਨੂੰ ਦੇਵ ਜੀ ਦੇ ਅਵਤਾਰ ਨਹੀਂ ਹਨ। ਫਿਰ ਇਹਨਾਂ ਨੂੰ ਵਿਸ਼ਨੂੰ ਦੇ ੨੪ ਅਵਤਾਰਾਂ ਵਿਚ ਗਿਣਤੀ ਕਰਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੁੰਮੇਵਾਰ ਕਿਵੇਂ ਨ ਹੋਏ ? ਵੇਖੋ:-

Namdhari Elibrary NamdhariElibrary@gmail.com

| ਅੰਕ ਨੰਬਰ | ੨੪ ਚੌਵੀ ਅਵਤਾਰ ਪੁਰਾਣਾਂ ਦੇ ਸਿਧਾਂਤ ਅਨੁਸਾਰ | ੨੪ ਚੌਵੀ ਅਵਤਾਰ ਸ੍ਰੀ ਦਸਮ ਗ੍ਰੰਥ ਸਾਹਿਬ ਅਨੁਸਾਰ | ਪੰਨਾ |
|---|---|---|---|
| ੧ | ਸ੍ਰੀ ਸਨਕਾਦਿਕ | ਮੱਛ ਅਵਤਾਰ।।੧।। | ੧੫੮ |
| ੨ | ਭਗਵਾਨ ਵਰਾਹ | ਕੱਛ ਅਵਤਾਰ।।੨।। | ੧੬੦ |
| ੩ | ਦੇਵ ਰਿਸ਼ੀ ਨਾਰਦ | **ਨਰੰ ਅਉਰ ਨਾਰਾਇਣ**।।੩।। | ੧੬੧ |
| ੪ | ਭਗਵਾਨ ਨਰ ਨਾਰਾਇਣ | ਮਹਾਮੋਹਨੀ ਅਵਤਾਰ।।੫।। | ੧੬੨ |
| ੫ | ਭਗਵਾਨ ਕਪਿਲ ਮੁਨੀ | ਬੈਰਾਹ ਅਵਤਾਰ।।੬।। | ੧੬੪ |
| ੬ | ਭਗਵਾਨ ਦੱਤਾ ਤ੍ਰੇਯ | ਨਰ ਸਿੰਘ।।੭।। | ੧੬੪ |
| ੭ | ਭਗਵਾਨ ਯਗਯ | ਬਾਵਨ ਅਵਤਾਰ।।੮।। | ੧੬੭ |
| ੮ | ਭਗਵਾਨ ਰਿਸ਼ਭਦੇਵ | ਪਰਸ਼ਰਾਮ ਅਵਤਾਰ।।੯।। | ੧੬੯ |
| ੯ | ਆਦਿ ਰਾਜਾ ਪ੍ਰਥੂ | ਬ੍ਰਹਮਾ ਅਵਤਾਰ।।੧੦।। | ੧੭੨ |
| ੧੦ | ਭਗਵਾਨ ਮਤਸਯ (ਮਛ) | ਰੁਦ੍ਰ ਅਵਤਾਰ।।੧੧।। | ੧੭੨ |
| ੧੧ | ਭਗਵਾਨ ਕੂਮ (ਕਛੂ) | ਜਲੰਧਰ ਅਵਤਾਰ।।੧੨।। | ੧੭੯ |
| ੧੨ | **ਭਗਵਾਨ ਧਨਵੰਤਰੀ** | ਬਿਸਨ ਅਵਤਾਰ।।੧੫।। | ੧੮੧ |
| ੧੩ | ਸ੍ਰੀ ਮੋਹਨੀ | ਬਿਸਨ ਅਵਤਾਰ।।੧੪।। | ੧੮੨ |
| ੧੪ | ਭਗਵਾਨ ਨਰ ਸਿੰਘ | ਅਰਹੰਤ ਅਵਤਾਰ।।੧੫।। | ੧੮੨ |
| ੧੫ | ਭਗਵਾਨ ਵਾਮਨ | ਮਨੁ ਰਾਜਾ ਅਵਤਾਰ।।੧੬।। | ੧੮੪ |
| ੧੬ | ਭਗਵਾਨ ਹਯਗ੍ਰੀਵ | ਧੁਨੰਤਰ ਵੈਦ ਅਵਤਾਰ।।੧੭।। | ੧੮੫ |
| ੧੭ | ਭਗਵਾਨ ਹਰੀ (ਧ੍ਰੂ-ਭਗਤ) | ਸੂਰਜ ਅਵਤਾਰ।।੧੮।। | ੧੮੫ |
| ੧੮ | ਭਗਵਾਨ ਪਰਸ਼ਰਾਮ | ਚੰਦ੍ਰ ਅਵਤਾਰ।।੧੯।। | ੧੮੭ |
| ੧੯ | ਭਗਵਾਨ ਵਯਾਸ | ਰਾਮ ਅਵਤਾਰ।।੨੦।। | ੧੮੮ |
| ੨੦ | ਭਗਵਾਨ ਹੰਸ | ਕ੍ਰਿਸ਼ਨ ਅਵਤਾਰ।।੨੧।। | ੨੫੪ |
| ੨੧ | ਭਗਵਾਨ ਸ੍ਰੀ ਰਾਮ ਚੰਦ੍ਰ ਜੀ | ਨਰ ਅਵਤਾਰ।।੨੨।। | ੫੭੦ |
| ੨੨ | ਭਗਵਾਨ ਸ੍ਰੀ ਕ੍ਰਿਸ਼ਣ ਚੰਦ੍ਰ ਜੀ | ਬਉਧ ਅਵਤਾਰ।।੨੩।। | ੫੭੧ |
| ੨੩ | ਭਗਵਾਨ ਬੁਧ ਜੀ | ਨਿਹਕਲੰਕ ਅਵਤਾਰ।।੨੪।। | ੫੭੧ |
| ੨੪ | ਭਗਵਾਨ ਕਲਕੀ ਜੀ | ਦੱਤ ਅਵਤਾਰ।।੨੬।। | ੬੩੭ |

**ਲੇਖਕ ਵਲੋਂ** :- ਭਾਈ ਸਾਹਿਬ ਵੀਰ ਸਿੰਘ ਜੀ ਦੇ ਪੈਰੋਕਾਰਾਂ ਦੇ ਚਰਨਾਂ ਵਿਚ ਨਿਮ੍ਰਤਾਪੂਰਵਕ ਪ੍ਰਾਰਥਨਾ ਹੈ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ੨੪

Namdhari Elibrary NamdhariElibrary@gmail.com

ਅਵਤਾਰਾਂ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਸ ਮੂਲ ਸੰਸਕ੍ਰਿਤ ਦਾ ਅਨੁਵਾਦ (ਉਲਥਾ) ਕੀਤਾ ਹੈ। ਸੋ ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨੀ ਜੀ। ਕੀ ਇਹ ਗੁਰੂ ਜੀ ਦਾ ਸੁਤੰਤਰ ਅਨੁਵਾਦ (ਭਾਵ, ਆਪਣੇ ਮਨ ਮਾਨੇ ਅਨੁਸਾਰ ਅਨੁਵਾਦ ਨਹੀਂ ਕੀਤਾ)? ਜੇਕਰ ਕੀਤਾ ਹੈ ਫਿਰ ਗੁਰੂ ਜੀ ਇਸ ਅਨੁਵਾਦ ਦੇ ਜ਼ੁੰਮੇਵਾਰ ਕਿਵੇਂ ਨ ਹੋਏ?

## ਕੀ ਭਗਉਤੀ ਸ਼ਬਦ ਦਾ ਅਰਥ ਅਕਾਲ ਸ਼ਕਤੀ ਦਾ ਹੈ?

ਪਿਆਰੇ ਪਾਠਕ ਜੀ ! ਦਸ਼ਮੇਸ਼ ਦਰਪਨ, ਤੇ ਸ੍ਰੀ ਦਸਮ ਗ੍ਰੰਥ ਜੀ ਦੀ ਕੁੰਜੀ, ਜਿਸ ਵਿਚ ਸ੍ਰੀ ਭਗੌਤੀ ਜੀ ਦੀ ਵਾਰ ਦਾ ਰਹਿਸ ਵੀ ਅੰਕਿਤ ਹੈ, **ਲੇਖਕ** ਭਾਈ ਸਾਹਿਬ ਸ੍ਰ: ਸ਼ੇਰ ਸਿੰਘ ਜੀ ਐਮ. ਐਸ. ਸੀ. (ਕਸ਼ਮੀਰ) ਪ੍ਰਕਾਸ਼ਕ: ਤੇਜਾ ਸਿੰਘ ਸਕਤ੍ਰ ਸਿੱਖ ਰੀਲੀਜੀਅਸ ਟ੍ਰੈਕਟ ਸੁਸਾਇਟੀ ਸ੍ਰੀ ਤਰਨ ਤਾਰਨ ਦੇ ਪੰਨੇ ੪੨ ਤੋਂ ੪੬ ਤਕ ਵਿਚ ਇਸ, ਸ੍ਰੀ ਭਗੌਤੀ ਜੀ ਸਹਾਇ।। ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ ਦਾ ਅਤੇ ਪਹਿਲੀ ਪਉੜੀ, ਪ੍ਰਿਥਮ ਭਗੌਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ।। ਵਿਚ ਵਰਤੇ ਹੋਏ ਭਗੌਤੀ ਸ਼ਬਦ ਦਾ ਅਰਥ ਅਕਾਲ ਪੁਰਖ ਦੀ ਕੰਮ ਕਰਨ ਵਾਲੀ ਅਕਾਲ ਸ਼ਕਤੀ ਦਾ ਕੀਤਾ ਹੈ,- ਇਸ ਨਾਲ ਸਾਨੂੰ ਵੀ ਕੋਈ ਵੱਡਾ ਵਿਰੋਧ ਨਹੀ ਪਰ ਜੋ ਵਿਚ ਇਹ ਲਿਖਿਆ ਹੈ ਕਿ ਇਸੇ ਸ੍ਰੀ ਵਾਰ ਵਿਚ ਉਪਮਾ ਸ੍ਰੀ ਭਗੌਤੀ ਜੀ ਯਾਂ ਨਾਮ ਸ਼ਕਤੀ ਦੀ ਹੈ ਨਾ ਕਿ ਕਿਸੇ ਖਾਸ ਵਿਅਕਤੀ ਦੀ, ਇਥੇ ਪ੍ਰਸ਼ਨ ਪੈਦਾ ਹੋ ਜਾਂਦਾ ਹੈ ਕਿ ਜੇਕਰ ਇਸ ਵਾਰ ਭਗਉਤੀ ਜੀ ਕੀ ਵਿਚ ਕਿਸੇ ਖਾਸ ਵਿਅਕਤੀ ਦੀ ਉਪਮਾ ਨਹੀਂ ਹੈ ਤਾਂ ਇਸ ਵਾਰ ਦੀਆਂ ਪੜ ਪਉੜੀਆਂ ਵਿਚ ਦੇਖੋ ਕਿ ਉਪਮਾ ਕਿਸੇ ਵਿਅਕਤੀ ਰਹਿਤ ਵਸਤੂ ਦੀ ਹੈ ਕਿ ਦੁਰਗਾ ਆਦਿਕ ਨਾਮ ਵਾਲੀ ਵਿਅਕਤੀ ਦੀ ਹੈ।

ਯਥਾ:- ਇਕ ਦਿਹਾੜੇ ਨਾਵਣ ਆਈ ਦੁਰਗਸ਼ਾਹ।।
ਇੰਦਰ ਬ੍ਰਿਥਾ ਸੁਣਾਈ ਆਪਣੇ ਹਾਲ ਦੀ।।੪।।
ਦੁਰਗਾ ਬੈਣ ਸੁਣੰਦੀ ਹੱਸੀ ਹੜ ਹੜਾਇ।।
ਓਹੀ ਸੀਹੁ ਮੰਗਾਇਆ ਰਾਖਸ਼ ਭਖਣਾ।।
ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ।।
ਰੋਹ ਹੋਈ ਮਹਾਮਾਈ ਰਾਕਸਿ ਮਾਰਣੇ।।੫।।

Namdhari Elibrary NamdhariElibrary@gmail.com

ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ।।
ਚੰਡੀ ਰਾਕਸ਼ਿ ਖਾਣੀ ਵਾਹੀ ਦੈਤ ਨੂ।।੧੯।।
ਦੁਰਗਾ ਅਤੇ ਦਾਨਵੀ ਭੇੜ ਪਇਆ ਸਬਾਹੀ।।
ਸ਼ਸਤ੍ਰ ਪਜੂਤੇ ਦੁਰਗਸ਼ਾਹ ਗਹ ਸਭਨੀ ਬਾਹੀ।।
ਸੁੰਭ ਨਿਸੁੰਭ ਸੰਘਾਰਿਆ ਵਖ ਜੇਹੇ ਸਾਹੀ।।੫੪।।

ਇਤਿ ਆਦਿਕ ਇਸ ਭਗਉਤੀ ਜੀ ਕੀ ਵਾਰ ਵਿਚ, ਦੁਰਗਾ ਨਾਵਣ ਆਈ ਫਿਰ ਇੰਦਰ ਨੇ ਆਪਣੀ ਬ੍ਰਿਥਾ-ਤਕਲੀਫ ਸੁਣਾਈ ਅਤੇ ਸੁਣ ਕੇ ਦੁਰਗਾ ਫਿਰ ਹੱਸੀ ਤੇ ਸ਼ੇਰ ਮੰਗਾਇਆ ਤੇ ਮਿਆਨ ਤੋਂ ਕ੍ਰਿਪਾਨ ਧੂਹ ਲਈ ਦੁਰਗਾ ਨੇ, ਫਿਰ ਸ਼ਸਤ੍ਰ ਪਜੂਤੇ-(ਪੂੰਝੇ ਤੇ ਫੜੇ) ਦੁਰਗਾ ਨੇ ਸੁੰਭ ਨਿਸੁੰਭ ਦੈਂਤਾਂ ਨੂੰ ਸੰਘਾਰਿਆ-ਮਾਰਿਆ ਆਦਿਕ ਕਰਤਵਯ ਕਿਸੇ ਵਿਅਕਤੀ ਰਹਿਤ (ਸਰੀਰ ਰਹਿਤ) ਅਕਾਲ ਸ਼ਕਤੀ ਵਿਚ ਨਹੀ ਬਣ ਸਕਦੇ ਇਹ ਕੋਈ ਸਰੀਰ ਧਾਰੀ (ਵਿਅਕਤੀ) ਸਿੱਧ ਹੁੰਦੀ ਹੈ, ਜੇਕਰ ਇਹਨਾਂ ਪੜ ਪੌੜੀਆਂ ਵਿਚ ਰਾਕਸ਼ਾਂ ਨਾਲ ਯੁੱਧ ਕਰ ਕੇ ਮਾਰਨ ਵਾਲੀ ਕੋਈ ਵਿਅਕਤੀ ਹੈ ਤਾਂ ਤੇ ਉਪਮਾ ਵੀ ਫਿਰ ਉਸੇ ਦੀ ਹੈ, ਫਿਰ ਕਹਿਣਾ ਕਿ ਇਸ ਵਾਰ ਭਗਉਤੀ ਜੀ ਕੀ ਵਿਚ ਕਿਸੇ ਖਾਸ ਵਿਅਕਤੀ ਦੀ ਉਪਮਾ ਨਹੀਂ ਹੈ, ਇਹ ਇਥੇ ਪੱਖ ਪਾਤ ਵਰਤਿਆ ਗਿਆ ਹੈ।

ਜੇਕਰ ਇਥੇ ਕਿਹਾ ਜਾਵੇ ਕਿ ਇਸ ਵਾਰ ਵਿਚ ਦੁਰਗਾ, ਚੰਡੀ, ਭਵਾਨੀ ਆਦਿਕ ਵਰਤੇ ਹੋਏ ਨਾਮ ਵਿਅਕਤੀ ਰਹਿਤ ਅਕਾਲ ਸ਼ਕਤੀ ਦੇ ਹੀ ਬੋਧਕ ਹਨ ਤਾਂ ਏਥੇ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਨਿਰਾਕਾਰ ਅਕਾਲ ਸ਼ਕਤੀ ਲਈ ਇਹ ਨਾਮ ਕਿਸ ਕਾਰਨ ਨੂੰ ਮੁੱਖ ਰੱਖ ਕੇ ਤਜ਼ਵੀਜ਼ ਕਰਕੇ ਵਰਤੇ ਗਏ। ਇਥੇ ਇਹੀ ਕਾਰਨ ਮੰਨਿਆ ਜਾ ਸਕਦਾ ਹੈ ਕਿ ਅਕਾਲ ਪੁਰਖ ਦੀ ਸ਼ਕਤੀ ਨੇ ਦੁਰਗਾ ਭਵਾਨੀ ਆਦਿਕ ਵਿਅਕਤੀ ਸਰੂਪ ਵਿਚ ਹੋ ਕੇ ਰਾਖਸ਼ਾਂ ਨਾਲ ਯੁੱਧ ਕੀਤਾ ਤੇ ਉਹਨਾਂ ਨੂੰ ਮਾਰਿਆ ਇਸ ਲਈ ਦੁਰਗਾ ਆਦਿਕ ਨਾਮ ਅਕਾਲ ਸ਼ਕਤੀ ਦੇ ਬੋਧਕ ਹੋ ਸਕਦੇ ਹਨ, ਨਹੀਂ ਤਾਂ ਨਹੀਂ,- ਇਸ ਕਰਕੇ ਇਸ ਵਾਰ ਵਿਚ ਉਪਮਾ ਦੁਰਗਾ ਆਦਿਕ ਨਾਮਾਂ ਵਾਲੀ ਵਿਅਕਤੀ ਦੀ ਹੈ। ਇਸ ਦੀ ਅੰਤਲੀ ਪਉੜੀ ਵਿਚ ਗੁਰੂ ਜੀ ਨੇ ਕਿਹਾ ਵੀ ਹੈ ਕਿ:-

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।।

ਇਸੇ ਤਰ੍ਹਾਂ ਹੀ ਪ੍ਰੋਫੈਸਰ ਕ੍ਰਿਪਾਲ ਸਿੰਘ ਐਮ. ਏ ਕਸੇਲ ਜੀ ਤੇ ਪ੍ਰੋਫੈਸਰ ਪਰਮਿੰਦਰ ਸਿੰਘ ਐਮ. ਏ. ਜੀ ਨੇ ਚੰਡੀ ਦੀ ਵਾਰ ਦਾ ਅਰਥ ਸਹਿਤ ਸ੍ਰ: ਜੀਵਨ ਸਿੰਘ ਐਮ. ਏ. ਲਾਹੌਰ ਬੁਕ ਸ਼ਾਪ ਲੁਧਿਆਣਾ ਨੇ ਸੰਨ ੧੯੫੧

Namdhari Elibrary NamdhariElibrary@gmail.com

ਈਸਵੀ ਵਿਚ ਪ੍ਰਕਾਸ਼ਤ ਕਰਵਾਈ ਸੀ। ਜਿਸ ਦੇ ਪੰਨੇ ੩੭ ਤੇ ਚੰਡੀ ਵਾਰ ਦੀ ਪਹਿਲੀ ਪਉੜੀ ਦਾ ਅਰਥ ਇੰਜ ਕੀਤਾ ਸੀ। ਵੇਖੋ:-

ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।।
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੇ ਹੋਈ ਸਹਾਇ।।
ਅਰਜਨ ਹਰਿਗੋਬਿੰਦ ਨੂੰ ਸਿੰਮਰੋ ਸ੍ਰੀ ਹਰਿ ਰਾਇ।।
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿੱਠੇ ਸਭ ਦੁਖ ਜਾਇ।।
ਤੇਗ ਬਹਾਦਰ ਸਿਮਰੀਐ ਘਰ ਨਉ ਨਿਧਿ ਆਵੈ ਧਾਇ।।
ਸਭ ਥਾਈ ਹੋਇ ਸਹਾਇ।।੧।।

**ਅਰਥ** :- ਸਭ ਤੋਂ ਪਹਿਲਾਂ ਮੈਂ ਉਸ ਭਗਵਤੀ (ਸ਼ਕਤੀ) ਦਾ ਸਿਮਰਣ ਕਰਦਾ ਹਾਂ, ਜਿਸ ਨੂੰ ਗੁਰੂ ਨਾਨਕ ਜੀ ਨੇ ਧਿਆਇਆ। ਫਿਰ ਇਸ ਸ਼ਕਤੀ ਨੇ ਗੁਰੂ ਅੰਗਦ ਦੇਵ ਤੇ ਗੁਰੂ ਰਾਮਦਾਸ ਜੀ ਦੀ ਸਹਾਇਤਾ ਕੀਤੀ। **ਗੁਰੂ ਅਰਜਨ ਦੇਵ ਗੁਰੂ ਹਰਿ ਗੋਬਿੰਦ ਤੇ ਗੁਰੂ ਹਰਿ ਰਾਇ ਜੀ ਨੇ ਵੀ ਇਸ ਸ਼ਕਤੀ ਦਾ ਸਿਮਰਣ ਕੀਤਾ**। ਗੁਰੂ ਹਰਿਕ੍ਰਿਸ਼ਨ ਜੀ ਨੇ ਭੀ ਇਸੀ ਭਗਵਤੀ ਦਾ ਸਿਮਰਣ ਕੀਤਾ, ਜਿਸ ਦੇ ਦਰਸ਼ਨ ਨਾਲ ਸਭ ਦੁਖ ਦੂਰ ਹੋ ਜਾਂਦੇ ਹਨ। ਗੁਰੂ ਤੇਗ ਬਹਾਦਰ ਜੀ ਨੇ ਭੀ ਇਸੀ ਸ਼ਕਤੀ ਦਾ ਸਿਮਰਣ ਕੀਤਾ, ਜਿਸ ਦੁਆਰਾ ਉਨ੍ਹਾਂ ਦੇ ਘਰ ਵਿਚ ਨਵਨਿਧੀਆਂ ਆ ਜਾਦੀਆਂ ਹਨ। ਇਹ ਸ਼ਕਤੀ ਸਭੀ ਸਥਾਨਾਂ ਤੇ ਸਹਾਇਤਾ ਕਰਦੀ ਹੈ।੧।

**ਲੇਖਕ ਵਲੋਂ** :- ਸ: ਸ਼ੇਰ ਸਿੰਘ ਜੀ ਐਮ ਐਸ (ਕਸ਼ਮੀਰ) ਤੇ ਪ੍ਰੋਫੈਸਰ ਕ੍ਰਿਪਾਲ ਸਿੰਘ ਕਸੇਲ ਐਮ. ਏ ਜੀ ਤੇ ਪ੍ਰੋਫੈਸਰ ਪਰਮਿੰਦਰ ਸਿੰਘ ਜੀ ਐਮ. ਏ. ਜੀ ਇਨ੍ਹਾਂ ਤਿੰਨਾਂ ਵਿਦਵਾਨਾਂ ਨੇ ਭਗਉਤੀ ਸ਼ਬਦ ਦਾ ਅਰਥ ਸ਼ਕਤੀ ਦਾ ਹੀ ਕੀਤਾ ਹੈ। ਹੁਣ ਅਸਾਂ ਨੇ 'ਸ਼ਕਤੀ' ਸ਼ਬਦ ਤੇ ਵਿਚਾਰ ਕਰਨੀ ਹੈ ਕਿ ਸ਼ਕਤੀ ਦੇ ਕਿੰਨੇ ਭੇਦ ਹਨ। ਇਸ ਸੰਬੰਧ ਵਿਚ 'ਕਲਯਾਣ ਸ਼ਕਤੀ ਅੰਕ' ਜੋ ਸੰਨ ੧੯੩੪ ਈਸਵੀ ਵਿਚ ਗੀਤਾ ਪ੍ਰੈਸ ਗੋਰਖ ਪੁਰ ਵਲੋਂ ਪ੍ਰਕਾਸ਼ਤ ਹੋਇਆ ਸੀ। ਇਸ ਸ਼ਕਤੀ ਅੰਕ ਨੂੰ ਪਾਠਕਜਨ ਮੰਗਾ ਕੇ ਪੜ੍ਹਨ, ਤਾਂ ਪਤਾ ਲਗੇਗਾ ਕਿ ਸ਼ਕਤੀ ਕਿਸ ਨੂੰ ਆਖੀ ਦਾ ਹੈ। ਉਸ ਸ਼ਕਤੀ ਅੰਕ ਵਿਚ ਸ੍ਰੀ ਦੁਰਗਾ ਦੇਵੀ ਨੂੰ ਵੀ ਸ਼ਕਤੀ ਵਿਚ ਗਿਣਤੀ ਕੀਤਾ ਹੈ। ਇਸ ਕਰ ਕੇ ਗੁਰੂ ਜੀ ਨੇ ਇਹ ਕਥਨ ਕੀਤਾ ਹੈ ਕਿ:-

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।।

Namdhari Elibrary NamdhariElibrary@gmail.com

## ਕੀ ਭਗਉਤੀ ਸ਼ਬਦ ਦਾ ਅਰਥ ਪਰਮਾਤਮਾ ਹੈ?

ਭਗਉਤੀ ਸ਼ਬਦ ਦਾ ਅਰਥ ਕਿਸੇ ਵੀ ਤਰ੍ਹਾਂ ਪਰਮਾਤਮਾ ਨਹੀਂ ਬਣ ਸਕਦਾ।

**ਸ਼ੰਕਾਵਾਦੀ** :- ਜੇਕਰ ਇਥੇ ਆਧੁਨਿਕ ਸਿੱਖ ਵਿਦਵਾਨਾਂ ਵਲੋਂ ਇਹ ਕਹਿਆ ਜਾਏ ਕਿ ਭਾਈ ਕਾਨ੍ਹ ਸਿੰਘ 'ਨਾਭਾ' ਜੀ ਨੇ ਆਪਣੇ ਰਚਿਤ 'ਗੁਰਮਤ ਸੁਧਾਕਰ' ਦੇ ਪੰਨੇ ੬੯ ਤੇ ਭਗਉਤੀ ਸ਼ਬਦ ਦਾ ਅਰਥ ਪਰਮਾਤਮਾ ਦਾ ਕੀਤਾ ਹੈ। ਵੇਖੋ:-

''ਪ੍ਰਿਥਮ ਭਗਉਤੀ ਸਿਮਰ ਕੈ
ਗੁਰ ਨਾਨਕ ਲਈ ਧਿਆਇ . . . . . .।੧।

ਖੜਗ (ਮਹਾਕਾਲ) ਨੂੰ ਸਮਰਣ ਕਰ ਕੇ, ਏਥੇ ਭਗਉਤੀ ਪਦ ਦਾ ਅਰਥ ਪਰਮਾਤਮਾ ਹੈ, ਦੇਖੋ ਗੁਰੂ ਗ੍ਰੰਥ ਸਾਹਿਬ ''ਭਗੌਤੀ ਮੁਦ੍ਰਾ ਮਨ ਮੋਹਿਆ ਮਾਇਆ''। (ਗੁਰਮਤ ਸੁਧਾਕਰ, ਪੰਨਾ ੬੮)

ਇਸੇ ਤਰ੍ਹਾਂ ਭਾਈ ਵੀਰ ਸਿੰਘ ਜੀ ਨੇ ਆਪਣੇ ਰਚਿਤ ''ਸ੍ਰੀ ਗੁਰੂ ਗ੍ਰੰਥ ਕੋਸ਼'' ਦੇ ਪੰਨੇ ੯੪੮ ਤੇ ਭਗਉਤੀ ਸ਼ਬਦ ਦਾ ਅਰਥ ਪਰਮਾਤਮਾ ਦਾ ਕਰਦੇ ਹਨ। ਵੇਖੋ:-

''ਭਾਗਉਤੀ (ਸੰ ਬੰ:। ਸੰਸਕ੍ਰਿਤ ਭਗਵਤ ਰੱਬ) ਭਗਵੰਤ, ਪਰਮਾਤਮਾ, ਯਥਾ-''ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ। ਬਾਹਰੋਂ ਤਾਂ ਭਗਵਾਨ ਦੇ ਚਿਨ੍ਹ ਧਾਰੇ ਹਨ ਪਰ ਮੰਨ ਮਾਇਆ ਨਾਲ ਮੋਹਿਆ ਹੋਇਆ ਹੈ।''

(ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ ੯੪੮)

**ਲੇਖਕ ਵਲੋਂ** :- ਭਾਈ ਕਾਨ੍ਹ ਸਿੰਘ 'ਨਾਭਾ' ਜੀ ਤੇ ਭਾਈ ਵੀਰ ਸਿੰਘ ਜੀ ਦੇ ਉਪ੍ਰੋਕਤ ਲੇਖਾਂ ਵਿਚ ਵਰਤੇ ਹੋਏ 'ਭਗਉਤੀ' ਸ਼ਬਦ ਦਾ ਅਰਥ ਪਰਮਾਤਮਾ ਦਾ ਕਰਨਾ ਇਹ ਉਹਨਾਂ ਦਾ ਇਕ ਖਿੰਚੋਤਾਣੀ ਵਾਲਾ ਅਰਥ ਹੈ ਕਿਉਂਕਿ ਜਦ ਅਸੀਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਵਿਚਾਰ ਪੂਰਵਕ ਪਾਠ ਕਰਦੇ ਹਾਂ ਉਸ ਵੇਲੇ ਅਨੇਕਾਂ ਥਾਵਾਂ ਤੇ 'ਭਗਉਤੀ' ਸ਼ਬਦ ਦਾਵਰਤਿਆ ਹੋਇਆ ਸਾਨੂੰ ਮਿਲਦਾ ਹੈ, ਪਰ - ਕਿਸੇ 'ਭਗਾਉਤੀ' ਸ਼ਬਦ ਦਾ ਅਰਥ ਪਰਮਾਤਮਾ ਦਾ ਨਹੀ ਕੀਤਾ ਜਾ ਸਕਦਾ। ਜਿਸ ਦਾ ਸਪਸ਼ਟੀਕਰਣ ਹੇਠ ਲਿਖੇ ਗੁਰਬਾਣੀ ਦੇ ਪ੍ਰਮਾਣਾਂ ਤੋਂ ਭਲੀ ਪ੍ਰਕਾਰ ਪਾਠਕ ਜਨ ਵੇਖ ਸਕਦੇ ਹਨ। ਜਿਵੇਂ ਕਿ:-

(੧) ਭਗਉਤੀ ਰਹਿਤ ਜੁਗਤਾ।।
ਜੋਗੀ ਕਹਤ ਮੁਕਤਾ।। ਤਪਸੀ ਤਪਹਿ ਰਾਤਾ।।੨।।

(ਸਿਰੀ ਰਾਗ ਮਹਲਾ ੫, ਪੰਨਾ ੭੧-੭)

Namdhari Elibrary NamdhariElibrary@gmail.com

(੨) ਸੋ ਭਗਉਤੀ ਜੋ ਭਗਵੰਤੈ ਜਾਣੈ।। ਗੁਰਪਰਸਾਦੀ ਆਪੁ ਪਛਾਣੈ।।
ਐਸਾ ਭਗਉਤੀ ਉਤਮ ਹੋਇ।। ਨਾਨਕ ਸਚਿ ਸਮਾਵੈ ਸੋਇ।।੨।।
(ਸਿਰੀ ਰਾਗ ਕੀ ਵਾਰ ਮਹਲਾ ੪। ਪਉੜੀ ੧੪।ਮ:੩ ਪੰਨਾ ੮੮-੧੩)

(੩) ਅੰਤਰਿ ਕਪਟੁ ਭਗਉਤੀ ਕਹਾਏ।।ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ।।
ਪਰਨਿੰਦਾ ਕਰੇ ਅੰਤਰਿ ਮਲੁ ਲਾਏ।।
ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ।।੩।।
(ਸਿਰੀ ਰਾਗ ਕੀ ਵਾਰ ਮਹਲਾ ।੪। ਪਉੜੀ ੧੪।(ਮ:-੩ ਪੰਨਾ ੮੮-੧੫)

(੪) ਭਗਉਤੀ ਭਗਵੰਤ ਭਗਤਿ ਕਾ ਰੰਗੁ।।
ਸਗਲ ਤਿਆਗੈ ਦੁਸਟ ਕਾ ਸੰਗੁ।।
ਹਰਿ ਕੇ ਚਰਨ ਹਿਰਦੈ ਬਸਾਵੈ।।
ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ।।੩।।
(ਗਉੜੀ ਸੁਖਮਨੀ ਮਹਲਾ ੫, ਪੰਨਾ ੨੭੪-੧੦)

(੫) ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ।
ਕਿਨਹੀ ਮੋਨਿ ਅਉਧੂਤੁ ਸਦਾਇਆ।।
ਕੋਈ ਕਹਤਉ ਅਨੰਨਿ ਭਗਉਤੀ।।
ਮੋਹਿ ਦੀਨ ਹਰਿ ਹਰਿ ਓਟ ਲੀਤੀ।।੨।।
(ਰਾਮਕਲੀ ਮਹਲਾ ੫, ਪੰਨਾ ੯੧੨-੧੬)

(੬) ਇਤੁ ਸੰਜਮਿ ਪ੍ਰਭੁ ਕਿਨਹੀ ਨ ਪਾਇਆ।।
ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ।।੧।।ਰਹਾਉ।।੮।।੨।।
(ਪ੍ਰਭਾਤੀ ਮਹਲਾ ੫, ਪੰਨਾ ੧੩੪੮-੧)

ਪ੍ਰਿੰਸੀਪਲ ਲਾਭ ਸਿੰਘ ਜੀ ! ਗੁਰਬਾਣੀ ਦੇ ਉਪਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਭਗਉਤੀ' ਸ਼ਬਦ ਦਾ ਅਰਥ ਭਗਤ ਹੈ; ਨ ਕਿ ਪਰਮਾਤਮਾ। ਭਾਈ ਕਾਨ੍ਹ ਸਿੰਘ 'ਨਾਭਾ' ਜੀ ਤੇ ਭਾਈ ਵੀਰ ਸਿੰਘ ਜੀ ਤੋਂ ਬਿਨਾਂ ਹੋਰ ਟੀਕੇਕਾਰ ਸਿੱਖ ਵਿਦਵਾਨਾਂ ਦਾ 'ਭਗਉਤੀ' ਸ਼ਬਦ ਦੇ ਅਰਥ ਬਾਰੇ ਕੀ ਵਿਚਾਰ ਹੈ। ਸੋ ਕੁਝ ਕੁ ਸਿੱਖ ਵਿਦਵਾਨਾਂ ਦੇ ਅਰਥ ਕੀਤੇ ਹੋਏ ਦਰਸਾਏ ਜਾਂਦੇ ਹਨ। ਵੇਖੋ:-

ਇਤਿ ਸੰਜਮਿ ਪ੍ਰਭੁ ਕਿਨਹੀ ਨ ਪਾਇਆ।।
ਭਗਉਤੀ ਮੁਦ੍ਰਾ ਮਨੁ ਮੋਹਿਆਂ ਮਾਇਆ।।੧।।ਰਹਾਉ।।
(ਪ੍ਰਭਾਤੀ ਮਹਲਾ ੫, ਪੰਨਾ ੧੩੪੮-੨)

''ਗ੍ਰੰਥ ਗੁਰੁ ਗਿਰਾਰਥ ਕੋਸ'' ਕ੍ਰਿਤ ਪੰਡਿਤ ਤਾਰਾ ਸਿੰਘ ਜੀ

Namdhari Elibrary NamdhariElibrary@gmail.com

'ਨਰੋਤਮ' ਨੇ ਸੰਮਤ ੧੯੫੨ ਬਿਕ੍ਰਮੀ ਦੇ ਮੁਤਾਬਕ ਸੰਨ ੧੮੯੫ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ ਸੀ। ਜਿਸ ਦੇ ਪੰਨੇ ੪੪੭ ਤੇ 'ਭਗਉਤੀ' ਸ਼ਬਦ ਦੇ ਸੰਬੰਧ ਵਿਚ ਲਿਖਦੇ ਹਨ:-

(੧) ''ਭਗਉਤੀ॰ ਗੁ-ਭਗਵਤ ਕੇ ਸੇਵਕ ਕੀ ਯ- ਤਿਸ ਭਗਉਤੀ ਕੀ ਮਤ ਉਤਮ ਹੋਇ। ਭਗਤ ਵਹੁ ਹੈ। ਜੋ ਆਪਨੇ ਚਿਤ ਮੇ ਭਗਵਾਨ ਭਗਤੀ ਕਾ ਆਨੰਦ ਲੇ। ਸੰਪੂਰਣ ਦੋਖੀ ਜੀਵੋਂ ਕਾ ਮੇਲ ਕਰਨਾ ਤਯਾਗੇ, **ਭਗਵਤੀ ਦੁਰਗਾ ਜੈਸੇ ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।** ਤਲਵਾਰ ਭਗਤ ਯਾ-ਕੋਈ ਕਹਤਉ ਅਨੰਨਿ ਭਗਉਤੀ **ਭਗਵਾਨ ਬਿਸਨੁ ਕੇ ਤਿਲਕਾਦਿ ਯਾ- ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ**, ਭਗਵਤੀ ਸੇਂ''

(ਗ੍ਰੰਥ ਗੁਰ ਗਿਰਾਰਥ ਕੋਸ਼ ਪੰਨਾ ੪੪੭ ਵਿਚੋਂ)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਟੀਕ (ਫਰੀਦਕੋਟ ਵਾਲਾ ਟੀਕਾ) ਜਿਲਦ ੪ ਪ੍ਰਕਾਸ਼ਕ ਭਾਸ਼ਾ ਵਿਭਾਗ, ਪੰਜਾਬ। ਦੇ ਪੰਨੇ ੨੭੨੯ ਤੇ ਉਪਰੋਕਤ ਦੋ ਤੁਕਾਂ ਦਾ ਅਰਥ ਇੰਜ ਕੀਤਾ ਹੈ। ਵੇਖੋ:-

(੨) ''ਜਬ ਤਕ ਮਨ ਮਾਇਆ ਕਰ ਮੋਹਿਆ ਹੂਆ ਹੈ ਮੁੰਦਰਾਂ ਪਹਰਨੇ ਤੇ ਅਰ ਭਗਉਤੀ ਕਹਾਵਨਾ ਇਸ ਸੰਜਮ ਜਤਨ ਕਰ ਤਬ ਤਕ ਪ੍ਰਭੂ ਕੋ ਕਿਸੀ ਨੇ ਨਹੀਂ ਪਾਯਾ ਹੈ। (ਫਰੀਦ ਕੋਟੀ ਬੀੜ ਦਾ ਅਰਥ ਪੰਨਾ ੨੭੨੯)

ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਲੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਕੀਤਾ ਜਿਸ ਨੂੰ ਜਨਵਰੀ ੧੯੩੫ ਵਿਚ ਦੂਜੀ ਵਾਰ ਪ੍ਰਕਾਸ਼ਤ ਕੀਤਾ ਗਿਆ ਇਸ ਦੇ ਪੰਨੇ ਤੇ ਦੋ ਤੁਕਾਂ ਦਾ ਅਰਥ ਇੰਜ ਕੀਤਾ ਹੈ। ਵੇਖੋ:-

(੩) ਅਰਥ:- ਜਦੋਂ ਤਕ ਮਨ ਮਾਇਆ ਵਿਚ ਮੋਹਿਆ ਹੋਇਆ ਹੈ। ਮੁੰਦਰਾਂ ਪਾਉਣ ਨਾਲ ਅਤੇ ਭਗਉਤੀ ਕਹੌਣ ਨਾਲ ਇਕੁਰ ਦੇ ਹੋਰ ਉਪਾਵਾਂ ਨੂੰ ਕੀਤੀਆਂ ਤਦੋਂ ਤਕ ਮਾਲਕ ਨੂੰ ਕਿਸੇ ਨੇ ਨਹੀਂ ਪਾਇਆ ਹੈ।੧।ਰਹਾਉ।

(ਤੀਜੀ ਛਾਪ ਪੰਨਾ ੩੬੮੧)

ਸ੍ਰੀ ਗੁਰੂ ਬਾਣੀ ਪ੍ਰਕਾਸ਼ (ਕੋਸ਼) ਕ੍ਰਿਤ ਸੋਢੀ ਤੇਜਾ ਸਿੰਘ ਜੀ ਨੇ ਪੰਨੇ ੮੫੨ ਤੇ ਉਪਰੋਕਤ ਦੋ ਤੁਕਾਂ ਦਾ ਅਰਥ ਇਸ ਤਰ੍ਹਾਂ ਕੀਤਾ ਹੈ। ਵੇਖੋ:-

(੪) ''ਭਗਉਤੀ ਮੁਦ੍ਰਾ-ਬਾਹਰੋਂ ਵਿ.ਣੂੰ ਦੇ ਭਗਤਾਂ ਵਾਲੇ ਚਿੰਨ੍ਹ ਮੁਦਰਾ ਆਦਿਕ ਲਾਉਂਦਾ ਹੈ ਅਥਵਾ ਪਾਉਂਦਾ ਹੈ ਅਥਵਾ ਰਾਸ ਧਾਰੀਆਂ ਦਾ ਭੇਸ ਧਾਰਨ ਕਰ ਲੈਂਦਾ ਹੈ।''

Namdhari Elibrary NamdhariElibrary@gmail.com

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਬਦਾਰਥ ਪੋਥੀ ਚੌਥੀ ਦੇ ਪੰਨਾ ੧੩੪੮ ਤੇ ਇਨ੍ਹਾਂ ਉਪਰੋਕਤ ਦੋ ਤੁਕਾਂ ਦਾ ਅਰਥ ਇੰਜ ਕੀਤਾ ਹੈ। ਵੇਖੋ:-

(੫) "੩. ਮੁਦ੍ਰਾ-ਨਿਸ਼ਾਨ। ਭਗਉਤੀ (ਵਿਸ਼ਨੂੰ ਦੇ ਭਗਤਾ ਵਾਲੇ) ਨਿਸ਼ਾਨ ਲਾਏ ਹਨ।"

ਪ੍ਰੋਫੈਸਰ ਸਾਹਿਬ ਸਿੰਘ ਜੀ, ਆਪਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੀ ਨੌਵੀਂ ਪੋਥੀ ਦੇ ਪੰਨੇ ੬੪੨ ਤੇ ਇਨ੍ਹਾਂ ਉਪਰੋਕਤ ਦੋ ਤੁਕਾਂ ਦਾ ਅਰਥ ਕਰਦਿਆਂ ਹੋਇਆ ਲਿਖਿਆ ਹੈ।

(੬) **ਅਰਥ** :- ਹੇ ਭਾਈ ! (ਜੋ) ਮਨ ਮਾਇਆ ਦੇ ਮੋਹ ਵਿਚ ਫਸਿਆ ਰਹੇ, (ਪਰ ਮਨੁੱਖ) ਵਿਸ਼ਨੂੰ-ਭਗਤੀ ਦੇ ਬਾਹਰਲੇ ਚਿੰਨ੍ਹ (ਆਪਣੇ ਸਰੀਰ ਉਤੇ ਬਣਾਂਦਾ ਰਹੇ, ਤਾਂ) ਇਸ ਤਰੀਕੇ ਨਾਲ ਕਿਸੇ ਨੇ ਭੀ ਪ੍ਰਭੂ-ਮਿਲਾਪ ਹਾਸਲ ਨਹੀਂ ਕੀਤਾ।੧।ਰਹਾਉ।੮।੨।

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਪਣ ਪੰਨਾ ੬੪੨)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਅਮੀਰ ਭੰਡਾਰ) ਸੈਂਚੀ ਨੌਵੀ ਪੰਨਾ ੬੫੫ ਟੀਕਾਕਾਰ ਸੰਤ ਕਿਰਪਾਲ ਸਿੰਘ ਜੀ ਸਤੋ ਗਲੀ ਵਾਲੇ ਸ੍ਰੀ ਅੰਮ੍ਰਿਤਸਰ ਵਲੋਂ ਇਨ੍ਹਾਂ ਉਪਰੋਕਤ ਦੋ ਤੁਕਾਂ ਦਾ ਅਰਥ ਇਸ ਤਰ੍ਹਾਂ ਕੀਤਾ ਹੈ। ਵੇਖੋ:-

(੭) **ਅਰਥ** :- ਇਤੁ ਸੰਜਮ- ਇਨ੍ਹਾਂ ਸਾਧਨਾਂ ਕਰਕੇ ਪ੍ਰਭੂ ਨੂੰ ਕਿਸੀ ਨੇ ਪਾਇਆ ਨਹੀਂ ਹੈ।ਬਾਹਰੋਂ ਭਗਉਤੀ ਭਗਤਾਂ ਵਾਲਾ ਮੁਦ੍ਰਾ ਚਿਨ੍ਹ ਕਰ ਲਿਆ, ਵਾ:- ਭਗਉਤੀ ਮੁਦ੍ਰਾ-ਰਾਸ ਧਾਰੀਆਂ ਵਾਲਾ ਚਿੰਨ੍ਹ ਕਰ ਲਿਆ ਤਾਂ ਕੀ ਹੋਇਆ ਕੋਈ ਫਾਇਦਾ ਨਹੀਂ ਕਿਉਂਕਿ ਮਨ ਮਾਇਆ ਵਿਚ ਮੋਹਿਆ ਹੋਇਆ ਹੈ।੧।ਰਹਾਉ। (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਨੌਵੀਂ ਪੰਨਾ ੬੫੫)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾਕਾਰ ਗਿਆਨੀ ਮਨੀ ਸਿੰਘ ਜੀ ਸਾਬਕਾ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ ਅੰਮ੍ਰਿਤਸਰ ਜੀ ਪੋਥੀ ਅਠਵੀ ਦੇ ਪੰਨਾਂ ੩੭੬ ਤੇ ਇਨ੍ਹਾਂ ਉਪਰੋਕਤ ਦੋ ਤੁਕਾਂ ਦਾ ਅਰਥ ਇੰਜ ਕਰਦੇ ਹਨ। ਵੇਖੋ:-

(੮) "(ਹੇ ਭਾਈਓ !) ਨਿਸ਼ਚਾ ਕਰੋ ਕਿ ਇਸ ਤਰੀਕੇ ਨਾਲ ਕਿਸੇ ਨੇ ਭੀ ਪ੍ਰਭੂ ਦਾ ਮਿਲਾਪ (ਅਜ ਤਕ) ਹਾਸਲ ਨਹੀਂ ਕੀਤਾ। ਪਰ ਹੇ ਭਾਈ ! (ਜੋ) ਮਨ ਮਾਇਆ ਦੇ ਮੋਹ ਵਿਚ ਫਸਿਆ ਰਹੇ, (ਤਾਂ ਉਹ ਮਨੁੱਖ ਬੇਸ਼ਕ) ਵਿਸ਼ਨੂੰ ਭਗਤੀ ਦੇ ਬਾਹਰਲੇ ਚਿਹਨ (ਆਪਣੇ ਸਰੀਰ ਉਤੇ ਬਣਾਂਦਾ ਰਹੇ) ਤਾਂ ਕਿਸੇ ਭੀ ਲੇਖੇ ਨਹੀਂ ਮੰਨੇ ਜਾਣਗੇ।੧। ਰਹਾਉ।

(ਸ੍ਰੀ ਗੁਰੂ ਗ੍ਰੰਥ ਸਾਹਿਬ ਟੀਕਾ ਪੰਨਾ ੩੭੬)

Namdhari Elibrary NamdhariElibrary@gmail.com

**ਲੇਖਕ ਵਲੋਂ** :- ਇਨ੍ਹਾਂ ਉਪਰੋਕਤ ਟੀਕੇਕਾਰ ਸਿੱਖ ਵਿਦਵਾਨਾਂ ਨੇ ਆਪਣੀ ਆਪਣੀ ਸਮਝ ਦੁਆਰਾ ਉਪਰੋਕਤ ਤੁਕ ਵਿਚ ਵਰਤੇ ਹੋਏ ''ਭਗਉਤੀ'' ਸ਼ਬਦ ਦੇ ਅਰਥ ਕੀਤੇ ਹਨ। ਪਰ ਕਿਸੇ ਸਿੱਖ ਵਿਦਵਾਨ ਨੇ ਵੀ ਭਗਉਤੀ ਸ਼ਬਦ ਦਾ ਅਰਥ ਭਾਈ ਕਾਨ੍ਹ ਸਿੰਘ 'ਨਾਭਾ' ਤੇ ਭਾਈ ਵੀਰ ਸਿੰਘ ਜੀ ਦੀ ਤਰ੍ਹਾਂ ਪਰਮਾਤਮਾ ਦਾ ਨਹੀਂ ਕੀਤਾ। ਫਿਰ ਅਸੀਂ ਕੇਵਲ ਇਨ੍ਹਾਂ ਦੋ ਸਿੱਖ ਵਿਦਵਾਨਾਂ ਦੇ ਅਰਥ ਨੂੰ ਕਿਵੇਂ ਗੁਰਮਤਿ ਅਨੁਸਾਰ ਕੀਤਾ ਹੋਇਆ ਮੰਨੀਏ। ਹੁਣ ਅਸੀਂ ਉਪ੍ਰੋਕਤ ਦੇ ਤੁਕਾਂ ਵਾਲੇ ਸ਼ਬਦ ਨੂੰ ਇਥੇ ਸੰਪੂਰਨ ਲਿਖ ਕੇ ਉਸ ਸ਼ਬਦ ਤੇ ਨਿਰਪੱਖ ਹੋ ਕੇ ਵਿਚਾਰ ਕਰਦੇ ਹਾਂ ਕਿ ਅਸਲ ਵਿਚ ਇਸ ਸ਼ਬਦ ਵਿਚ ਵਰਤੇ ਹੋਏ ਭਗਉਤੀ ਸ਼ਬਦ ਦਾ ਕੀ ਅਰਥ ਹੈ। ਉਹ ਸ਼ਬਦ ਇਹ ਹੈ:-

।।ਪ੍ਰਭਾਤੀ ਮਹਲਾ ੫।।

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ।।ਪੂਜਾ ਕਰਹਿ ਬਹੁਤੁ ਬਿਸਥਾਰਾ।।
ਕਰਿ ਇਸਨਾਨੁ ਤਨਿ ਚਕ੍ਰ ਬਣਾਏ।।ਅੰਤਰ ਕੀ ਮਲੁ ਕਬ ਹੀ ਨ ਜਾਏ।।੧।।
ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ।।
ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ।।੧।।ਰਹਾਉ।।
ਪਾਪ ਕਰਹਿ ਪੰਚਾਂ ਕੇ ਬਸਿ ਰੇ।।ਤੀਰਥਿ ਨਾਇ ਕਹਹਿ ਸਭਿ ਉਤਰੇ।।
ਬਹੁਰਿ ਕਮਾਵਹਿ ਹੋਇ ਨਿਸੰਕ।।ਜਮਪੁਰਿ ਬਾਂਧਿ ਖਰੇ ਕਾਲੰਕ।।੨।।
ਘੂਘਰ ਬਾਧਿ ਬਜਾਵਹਿ ਤਾਲਾ।।ਅੰਤਰਿ ਕਪਟੁ ਫਿਰਹਿ ਬੇਤਾਲਾ।।
ਵਰਮੀ ਮਾਰੀ ਸਾਪੁ ਨ ਮੂਆ।।ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ।।੩।।
**ਪੂੰਅਰ ਤਾਪ ਗੇਰੀ ਕੇ ਬਸਤ੍ਰਾ**।।ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ।।
ਦੇਸੁ ਛੋਡਿ ਪਰਦੇਸਹਿ ਧਾਇਆ।।ਪੰਚ ਚੰਡਾਲ ਨਾਲੇ ਲੈ ਆਇਆ।।੪।।
**ਕਾਨ ਫਿਰਾਏ ਹਿਰਾਏ ਟੂਕਾ**।।ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ।।
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ।।ਵੇਸਿ ਨ ਪਾਈਐ ਮਹਾ ਦੁਖਿਆਰੀ।।੫।।
ਬੋਲੈ ਨਾਹੀ ਹੋਇ ਬੈਠਾ ਮੋਨੀ।।ਅੰਤਰਿ ਕਲਪ ਭਵਾਈਐ ਜੋਨੀ।।
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ।।ਹੁਕਮੁ ਨ ਬੂਝੈ ਵਿਆਪਿਆ ਮਮਤਾ।।੬।।
ਬਿਨੁ ਸਤਿਗੁਰ ਕਿਨੈ ਨ ਪਾਈ ਪਰਮਗਤੇ।।ਪੂਛਹੁ ਸਗਲ ਬੇਤ ਸਿੰਮ੍ਰਿਤੇ।।
ਮਨਮੁਖ ਕਰਮ ਕਰੈ ਅਜਾਈ।।ਜਿਉ ਬਾਲੂ ਘਰ ਠਉਰ ਨ ਠਾਈ।।੭।।
ਜਿਸ ਨੋ ਭਏ ਗੋੁਬਿੰਦ ਦਇਆਲਾ।।ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ।।
ਕੋਟਿ ਮਧੇ ਕੋਈ ਸੰਤ ਦਿਖਾਇਆ।।ਨਾਨਕੁ ਤਿਨ ਕੈ ਸੰਗਿ ਤਰਾਇਆ।।੮।।
ਜੇ ਹੋਵੈ ਭਾਗੁ ਤਾ ਦਰਸਨੁ ਪਾਈਐ।।ਆਪਿ ਤਰੈ ਸਭੁ ਕੁਟੰਬੁ ਤਰਾਈਐ।।੧।।
ਰਹਾਉ।।ਦੂਜਾ।।੨।। (ਪ੍ਰਭਾਤੀ ਮਹਲਾ ੫, ਪੰਨਾ ੧੩੪੮-੧)

Namdhari Elibrary NamdhariElibrary@gmail.com

ਇਹ ਸਬਦ ਕੇਵਲ ਵੈਸਨਵ ਸੰਪ੍ਰਦਾ ਲਈ ਹੀ ਨਹੀਂ ਬਲਕਿ ਸਭਨਾ ਲਈ ਹੈ।

ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਂਝੀ ਸਗਲ ਜਹਾਨੈ।।
ਗੁਰਮੁਖਿ ਹੋਇ ਸੋ ਭਉ ਕਰੇ ਆਪਣਾ ਆਪੁ ਪਛਾਣੈ।।੧।।

(ਸਲੋਕ ਮ: ੩, ਪੰਨਾ ੬੪੭-੧)

ਇਸ ਉਪਰੋਕਤ ਸਬਦ ਦੀਆਂ ਲਿਖੀਆਂ ਤੁਕਾਂ ਤੇ ਵਿਚਾਰ ਕਰਨਾ ਹੈ ਕਿ ਇਹ ਸ਼ਬਦ ਵੈਸ਼ਨੂੰ ਧਰਮੀਆਂ ਲਈ ਹੀ ਨਹੀਂ ਬਲਕਿ ਸਭਨਾ ਲਈ ਉਪਦੇਸ਼ ਹੈ।

ਕਰਿ ਇਸਨਾਨੁ ਤਨੁ ਚਕ੍ਰ ਬਣਾਏ।੧। (ਵੈਸ਼ਨਵ ਸੰਪ੍ਰਦਾ ਲਈ)
ਪੂੰਅਰ ਤਾਪ ਗੇਰੀ ਕੇ ਬਸਤ੍ਰਾ।।੪।। (ਸੰਨਿਆਸ ਸੰਪ੍ਰਦਾ ਲਈ)
ਕਾਨ ਫਿਰਾਏ ਹਿਰਾਏ ਟੂਕਾ।।੫।। (ਨਾਥ ਸੰਪ੍ਰਦਾ ਲਈ)

ਸ੍ਰੀਮਾਨ ਜੀ ! ਇਸ ਉਪਰੋਕਤ ਸ਼ਬਦ ਵਿਚ ਜਿਥੇ ਇਹ ਲਿਖਿਆ ਸਾਨੂੰ ਮਿਲਦਾ ਹੈ ਕਿ "ਕਰਿ ਇਸਨਾਨੁ ਤਨੁ ਚਕ੍ਰ ਬਣਾਏ" ਉਸੇ ਸ਼ਬਦ ਵਿਚ ਇਹ ਵੀ ਲਿਖਿਆ ਹੈ 'ਪੂੰਅਰ ਤਾਪ ਗੇਰੀ ਕੇ ਬਸਤ੍ਰਾ' ਤੇ ਕਾਨ ਫਿਰਾਏ ਹਿਰਾਏ ਟੂਕਾ' ਆਦਿਕ ਸੈਵੀ ਮਤ ਤੇ ਗੋਰਖ ਮਤ ਵੀ ਇਸ ਸਬਦ ਵਿਚ ਵਰਣਨ ਹੈ। ਫਿਰ ਕੇਵਲ ਵਿਸ਼ਨੂੰ ਭਗਤਾਂ ਦਾ ਹੀ ਵਰਣਨ ਉਪਰੋਕਤ ਸਿੱਖ ਵਿਦਵਾਨਾਂ ਨੇ ਕਿਵੇਂ ਅਰਥ ਕੀਤਾ?

ਇਸ ਵਿਚਾਰ ਤੋਂ ਇਹ ਸਪਸ਼ਟ ਹੋ ਜਾਂਦਾ ਹੇ ਕਿ ਇਹ ਸ਼ਬਦ ਹਰ ਇਕ ਸੰਪ੍ਰਦਾ ਤੇ ਹਰ ਪ੍ਰਾਣੀ ਮਾਤਰ ਲਈ ਉਪਦੇਸ਼ ਹੈ।

(੧) ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ।।
(੨) ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ।।੧।।ਰਹਾਉ।।

ਗੁਰਬਾਣੀ ਦੀ ਇਸ ਦੂਜੀ ਤੁਕ ਵਿਚ ਭਗਉਤੀ ਸ਼ਬਦ ਦਾ ਅਰਥ ਪਰਮਾਤਮਾ ਦੇ ਭਗਤ ਦਾ ਹੈ ਤੇ ਮੁਦ੍ਰਾ- (ਭਗਤਾਂ ਦੇ ਬਾਹਰਲੇ) ਚਕ੍ਰ-ਚਿਨ੍ਹ ਦਾ ਹੈ ਜੇਕਰ ਕਿਸੇ ਸੰਪ੍ਰਦਾ ਦਾ ਵੀ ਭਗਤ ਕਿਉਂ ਨ ਹੋਵੇ, ਉਸ ਵਿਅਕਤੀ ਨੇ ਮਾਇਆ ਦੇ ਮੋਹ ਦਾ ਤਿਆਗ ਨਹੀਂ ਕੀਤਾ। ਉਹ ਕਿਸੇ ਸੰਪ੍ਰਦਾ ਦਾ ਵੀ ਸ਼ਿਸ਼ (ਸਿੱਖ) ਕਿਉਂ ਨਾ ਹੋਵੇ ਉਹ ਕਿਸੀ ਤਰ੍ਹਾਂ ਵੀ ਮੁਕਤ ਨਹੀਂ ਹੋ ਸਕਦਾ।

**ਸਾਰਾਂਸ** - ਇਹ ਹੈ ਕਿ - 'ਭਗਉਤੀ' ਸ਼ਬਦ ਦਾ ਇਥੇ ਅਰਥ ਪਰਮਾਤਮਾ ਦੇ ਭਗਤ ਦਾ ਹੈ ਪਰਮਾਤਮਾ ਦਾ ਨਹੀਂ। ਸੋ ਭਾਈ ਕਾਨ੍ਹ ਸਿੰਘ 'ਨਾਭਾ' ਜੀ ਤੇ ਭਾਈ ਵੀਰ ਸਿੰਘ ਜੀ ਨੇ ਇਹ ਉਪ੍ਰੋਕਤ ਜੋ ਲੇਖ ਲਿਖਿਆ ਹੈ ਕਿ ਭਗਉਤੀ ਪਦ ਦਾ ਅਰਥ ਪਰਮਾਤਮਾ ਹੈ, ਇਹ ਉਹਨਾਂ ਦਾ ਅਰਥ

Namdhari Elibrary NamdhariElibrary@gmail.com

ਖਿਚੋਤਾਣੀ ਤੇ ਗਲਤ ਸਿੱਧ ਹੁੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ

## ਦੇਵੀ ਉਪਾਸ਼ਨਾ ਬਾਰੇ ਵਾਦ-ਵਿਵਾਦ

ਪ੍ਰਿਥਮ **ਭਗਉਤੀ** ਸਿਮਰ ਕੈ ਗੁਰ ਨਾਨਕ ਲਈ ਧਿਆਇ।।
ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।।
ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ।।
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿੱਠੇ ਸਭ ਦੁਖ ਜਾਇ।।
ਤੇਗ ਬਹਾਦਰ ਸਿਮਰੀਐ ਘਰ ਨਉ ਨਿਧਿ ਆਵੈ ਧਾਇ।।
ਸਭ ਥਾਈ ਹੋਇ ਸਹਾਇ।।੧।।

**ਅਰਥ**:- (ਸ੍ਰੀ ਗੁਰੂ ਜੀ ਕਥਨ ਕਰਦੇ ਹਨ) ਸਭ ਤੋਂ ਪਹਿਲੇ ਮੈਂ ਉਸ ਭਗਉਤੀ (ਭਗਵਤੀ, ਦੁਰਗਾ) ਨੂੰ ਸਿਮਰਦਾ ਹਾਂ, ਜਿਸ ਨੂੰ (ਸ੍ਰੀ) ਗੁਰੂ ਨਾਨਕ ਦੇਵ ਜੀ ਨੇ ਧਿਆਇਆ। ਫੇਰ ਏਸੇ ਹੀ ਭਵਗਤੀ ਦੁਰਗਾ ਨੇ ਗੁਰੂ ਅੰਗਦ ਦੇਵ, ਅਮਰਦਾਸ ਤੇ ਰਾਮਦਾਸ ਜੀ ਦੀ ਸਹਾਇਤਾ ਕੀਤੀ। ਗੁਰੂ ਅਰਜਨ ਹਰਿਗੋਬਿੰਦ ਤੇ ਹਰਿ ਰਾਇ ਨੇ ਵੀ ਏਸੇ ਭਗਵਤੀ ਦੁਰਗਾ ਦਾ ਸਿਮਰਨ ਕੀਤਾ। ਗੁਰੂ ਹਰਿ ਕ੍ਰਿਸ਼ਨ ਜੀ ਨੇ ਭੀ ਇਸੇ ਭਗਵਤੀ ਦੁਰਗਾ ਦੇਵੀ ਦਾ ਸਿਮਰਨ ਕੀਤਾ ਤੇ ਜਿਸ ਦੇ ਦਰਸ਼ਨ ਨਾਲ ਸਭ ਦੁਖ ਦੂਰ ਹੋ ਜਾਂਦੇ ਹਨ। ਗੁਰੂ ਤੇਗ ਬਹਾਦਰ ਜੀ ਨੇ ਭੀ ਇਸੇ ਭਗਉਤੀ ਭਗਵਤੀ ਦੁਰਗਾ ਦਾ ਸਿਮਰਨ ਕੀਤਾ, ਜਿਸ ਦੁਆਰਾ ਉਨ੍ਹਾਂ ਦੇ ਘਰ ਵਿਚ ਨਵ ਨਿਧੀਆਂ ਨੇ ਆ ਕੇ ਪ੍ਰਵੇਸ਼ ਕੀਤਾ। ਇਹੀ ਭਗਵਤੀ ਦੁਰਗਾ ਦੇਵੀ ਸਭਨੀ ਥਾਈਂ ਸਹਾਇਤਾ ਕਰਦੀ ਹੈ।

**ਨੋਟ**:- ਇਸ ਉਪਰੋਕਤ ਪਉੜੀ ਵਿਚ ਇਕ 'ਭਗਉਤੀ' ਸ਼ਬਦ ਲਿਖਿਆ ਹੋਇਆ ਸਾਨੂੰ ਮਿਲਦਾ ਹੈ। ਸੋ ਇਸ ਭਗਉਤੀ ਸ਼ਬਦ ਦੇ ਅਰਥ ਬਾਰੇ ਸਿੱਖ ਵਿਦਵਾਨਾਂ ਦਾ ਆਪਸ ਵਿਚ ਮਤਭੇਦ ਹੈ। ਵੇਖੋ :-

(੧) ਭਗਉਤੀ-ਸ਼ਬਦ ਦਾ ਅਰਥ ਕੋਈ ਤਲਵਾਰ ਦਾ ਕਰਦਾ ਹੈ।
(੨) ਭਗਉਤੀ ਸ਼ਬਦ ਦਾ ਅਰਥ ਕੋਈ ਅਕਾਲ ਪੁਰਖ ਦੀ ਸ਼ਕਤੀ ਦਾ ਕਰਦਾ ਹੈ।
(੩) ਭਗਉਤੀ ਸ਼ਬਦ ਦਾ ਅਰਥ ਕੋਈ ਭਗਤ ਦਾ ਕਰਦਾ ਹੈ।
(੪) ਭਗਉਤੀ ਸ਼ਬਦ ਦਾ ਅਰਥ ਕੋਈ ਪਰਮਾਤਮਾ ਦਾ ਕਰਦਾ ਹੈ।
(੫) ਭਗਉਤੀ ਸ਼ਬਦ ਦਾ ਅਰਥ ਕੋਈ ਬਰਛੀ ਦਾ ਕਰਦਾ ਹੈ।

Namdhari Elibrary NamdhariElibrary@gmail.com

(੬) ਭਗੌਉਤੀ ਸ਼ਬਦ ਦਾ ਅਰਥ ਕੋਈ ਭਗਵਤੀ, ਦੁਰਗਾ ਦੇਵੀ ਦਾ ਕਰਦਾ ਹੈ ਤੇ ਇਸ ਦਾ ਸਪੱਸ਼ਟੀਕਰਣ ਕਰਦਾ ਹੋਇਆ ਇਸੇ ਵਾਰ ਦੀ ਅੰਤਲੀ ਪਉੜੀ ਦਾ ਪ੍ਰਮਾਣ ਪ੍ਰਗਟ ਕਰਦਾ ਹੈ। ਵੇਖੋ:-

ਦੁਰਗਾ ਪਾਠ ਬਣਾਇਆ **ਸਭੇ ਪਉੜੀਆਂ**।।੫੫।।
ਸਭੇ ਦਾ ਅਰਥ **੫੫ ਪਉੜੀਆਂ ਹੈ।**

## ਸਾਹਿਬ ਸ੍ਰੀ ਗੁਰੂ ਗੋਬਿਦ ਸਿੰਘ ਜੀ ਦਾ ਸ਼ਿਵਾ ਪਾਸੋਂ ਵਰ ਮੰਗਣਾਂ

**ਸ੍ਵੈਯਾ।। ਦੇਹਿ 'ਸ਼ਿਵਾ' ਬਰ ਮੋਹਿ ਇਹੈ,**
**ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ,**
**ਨਿਸਚੈ ਕਰ ਆਪਨੀ ਜੀਤ ਕਰੋਂ।।**
**ਅਰੁ ਸਿੱਖ ਹੋਂ ਆਪਨੇ ਹੀ ਮਨ ਕੌ,**
**ਇਹ ਲਾਲਚ ਹਉ ਗੁਨ ਤਉ ਉਚਰੋਂ।।**
**ਜਬ ਆਵ ਕੀ ਅਉਧ ਨਿਦਾਨ ਬਨੈ,**
**ਅਤਿ ਹੀ ਰਣ ਮੈ ਤਬ ਜੂਝ ਮਰੋਂ ।।੨੩੧।।**

(ਚੰਡੀ ਚਰਿਤ੍ਰ ਉਕਤਿ ਬਿਲਾਸ ਸ੍ਰੀ ਦਸਮ ਗ੍ਰੰਥ, ਪੰਨਾ ੯੯)

**ਪਿਆਰੇ ਸੱਜਣੋਂ** ! ਕਈ ਰਾਗੀ ਸੱਜਣਾਂ ਨੇ 'ਦੇਹਿ ਸ਼ਿਵਾ ਬਰ ਮੋਹਿ ਇਹੈ' ਵਾਲਾ ਸ੍ਵੈਯਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਰਚਿਆ ਮੰਨ ਕੇ ਸ੍ਰੀ ਆਦਿ ਗ੍ਰੰਥ ਜੀ ਦੀ ਹਜ਼ੂਰੀ ਵਿਚ ਪੜ੍ਹਨਾ ਪ੍ਰਚਲਤ ਕਰ ਦਿੱਤਾ ਹੋਇਆ ਹੈ, ਤੇ ਵੱਡੇ ਵੱਡੇ ਜੈਕਾਰੇ ਅਤੇ ਹਲਾਰਿਆਂ ਨਾਲ ਪੜ੍ਹਨਾ ਆਪਣਾ ਨੇਮ ਬਣਾ ਲਿਆ ਹੈ।

ਜੇਕਰ ਇਨ੍ਹਾਂ ਨੂੰ ਕੋਈ ਪੁਛੇ ਕਿ 'ਸ਼ਿਵਾ' ਸ਼ਬਦ ਦਾ ਅਰਥ ਕੀ ਹੈ ਅਤੇ ਇਸ ਤੋਂ ਵਰ ਮੰਗਣ ਵਾਲਾ ਕੌਣ ਹੈ, ਤਾਂ ਮਲਕੜਾ ਜਿਹਾ ਹਾਸਾ ਹੱਸ ਕੇ ਕਹਿੰਦੇ ਹਨ ਕਿ ਅਰਥ ਤੁਸੀਂ ਵਿਦਵਾਨ ਲੋਕ ਜਾਣੋਂ ........... ਸਾਨੂੰ ਅਰਥਾਂ ਉਰਥਾਂ ਦੀ ਕੋਈ ਲੋੜ ਹੀ ਨਹੀਂ ............. ਅਸਾਂ ਨੇ ਆਨੰਦ ਲੈਣਾ ਹੈ। ਸਦਕੇ ਜਾਈਏ ਇਸ ਅਰਥ ਬੋਧ ਨਾ ਹੋਣ ਵਾਲੇ ਅਨੰਦ ਤੋਂ, ਜਿਸ ਅਨੰਦ ਦਾ 'ਅਨੰਦ' ਕੇਵਲ ਗੁਰੂਬਾਣੀ ਬੋਧ ਤੋਂ ਕੋਰੇ ਹੀ ਲੈ ਸਕਦੇ ਹਨ। ਤਾਂਤੇ ਇਸ ਉਪਰੋਕਤ ਸ੍ਵੈਯੇ ਦਾ ਇਥੇ ਅਰਥ ਕਰਨਾ ਅਤਿ ਜਰੂਰੀ ਹੈ।

**ਅਰਥ** :- ਹੇ ਸ਼ਿਵਾ (ਦੁਰਗਾ ਮਾਤਾ) ਮੈਨੂੰ ਇਹੋ ਵਰ ਦੇਹੁ ਜੋ ਨੇਕ

Namdhari Elibrary NamdhariElibrary@gmail.com

ਕੰਮਾਂ ਤੋਂ (ਮੈਂ) ਕਦੇ ਭੀ ਪਿਛੇ ਨਾ ਹਟਾਂ ? ਅਤੇ ਜਦੋਂ ਜਾ ਕੇ ਵੈਰੀ ਨਾਲ ਲੜਾਂ(ਉਦੋਂ ਉਸ ਤੋਂ) ਨਾਂ ਡਰਾਂ ਅਤੇ ਜਰੂਰੀ ਹੀ ਆਪਣੀ ਜਿੱਤ ਪ੍ਰਾਪਤ ਕਰਾਂ। ਅਤੇ ਆਪਨੇ ਮਨ ਨੂੰ ਸਿਖਿਆ ਦੇਵਾਂ,(ਅਤੇ) ਏਹੋ ਲਾਲਚ (ਹੋਵੇ ਜੁ) ਮੈਂ ਤੇਰੇ ਗੁਣਾਂ ਨੂੰ ਉਚਾਰਦਾ ਰਹਾਂ। ਜਦੋਂ ਉਮਰ ਦਾ ਅੰਤਲਾ ਸਮਾਂ ਆ ਜਾਵੇ, ਤਦੋਂ ਘੋਰ ਜੁਧ ਵਿਚ ਲੜ ਕੇ ਮਰਾਂ। (ਅਰਥਾਤ) ਜੰਗ ਵਿਚ ਸ਼ਹੀਦੀ ਪ੍ਰਾਪਤ ਕਰ ਕੇ ਮੇਰਾ ਮਰਣਾ ਹੋਵੈ।੨੩੧।

**ਸ੍ਰੀਮਾਨ ਜੀ** ! ਇਹ ਉਪਰੋਕਤ ਅਰਥ ਪੁਰਾਤਨ ਸਿੱਖ ਵਿਦਵਾਨਾਂ ਦਾ ਹੈ। ਪਰ-ਆਧੁਨਿਕ ਵਿਦਵਾਨ ਇਸ ਸ੍ਵੈਯੇ ਦੇ (ਸ਼ਿਵਾ) ਸ਼ਬਦ ਦਾ ਅਰਥ ਪਾਰਬ੍ਰਹਮ ਦੀ ਸ਼ਕਤੀ ਯਾ ਪਰਮਾਤਮਾ ਦਾ ਕਰਦੇ ਹਨ।

ਜੇਕਰ ਕੋਈ- ਆਧੂਨਿਕ ਸਿੱਖ ਵਿਦਵਾਨਾਂ ਨੂੰ ਪੁੱਛੇ ਕਿ ਇਸ ਦਾ ਆਪ ਲੋਕਾਂ ਦੇ ਪਾਸ ਕੀ ਕੋਈ ਪ੍ਰਮਾਣ ਹੈ ਕਿ 'ਸ਼ਿਵਾ' ਸ਼ਬਦ ਦਾ ਅਰਥ:- ਪਰਮਾਤਮਾ ਦੀ ਸ਼ਕਤੀ ਯਾ ਕੇਵਲ ਪਾਰਬ੍ਰਹਮ ਦਾ ਹੈ। ਇਸ ਦਾ ਅਜਕਲ ਦੇ ਨਵੀਨ ਵਿਚਾਰ ਰੱਖਣ ਵਾਲੇ ਸਿੱਖ ਵਿਦਵਾਨਾਂ ਪਾਸ ਕੋਈ ਠੋਸ (ਗੁਰਬਾਣੀ ਦੁਆਰਾ) ਉੱਤਰ ਨਹੀ ਹੈ।

**ਸ਼ੰਕਾਵਾਦੀ** :- ਜੇਕਰ ਇਸ ਵਿਚ ਕਿਸੇ ਦਾ ਕੋਈ ਹਠ ਵੀ ਹੋਵੇ ਤਾਂ ਫਿਰ ਸ੍ਰੀ ਦਸਮ ਗ੍ਰੰਥ ਜੀ ਦਾ ਕੋਈ ਗੁਰ ਪ੍ਰਮਾਣ ਦੱਸਣ ਦੀ ਕ੍ਰਿਪਾ ਕਰਨ ਜਿਸ ਤੋਂ ਇਹ ਸਪਸ਼ਟ ਹੋ ਸਕੇ ਕਿ ਇਸ ਸਵੈਯੇ ਦੇ 'ਸ਼ਿਵਾ' ਸ਼ਬਦ ਦਾ ਅਰਥ ਪਾਰਬ੍ਰਹਮ ਦੀ ਸ਼ਕਤੀ ਯਾ ਕੇਵਲ ਪਾਰਬ੍ਰਹਮ ਦਾ ਹੈ, ਤੇ 'ਸ਼ਿਵਾ' ਸ਼ਬਦ ਦਾ ਅਰਥ ਸ਼ਕਤੀ (ਮਾਤਾ ਦੁਰਗਾ ਦੇਵੀ) ਦਾ ਕਰਨਾ ਗੁਰਮਤਿ ਦੇ ਵਿਰੁਧ ਹੈ।

**ਲੇਖਕ ਵਲੋਂ ਸਮਾਧਾਨ** :- ਸ੍ਰੀਮਾਨ ਜੀ ! ਜੇਕਰ ਕੋਈ ਆਧੁਨਿਕ ਸਿੱਖ ਵਿਦਵਾਨ ਮੇਰੇ ਪਾਸੋ ਇਹ ਪੁੱਛੈ ਕਿ ਇਸ ਸ੍ਵੈਯੇ ਦੇ 'ਸ਼ਿਵਾ' ਸ਼ਬਦ ਦਾ ਅਰਥ ਦੁਰਗਾ ਦੇਵੀ 'ਸ਼ਕਤੀ' ਦਾ ਕਿਵੇਂ ਕਰਦੇ ਹੋ, ਜਿਸ ਦਾ ਤੇਰੇ ਪਾਸ ਕੀ ਉੱਤਰ ਹੈ?

ਉੱਤਰ:- ਇਸ ਦਾ ਉੱਤਰ ਹੇਠ ਲਿਖਤ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਕੁਝ ਕੁ ਪ੍ਰਮਾਣ ਲਿਖ ਕੇ ਦਰਸਾਏ ਜਾਂਦੇ ਹਨ। ਜਿਨ੍ਹਾਂ ਪ੍ਰਮਾਣਾਂ ਨੂੰ ਪਾਠਕ ਜਨ ਪੜ੍ਹ ਕੇ ਇਸ ਨਿਰਣੇ ਤੇ ਪਹੁੰਚ ਸਕਦੇ ਹਨ ਕਿ 'ਸ਼ਿਵਾ' ਸ਼ਬਦ ਦਾ ਅਰਥ ਦੁਰਗਾ ਦੇਵੀ ਦਾ ਹੀ ਹੈ। ਦੇਖੋ:-

(੧) ਦੋਹਰਾ।। ਅਗਨਤ ਮਾਰੇ ਗਨੈ ਕੋ ਭਜੈ ਜੁ ਸੁਰ ਕਰਿ ਤ੍ਰਾਸ।।
ਧਾਰਿ ਧਯਾਨ ਮਨ **'ਸ਼ਿਵਾ'** ਕੋ ਤਕੀ ਪੁਰੀ ਕੈਲਾਸ਼।।੧੯।।

(ਚੰਡੀ ਚਰਿਤ੍ਰ ਉਕਤਿ ਬਿਲਾਸ ਪੰਨਾ੭੫)

Namdhari Elibrary NamdhariElibrary@gmail.com

(੨) ਦੋਹਰਾ।। ਦੇਵਨ ਕੋ ਧਨ ਧਾਮ ਸਭ ਦੈਤਨ ਲੀਓ ਛਿਨਾਇ।।
ਦਏ ਕਾਢ ਸੁਰਧਾਮ ਤੇ ਬਸੇ **ਸ਼ਿਵਪੁਰੀ** ਜਾਇ।।੨੦।।

(ਚੰਡੀ ਚਰਿਤ੍ਰ ਉਕਤਿ ਬਿਲਾਸ ਪੰਨਾ ੭੬)

**ਸ੍ਰੀਮਾਨ ਜੀ** ! ਸ਼ਿਵਾ ਦਾ ਅਰਥ ਅਕਾਲ ਪੁਰਖ ਕਰਨ ਵਾਲੇ ਵੀਰਾਂ ਤੋਂ ਪੁਛਿਆ ਜਾਵੇ ਕਿ ਕੀ ਅਕਾਲ ਪੁਰਖ ਕੈਲਾਸ਼ ਪਰਬਤ ਉਤੇ ਰਹਿੰਦਾ ਹੈ ਜਾਂ ਸ਼ਿਵਾ (ਪਾਰਬਤੀ ਦੁਰਗਾ) ਰਹਿੰਦੀ ਹੈ, ਤਾਂ ਕੀ ਉੱਤਰ ਦੇਣਗੇ?

(੩) ਦੋਹਰਾ।। ਖੇਤ ਜੀਤ ਦੈਤਨ ਲੀਓ, ਗਏ ਦੇਵਤੇ ਭਾਜ।।
ਇਹੈ ਬਿਚਾਰਿਓ ਮਨ ਬਿਖੈ ਲੇਹੁ **ਸ਼ਿਵਾ** ਤੇ ਰਾਜ।।੭੨।।

(ਚੰਡੀ ਚਰਿਤ੍ਰ ਉਕਤਿ ਬਿਲਾਸ ਪੰਨਾ ੮੧)

(੪) ਧਾਇ ਗਦਾ ਗਹਿ ਫੇਰਿ ਕੈ ਫਉਜ ਕੋ ਘਾਉ **ਸ਼ਿਵਾ** ਸਿਰ ਦੈਤ ਕੇ ਮਾਰਿਓ।।
ਸ੍ਰਿੰਗ ਧਰਾ ਧਰ ਊਪਰਿ ਕੋ ਜਨ ਕੋਪ ਪੁਰੰਦ੍ਰ ਨੈ ਬੱਜ੍ਰ ਪ੍ਰਹਾਰਿਓ।।੯੮।।

(ਚੰਡੀ ਚਰਿਤ੍ਰ ਉਕਤਿ ਬਿਲਾਸ ਪੰਨਾ ੮੩)

(੫) ਦੋਹਰਾ।।ਰਕਤਬੀਜ ਦਲ ਸਾਜਿ ਕੈ ਉਤਰੈ ਤਟ ਗਿਰਰਾਜ।।
ਸ੍ਰਵਣ ਕੋਲਾਹਲ ਸੁਨਿ **ਸ਼ਿਵਾ** ਕਰਿ ਕਰਿਓ ਜੁੱਧ ਕੋ ਸਾਜ।।੧੨੮।।

(ਚੰਡੀ ਚਰਿਤ੍ਰ ਉਕਤਿ ਬਿਲਾਸ ਪੰਨਾ੮੬)

(੬) ਨਮੋ ਹਿੰਗੁਲਾ ਪਿੰਗੁਲਾ ਤੋਤਲਾਯੰ।।
ਨਮੋ ਕਰਤਿ ਕਯਾਨੀ **ਸ਼ਿਵਾ** ਸੀਤਲਾਯੰ।।੧੦।।੨੨੯।।

(ਚੰਡੀ ਚਰਿਤ੍ਰ ਦੂਜਾ ਪੰਨਾ ੧੧੬)

(੭) ਜਯਾ ਆਜਯਾ ਹਿੰਗੁਲਾ ਪਿੰਗੁਲਾ ਹੈ।।
**ਸ਼ਿਵਾ** ਸੀਤਲਾ ਮੰਗਲਾ ਤੋਤਲਾ ਹੈ।।੪੨੬।।

(ਸ੍ਰੀ ਕ੍ਰਿਸਨਾਵਤਾਰ ਦੇਵੀ ਜੂ ਕੀ ਉਸਤਤਿ ਪੰਨਾ ੩੦੯)

ਸ੍ਰੀਮਾਨ ਜੀ ! ਸ੍ਰੀ ਕ੍ਰਿਸਨ ਚੰਦ੍ਰ ਜੀ ਨੇ ਜੰਗ ਭੂਮੀ ਵਿਚ ਸ਼ਕਤਿ ਸਿੰਘ ਨੂੰ ਮਾਰਨ ਲਈ ਸ਼ਿਵਾ (ਦੁਰਗਾ) ਦੀ ਅਰਾਧਨਾ ਕੀਤੀ। ਯਥਾ—

(੮) **ਸਵੈਯਾ।।**
**ਬੀਰ ਪਠੇ ਜਦੁਬੀਰ ਉਤੈ ਇਤ ਭੂਮਿ ਮੈ ਬੈਠ ਸ਼ਿਵਾ ਜਪੁ ਕੀਨੋ।।**
**ਅਉਰ ਦਈ ਸੁਧ ਛਾਡ ਸਭੈ ਤਬ ਤਾਹੀ ਕੇ ਧਯਾਨ ਬਿਖੈ ਮਨ ਦੀਨੋ।।**
**ਚੰਡ ਤਬੈ ਪਰਤੱਛ ਭਈ ਬਰ ਮਾਂਗਹੁ ਜੋ ਮਨ ਮੈ ਜੋਈ ਚੀਨੋ।।**
**ਯਾ ਅਰਿ ਆਜੁ ਹਨੋ ਰਨ ਮੈ**
**ਘਨ ਸਯਾਮ ਜੂ ਮਾਂਗ ਇਹੈ ਬਰ ਲੀਨੋ।।੧੩੩੨।।**

(ਸ੍ਰੀ ਕ੍ਰਿਸਨਵਤਾਰ ਵਿਚੋਂ ਪੰਨਾ ੪੨੯)

Namdhari Elibrary NamdhariElibrary@gmail.com

ਸ੍ਰੀਮਾਨ ਜੀ ! ਜਦੋਂ ਰਾਜੇ ਭੀਖਮ ਦੀ ਪੁਤਰੀ ਰੁਕਮਣੀ ਨੂੰ ਵਿਆਹੁਣ ਹਿਤ ਚੰਦੇਰੀ ਦਾ ਰਾਜਾ ''ਸ਼ਿਸ਼ਪਾਲ'' ਬਰਾਤ ਲੈ ਕੇ 'ਕੁੰਦਨ ਪਰ' ਵਿਚ ਆਇਆ ਪਰ ਰੁਕਮਣੀ ਸ਼ਿਸ਼ਪਾਲ ਦੀ ਥਾਵੇਂ ਕ੍ਰਿਸਨ ਚੰਦ੍ਰ ਜੀ ਨਾਲ ਜਾਣਾਂ ਚਾਹੁੰਦੀ ਸੀ, ਜਿਸ ਲਈ ਸ਼ਿਵਾ ਦੇ ਮੰਦਰ ਵਿਚ ਵਰ ਪ੍ਰਪਤੀ ਹਿਤ ਰੁਕਮਣੀ ਨੇ ਹੇਠ ਲਿਖੀ ਬੇਨਤੀ ਕੀਤੀ। ਯਥਾ:—

(੯) ਚੌਪਈ।। ਜਬ ਰੁਕਮਨ ਤਿਹ ਮੰਦਰ ਗਈ।।
ਦੁਖ ਸੰਗ ਬਿਹਬਲ ਅਤਿ ਹੀ ਭਈ।।
ਤਿਨ ਇਵ ਰੋਇ 'ਸ਼ਿਵਾ' ਸੰਗ ਰਰਿਓ।।
ਤੁਹਿ ਤੇ ਮੋਹਿ ਇਹੀ ਬਰੁ ਸਰਿਓ।।੧੯੮੮।।

(੧੦) ਸਵੈਯਾ।।
ਦੂਰ ਦਈ ਸਖੀਆਂ ਕਰਿ ਕੈ ਕਰਿ ਲੀਨ ਛੁਰੀ ਕਹਿਓ ਘਾਤ ਕਰੈ ਹਉ।।
ਮੈਂ ਬਹੁ ਸੇਵ 'ਸ਼ਿਵਾ' ਕੀ ਕਰੀ ਤਿਹ ਤੇ ਸਭਹੋਂ ਸੁ ਇਹੈ ਫਲੁ ਪੈ ਹਉ।।
ਪ੍ਰਾਨਨ ਧਾਮ ਪਠੋ ਜਮ ਕੇ ਇਹ ਦੇਹਰੇ ਊਪਰ ਪਾਪ ਚੜੈ ਹਉ।।
ਕੈ ਇਹ ਕੋ ਰਿਝਵਾਇ ਅਬੈ ਬਰਿਬੋ
ਹਰਿ ਕੋ ਇਹ ਤੇ ਬਰੁ ਪੈਹਉ।।੧੯੮੯।।
ਦੇਵੀ ਜੂ ਬਾਚ।।

ਸਵੈਯਾ।।ਦੇਖ ਦਸ਼ਾ ਤਿਹ ਕੀ ਜਗਮਾਤੁ ਪ੍ਰਤੱਛ ਹ੍ਵੈ ਤਾਹਿ ਕਹਿਓ ਹਸਿ ਐਸੇ।।
ਸਯਾਮ ਕੀ ਬਾਮ ਹੈ ਆਪਨੈ ਚਿੱਤ ਕਰੋ ਦੁਚਿਤਾ ਫੁਨ ਰੰਚ ਨ ਕੈਸੇ।।
ਜੋ ਸਿਸਪਾਲ ਕੇ ਹੈ ਚਿਤ ਮੈ ਨਹਿ ਹ੍ਵੈਹੈ ਸੋਊ ਤਿਹ ਕੀ ਸੁ ਰੁਚੈ ਸੇ।।
ਹੁਇ ਹੈ ਅਵੱਸਿ ਸੋਊ ਸੁਨਿ ਰੇ ਕਬਿ
ਸਯਾਮ ਕਹੈ ਤੁਮਰੇ ਜੀਅ ਜੈਸੇ।।੧੯੯੦।।

(੧੧) ਦੋਹਰਾ।। ਯੌ ਬਰੁ ਲੈ ਕੇ ਸ਼ਿਵਾ ਤੇ ਪ੍ਰਸੰਨ ਚਲੀ ਹੁਇ ਚਿੱਤ।।
ਸਯੰਦਨ ਪੈ ਚੜ ਮਨ ਬਿਖੇ ਚਹਿ ਸ੍ਰੀ ਜਦੁਪਤਿ ਮਿੱਤ।।੧੯੯੧।।
(ਸ੍ਰੀ ਕ੍ਰਿਸ਼ਨਾਵਤਾਰ ਪ੍ਰਸੰਗ ਪੰਨਾ ੫੦੬)

(੧੨) ਜਯੰਤੀ ਤੁਹੀ ਮੰਗਲਾ ਰੂਪ ਕਾਲੀ।।
ਕਪਾਲਨਿ ਤੁਹੀ ਹੈ ਤੁਹੀ ਭੇਦ੍ਰ ਕਾਲੀ।।
ਦੁਗਾ ਤੂੰ ਛਿਮਾ ਤੂੰ ਸ਼ਿਵਾ ਰੂਪ ਤੋਰੋ।।
ਤੁਧਾਤ੍ਰੀ ਸ੍ਵਾਹਾ ਨਮਸ਼ਕਾਰ ਮੋਰੋ।।੧੨।।

(ਇਤਿ ਸ੍ਰੀ ਚਰਿਤ੍ਰ ਪਖਯਾਨੇ ਚੰਡੀ ਚਰਿਤ੍ਰੇ ਪ੍ਰਥਮ ਧਿਆਇ।।ਸ੍ਰੀ ਦਸਮ ਗ੍ਰੰਥ ਪੰਨਾ ੮੧੦)

Namdhari Elibrary NamdhariElibrary@gmail.com

**ਲੇਖਕ ਵਲੋਂ** :- ਕੀ ਲੇਖਕ, ਆਧੁਨਿਕ ਸਿੱਖ ਵਿਤਵਾਨਾਂ ਪਾਸੋਂ ਇਹ ਪੁਛ ਸਕਦਾ ਹੈ ਕਿ ਉਪਰੋਕਤ ਸ੍ਰੀ ਦਸਮ ਗ੍ਰੰਥ ਜੀ ਵਿਚੋਂ ਬਾਰਾਂ (੧੨) ਪ੍ਰਮਾਣ ਪ੍ਰਗਟ ਕੀਤੇ ਹਨ। ਇਨ੍ਹਾਂ ਪ੍ਰਮਾਣਾਂ ਵਿਚ **'ਸ਼ਿਵਾ'** ਸ਼ਬਦ ਵਰਤਿਆ ਹੋਇਆ ਸਾਨੂੰ ਮਿਲਦਾ ਹੈ। ਇਹਨਾਂ ਉਪ੍ਰੋਕਤ ਪ੍ਰਮਾਣਾਂ ਵਿਚੋਂ ਕਿਸੇ **'ਸ਼ਿਵਾ'** ਸ਼ਬਦ ਦਾ ਅਰਥ - ਪਾਰਬ੍ਰਹਮ ਯਾ ਪਾਰਬ੍ਰਹਮ ਦੀ ਸ਼ਕਤੀ ਦਾ ਹੋ ਸਕਦਾ ਹੈ? ਜੇ ਕਰ ਕਹਿਆ ਜਾਏ - ਨਹੀਂ। ਤਾਂ ਫਿਰ ਕੇਵਲ ਇਸ ਉਪ੍ਰੋਕਤ ਸਵੈਯੇ 'ਦੇਹਿ ਸ਼ਿਵਾ ਬਰ ਮੋਹਿ ਇਹੈ, ਵਿਚ ਵਰਤੇ ਹੋਏ 'ਸ਼ਿਵਾ' ਸ਼ਬਦ ਦਾ ਹੀ ਤੁਸੀਂ ਪਾਰਬ੍ਰਹਮ ਯਾ ਪਾਰਬ੍ਰਹਮ ਦੀ ਸ਼ਕਤੀ ਦਾ ਅਰਥ ਤੁਸੀਂ ਕਿਵੇਂ ਕਰਦੇ ਹੋ ? ਸੋ ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨੀ।

**ਸ੍ਰੀਮਾਨ ਜੀ** ! ਇਥੇ ਹੀ ਬਸ ਨਹੀ ''ਮਾਤਾ ਦੁਰਗਾ'' ਦਾ ਸਭ ਤੋਂ ਪਹਿਲਾ ਤੇ ਪੁਰਾਤਨ ਨਾਮ 'ਸ਼ਿਵਾ' ਹੀ ਹੈ। ਜਿਸ ਦਾ ਸਪਸ਼ਟੀਕਰਣ - ਸ੍ਰੀ ਮਾਰਕੰਡੇ ਪੁਰਾਣ ਵਿਚੋਂ ਹੀ ਹੋ ਜਾਂਦਾ ਹੈ।

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ੍ਰੀ ਦੁਰਗਾ ਚਰਨ ਭਗਤੀ

**(੧) ਸਵੈਯਾ।। ਪਾਂਇ ਗਹੇ ਜਬ ਤੇ ਤੁਮਰੇ ਤਬ ਤੇ**
**ਕੋਊ ਆਂਖ ਤਰੇ ਨਹੀਂ ਆਨਿਯੋ।।**
**(੨) ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਯੋ।।**
**(੩) ਸਿਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ।।**
**(੪) ਸ੍ਰੀ ਅਸਿ ਪਾਨ ਕ੍ਰਿਪਾ ਤੁਮਰੀ ਕਰਿ**
**ਮੈ ਨ ਕਹਯੋ ਸਭ ਤੁਹਿ ਬਖਾਨਯੋ।।੮੬੩।।**
**ਦੋਹਰਾ।। ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ।।**
**ਬਾਂਹਿ ਗਹੇ ਕੀ ਲਾਜ ਅਸਿ ਗੋਬਿੰਦ ਦਾਸ ਤੁਹਾਰ।।੮੬੪।।**

ਇਤਿ ਸ੍ਰੀ ਰਾਮਾਇਣ ਸਮਾਪਤ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੫੪)

**ਭਾਵਾਰਥ** :- (੧) (ਹੇ ਦੁਰਗਾ ਮਾਤਾ ਜੀ !) ਜਦ ਤੋਂ ਮੈਂ ਆਪ ਜੀ ਦੇ ਚਰਨ ਕਮਲ ਪਕੜੇ ਹਨ ਤਦ ਤੋਂ ਮੈ ਕਿਸੇ ਹੋਰ ਨੂੰ ਅੱਖ ਹੇਠਾਂ ਨਹੀਂ ਲਿਆਂਦਾ (ਅਰਥਾਤ ਆਪ ਜੀ ਦੇ ਚਰਨੀ ਲਗਿਆ ਮੈਂ ਬੇਮੁਥਾਜ ਹੋ ਗਿਆ ਹਾਂ) (੨) ਰਾਮ- ਸ੍ਰੀ ਰਾਮ ਚੰਦਰ (ਆਦਿਕ ਹਿੰਦੂਆਂ ਦੇ ਅਵਤਾਰ) ਅਤੇ ਰਹੀਮ- ਹਜਰਤ ਮੁਹੰਮਦ (ਆਦਿਕ ਮੁਸਲਮਾਨਾਂ ਦੇ ਪੈਗੰਬਰ) ਪੁਰਾਨ (ਹਿੰਦੂਆਂ

Namdhari Elibrary NamdhariElibrary@gmail.com

ਦੇ ਧਰਮ ਗ੍ਰੰਥ) ਅਤੇ ਕੁਰਾਨ (ਮੁਸਲਮਾਨਾਂ ਤੇ ਧਰਮ ਗ੍ਰੰਥ) ਆਪੋ ਆਪਣੇ ਅਨੇਕਾਂ ਮਤਾਂ ਦਾ ਪ੍ਰਚਾਰ ਕਰਦੇ ਹਨ,- ਪਰ (ਹੇ ਦੁਰਗਾ ਮਾਤਾ ! - ਆਪ ਜੀ ਦੀ ਕ੍ਰਿਪਾ ਓਟ ਦਾ ਸਦਕਾ) ਮੈਂ ਕਿਸੇ ਮੱਤ ਨੂੰ ਸਵੀਕਾਰ ਨਹੀਂ ਕੀਤਾ। (੩) ਸਿਮ੍ਰਿਤੀਆਂ ਸਾਸਤ੍ਰਾਂ ਅਤੇ ਵੇਦ ਇਹ ਸਾਰੇ ਪ੍ਰਭ ਮਿਲਾਪ ਦੇ ਵੱਖੋ ਵੱਖਰੇ ਤਰੀਕੇ ਵਰਣਨ ਕਰਦੇ ਹਨ। ਪਰ (ਹੇ ਮਾਤਾ ਦੁਰਗਾ ਜੀ ! ਆਪ ਜੀ ਦੀ ਓਟ ਲੈਣ ਦਾ ਸਦਕਾ)ਮੈਂ ਕੋਈ ਵੀ ਤਰੀਕਾ ਨਹੀਂ ਜਾਣਿਆ (ਅਪਣਾਇਆ) (੪) ਸੁਭਾਇਮਾਨ ਹੱਥ (ਵਿਚ) ਤਲਵਾਰ (ਫੜਨ ਵਾਲੀ ਹੇ ਮਾਤਾ ਦੁਰਗਾ ਜੀ !) ਜੋ ਬਾਣੀ ਮੈਂ ਰਚੀ ਹੈ ਇਹ ਸਭ ਤੁਹਾਡੀ ਹੀ ਕ੍ਰਿਪਾ ਦਾ ਨਤੀਜਾ ਹੈ, ਇਸ ਵਿਚ ਜੋ ਕੁਝ ਆਖਿਆ ਗਿਆ ਹੈ ਉਹ ਮੈਂ ਨਹੀ ਸਗੋਂ ਤੁਸਾਂ ਹੀ ਉਚਾਰਿਆ ਹੈ, ਅਰਥਾਤ ਜੋ ਕੁਝ ਤੁਸਾਂ ਹੁਕਮ ਦਿੱਤਾ ਹੈ ਮੈਂ ਉਹੋ ਕੁਝ ਹੀ ਲਿਖਿਆ ਹੈ।੮੬੩। (੫) (ਹੇ ਦੁਰਗਾ ਮਾਤਾ ਜੀ !) ਸਭ ਦੁਆਰਿਆਂ ਨੂੰ ਛੱਡ ਕੇ (ਮੈਂ ਆਪ ਦਾ ਦੁਆਰਾ ਫੜਿਆ ਹੈ) (੬) ਬਾਂਹ ਫੜੀ ਦੀ ਲਾਜ ਹੈ (ਆਪ ਨੂੰ) ਗੋਬਿਦ (ਸਿੰਘ) ਆਪ ਦਾ ਦਾਸ ਹੈ।੮੬੪।

ਪਰ - ਇਸ ਉਪਰੋਕਤ ਅਰਥ ਦੇ ਬਿਲਕੁਲ ਉਲਟ ਆਧੁਨਿਕ ਸਿੱਖ ਵਿਦਵਾਨ ਅਰਥ ਕਰਦੇ ਹਨ।ਜਿਨ੍ਹਾਂ ਵਿਚੋਂ ਇਕ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਵੀ ਹਨ। ਜਿਵੇਂ:-

'ਗੁਰਮਤਿ ਪ੍ਰਕਾਸ' ਮਾਸਕ ਪੱਤਰ ਜੋ ਦਫਤਰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਇਆ ਕਰਦਾ ਹੈ। ਜਿਸ ਦੇ ਜੂਨ ੧੯੯੨ ਵਾਲੇ ਅੰਕ ਦੇ ਪੰਨਾ ੧੧੦ ਤੋਂ ਲੈ ਕੇ ੧੧੨ ਵਿਚ ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਲਿਖਦੇ ਹਨ। ਵੇਖੋ:-

"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਵਿਸ਼ਨੂੰ ਭਗਤ ਸਿੱਧ ਕਰਨ ਲਈ ਰਾਜੇਂਦਰ ਸਿਹੁੰ ਨਿਰਾਲਾ ਨੇ ਰਾਮਾਵਤਾਰ ਵਿਚੋਂ ਇਹ ਦੋ ਪ੍ਰਮਾਣ ਪੇਸ਼ ਕੀਤੇ ਹਨ":

(੧) ਜੋ ਇਹ ਕਥਾ ਸੁਨੈ ਅਰੁ ਗਾਵੈ।। ਦੂਖ ਪਾਪ ਤਿਹ ਨਿਕਟ ਨ ਆਵੈ।।
ਬਿਸ਼ਨ ਭਗਤਿ ਕੀਏ ਫਲ ਹੋਈ।। ਆਦਿ ਬਯਾਧਿ ਛ੍ਵੈ ਸਕੈ ਨ ਕੋਈ।।੮੫੯।।
(੨) ਰਾਮ ਕਥਾ ਜੁਗ ਜੁਗ ਅਟੱਲ ਸਭ ਕੋਈ ਭਾਖਤ ਨੇਤ।।
ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ।।੮੫੮।।

(੨੫੩-੫੪)

ਰਾਮਾਇਣ ਜਾਂ ਰਾਮਾਵਤਾਰ ਕਥਾ ਦਾ ਭੋਗ ੮੬੨ ਨੰਬਰ ਬੰਦ ਉਤੇ ਪੈ ਜਾਂਦਾ ਹੈ। ਇਥੋਂ ਤਕ ਨਿਰੋਲ ਹਿੰਦੂ ਧਰਮ ਗ੍ਰੰਥਾਂ ਵਿਚ ਆਈ ਕਥਾ ਦਾ

Namdhari Elibrary NamdhariElibrary@gmail.com

ਵਰਣਨ ਹੀ ਹੈ। ਰਾਜੇਂਦਰ ਸਿਹੁੰ ਨਿਰਾਲਾ ਵਲੋਂ ਉਪਰ ਦਿਤੇ ਦੋ ਪ੍ਰਮਾਣ ਵੀ ਉਸ ਕਥਾ ਦਾ ਹੀ ਭਾਗ ਹਨ। ਇਥੋਂ ਰਾਮਾਵਤਾਰ ਕਥਾ ਪੜ੍ਹਨ ਸੁਨਣ ਦੀ ਮਹੱਤਤਾ ਦਾ ਵਰਣਨ ਹੈ ਅਤੇ ਰਾਮ ਕਥਾ ਨੂੰ ਜੁਗੋ ਜੁਗ ਅਟੱਲ ਘੋਸ਼ਿਤ ਕੀਤਾ ਹੈ। **ਇਹ ਇਸ ਕਥਾ ਨੂੰ ਰਚਨ ਵਾਲੇ ਹਿੰਦੂ ਲੇਖਕਾਂ ਦੀ ਭਾਵਨਾ ਦਾ ਪ੍ਰਗਟਾਵਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਅਕੀਦਾ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰਚਨਾ ਦੇ ਅੰਤਲੇ ਦੋ ਬੰਦ ੮੬੩ ਅਤੇ ੮੬੪ ਵਿਚ ਆਪਣੇ ਅਕੀਦੇ ਦਾ ਸਪਸ਼ਟ ਪ੍ਰਗਟਾਵਾ ਕੀਤਾ ਹੈ।** ਰਾਜੇਂਦਰ ਸਿਹੁੰ ਨਿਰਾਲਾ ਦੀ ਚ਼ਾਲਾਕੀ ਨੂੰ ਨੰਗਾ ਕਰਨ ਵਾਸਤੇ ਇਹ ਦੋ ਬੰਦ ਹੀ ਕਾਫੀ ਹਨ। ਸਤਿਗੁਰਾਂ ਦਾ ਫੁਰਮਾਣ ਹੈ:

ਸਵਈਆ।।
ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ।।
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਯੋ।।
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ।।
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਬ ਤੋਹਿ ਬਖਾਨਯੋ।।੮੬੩।।
ਦੋਹਰਾ।।ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ।।
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ।।੮੬੪।।

ਪਹਿਲੇ ਸਵਈਏ ਵਿਚ ਸਤਿਗੁਰਾਂ ਦਾ ਫੁਰਮਾਣ ਹੈ ਕਿ ਹੇ ਅਕਾਲ ਪੁਰਖ ! ਮੈਂ ਜਿਸ ਸਮੇਂ ਤੋਂ ਤੇਰੇ ਚਰਨ ਫੜੇ ਹਨ ਤਦ ਤੋਂ ਕਿਸੇ ਹੋਰ ਨੂੰ ਅੱਖਾਂ ਹੇਠ ਨਹੀ ਲਿਆਂਦਾ। ਹਿੰਦੂ ਅਵਤਾਰ ਰਾਮ ਤੇ ਇਸਲਾਮੀ ਰਹੀਮ ਹਿੰਦੂ ਧਰਮ ਗ੍ਰੰਥ ਪੁਰਾਨ ਅਤੇ ਇਸਲਾਮੀ ਧਰਮ ਗ੍ਰੰਥ ਕੁਰਾਨ ਇਹਨਾਂ ਨੇ ਜੋ ਅਨੇਕ ਪ੍ਰਕਾਰ ਦੀ ਸਿਖਿਆ ਕਥਨ ਕੀਤੀ ਹੈ ਮੈਂ ਇਹਨਾਂ ਵਿਚੋਂ ਕਿਸੇ ਨੂੰ ਵੀ ਨਹੀਂ ਮੰਨਦਾ, ਸਿੰਮਿਰਤੀਆਂ ਸ਼ਾਸਤ੍ਰ ਅਤੇ ਵੇਦ ਸਾਰੇ ਹਿੰਦੂ ਧਰਮ ਗ੍ਰੰਥ ਕਈ ਪ੍ਰਕਾਰ ਦੀਆਂ ਗੱਲਾਂ ਕਰਦੇ ਹਨ। ਅਸੀਂ ਇਹਨਾਂ ਵਿਚੋਂ ਕਿਸੇ ਨੂੰ ਵੀ ਗਿਆਨ ਗੋਚਰ ਨਹੀ ਕਰਦੇ। **ਹੇ ਸ਼ਸਤਰ ਧਾਰੀ ਅਕਾਲ ਪੁਰਖ ਜੀਓ** ! ਇਹ ਸਭ ਕੁਛ ਮੈਂ ਖੁਦ ਨਹੀ ਕਿਹਾ, ਸਗੋਂ ਤੁਸੀ ਇਹ ਆਪਣੀ ਬਖਸ਼ਿਸ ਦੁਆਰਾ ਹੀ ਮੇਰੇ ਪਾਸੋਂ ਕਥਨ ਕਰਵਾਇਆ ਹੈ।

ਦੂਸਰੇ ਦੋਹਰੇ ਵਿਚ ਹਜ਼ੂਰ ਨੇ ਫੁਰਮਾਇਆ ਹੈ ਕਿ ਮੈਂ ਹੋਰ ਸਾਰੇ ਦੁਆਰੇ ਛੱਡ ਕੇ ਹੇ ਅਕਾਲ ਪੁਰਖ ! ਕੇਵਲ ਤੇਰਾ ਦੁਆਰਾ ਹੀ ਫੜਿਆ ਹੈ। ਤੁਸੀ ਬਾਂਹ ਫੜੇ ਆਪਣੇ ਸੇਵਕ (ਗੁਰੂ ਗੋਬਿੰਦ ਸਿੰਘ ਜੀ) ਦੀ ਆਪ ਹੀ ਲਾਜ ਪਾਲਨੀ ਹੈ। ਅਸੀ ਰਾਜੇਂਦਰ ਸਿਹੁੰ ਨਿਰਾਲਾ ਨੂੰ ਪੁਛਦੇ ਹਾਂ ਕਿ ਜੇ ਸ੍ਰੀ ਗੁਰੂ ਗੋਬਿੰਦ

Namdhari Elibrary NamdhariElibrary@gmail.com

ਸਿੰਘ ਜੀ ਨੂੰ ਵਿਸ਼ਨੂੰ ਅਤੇ ਉਸ ਦੇ ਅਵਤਾਰ ਰਾਮ ਦੀ ਕਥਾ ਨੂੰ ਜੁਗੋ ਜੁਗ ਅਟੱਲ ਮੰਨਦੇ ਸਨ ਤਾਂ ਆਪ ਨੇ ਇਸ ਅੰਤਲੇ ਸਵਈਏ ਅਤੇ ਦੋਹਰੇ ਵਿਚ ਇਸ ਰਾਮ ਅਵਤਾਰ ਅਤੇ ਇਹਨਾਂ ਦੇ ਧਰਮ ਗ੍ਰੰਥਾਂ ਨਾਲੋਂ ਆਪਣਾ ਨਾਤਾ ਇਕ ਮਿੰਟ ਵਿਚ ਹੀ ਕਿਉ ਤੋੜ ਲਿਆ ? ਉਹਨਾਂ ਨੂੰ ਇਹ ਕਹਿਣ ਦੀ ਕਿਉ ਲੋੜ ਪਈ ਕਿ ਮੈਂ ਇਹਨਾਂ ਵਿਚੋਂ ਕਿਸੇ ਨੂੰ ਵੀ ਅੱਖ ਹੇਠ ਨਹੀਂ ਲਿਆਂਦਾ ? ਗੁਰੂ ਜੀ ਨੇ ਰਾਮ ਅਵਤਾਰ ਦੀ ਰਵਾਇਤੀ ਕਥਾਂ ਦਾ ਵਰਣਨ ਕਰਨ ਉਪਰੰਤ ਇਸੇ ਸਵਈਏ ਤੇ ਦੋਹਰੇ ਵਿਚ ਆਪਣੇ ਅਕੀਦੇ ਤੇ ਵਿਸ਼ਵਾਸ ਦਾ ਦ੍ਰਿੜ੍ਹਤਾ ਸਹਿਤ ਪ੍ਰਗਟਾਵਾ ਕੀਤਾ ਹੈ ਤਾਂ ਕਿ ਆਪ ਜੀ ਨੂੰ ਕੋਈ ਰਾਮ ਜਾਂ ਵਿਸ਼ਨੂੰ ਭਗਤ ਸਮਝਣ ਦੀ ਭੁੱਲ ਨਾ ਕਰ ਬੈਠੇ।'' (ਜੂਨ ੧੯੯੨ ਗੁਰਮਤਿ ਪ੍ਰਕਾਸ਼ ਵਿਚੋਂ)

**ਲੇਖਕ ਵਲੋਂ** :- ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਣਨ ਕੀਤੀ ਹੋਈ ਰਾਮ ਅਵਤਾਰ ਦੀ ਕਥਾ ਰਾਮਾਇਣ ਦਾ ਅਨੁਵਾਦ (ਟੀਕਾ) ਨਹੀਂ ਸਿੱਧ ਹੁਦਾ। ਬਲਕਿ ਇਹ ਰਾਮ ਅਵਤਾਰ ਕਥਾ ਗੁਰੂ ਜੀ ਦੀ ਆਪਣੀ ਮਰਜੀ ਅਨੁਸਾਰ ਲਿਖੀ ਹੋਈ ਸਿੱਧ ਹੋ ਰਹੀ ਹੈ।

ਜੇਕਰ ਇੰਜ ਨਹੀਂ ਤਾਂ ਫਿਰ ਤੁਸੀ ਦਸੋ ਕਿ ਕਿਹੜੀ ਰਾਮਾਇਣ ਦਾ ਅਨੁਵਾਦ ਹੈ, ਬਾਲਮੀਕੀ ਰਾਮਾਇਣ ਦਾ ਜਾਂ ਅਧਿਆਤਮ ਰਾਮਾਇਣ ਦਾ ਤਥਾ ਤੁਲਸੀ ਰਾਮਾਇਣ ਦਾ, ਜਿਹੜੀ ਰਾਮਾਇਣ ਦਾ ਦਸੋ ਅਸੀਂ ਉਸੇ ਨਾਲ ਮਿਲਾ ਕੇ ਦਸੀਏ ਤੇ ਆਪ ਜੀ ਦਾ ਪੋਲ ਖੋਲੀਏ, ਜੇ ਕਿਸੇ ਰਾਮਾਇਣ ਨਾਲ ਵੀ ਜਿਉ ਕੀ ਤਿਉਂ ਕਥਾ ਦੇ ਛੰਦ ਨਾ ਮਿਲਣ ਤਾਂ ਆਪ ਜੀ ਦਾ ਕੀ ਦਾਰੂ ਕੀਤਾ ਜਾਏ -.ਜੇ ਕੁਝ ਵੀ ਫਰਕ ਨਿਕਲੇ ਤਾਂ ਉਸ ਦਾ ਜੁੰਮੇਵਾਰ ਕੌਣ ਹੋਵੇਗਾ? ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਂ ਆਪ ਜੀ?

**ਸਾਰਾਂਸ਼** :- ਇਹ ਨਿਕਲਦਾ ਹੈ ਕਿ ਰਾਮਾਇਣ ਦਾ ਜਿਨਾਂ ਵੀ ਅਨੁਵਾਦ (ਟੀਕਾ) ਕੀਤਾ ਗਿਆ ਹੈ। ਉਹ ਗੁਰੂ ਜੀ ਨੇ ਆਪਣੀ ਮਰਜੀ ਅਨੁਸਾਰ ਹੀ ਕੀਤਾ ਹੈ। ਇਸ ਰਾਮ ਅਵਤਾਰ ਦੀ ਕਥਾ ਦਾ (ਹੂ-ਬਹੂ) ਹਿੰਦੂ ਧਰਮ ਦੇ ਸਿਧਾਂਤ ਅਨੁਸਾਰ ਅਨੁਵਾਦ ਨਹੀਂ ਹੋਇਆ - ਇਸ ਕਰਕੇ ਹੇਠ ਲਿਖੇ ਦੋਹਰੇ ਤੇ ਚੋਪਈ ਦੇ ਪੂਰੀ ਤਰ੍ਹਾਂ ਨਾਲ ਜੁੰਮੇਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੀ ਹਨ। ਵੇਖੋ:-

ਦੋਹਰਾ।।ਰਾਮ ਕਥਾ ਜੁਗ ਜੁਗ ਅਟੱਲ ਸਭ ਕੋਈ ਭਾਖਤ ਨੇਤ।।
ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ।।੮੫੮।।
(ਪੰਨਾ੨੫੩)

ਚੌਪਈ।।ਜੋ ਇਹ ਕਥਾ ਸੁਨੈ ਅਰੁ ਗਾਵੈ।।
ਦੂਖ ਪਾਪ ਤਿਹ ਨਿਕਟਿ ਨ ਆਵੈ।।
ਬਿਸ਼ਨ ਭਗਤਿ ਕੀ ਏ ਫਲ ਹੋਈ।।
ਆਧਿ ਬਯਾਧਿ ਛ੍ਵੈ ਸਕੈ ਨ ਕੋਈ।।੮੫੯।।

(ਰਾਮਾਵਤਾਰ ਪ੍ਰਸੰਗ ਵਿਚੋਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਪੰਨਾ੨੫੪)

**ਲੇਖਕ ਵਲੋਂ** :- ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਇਹ ਆਪ ਜੀ ਦਾ ਲਿਖਣਾ ਸਰਾਸਰ ਗਲਤ ਸਾਬਤ ਹੁੰਦਾ ਹੈ ਕਿ - "ਇਹ ਇਸ ਕਥਾ ਨੂੰ ਰਚਨ ਵਾਲੇ ਹਿੰਦੂ ਲੇਖਕਾਂ ਦੀ ਭਾਵਨਾ ਦਾ ਪ੍ਰਗਟਾਵਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਅਕੀਦਾ ਨਹੀਂ।" ਲੇਖਕ ਦਾ ਇਹ ਦਾਅਵਾ ਹੈ ਕਿ ਹਿੰਦੂ ਲੇਖਕਾਂ ਦੀ ਭਾਵਨਾ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਵੀ ਪੂਰਨ ਸਹਿਮਤੀ ਹੈ। ਇਸ ਲਈ ਇਹ ਉਪਰੋਕਤ ਦੋਹਰਾ ਤੇ ਚੌਪਈ ਗੁਰੂ ਜੀ ਵਲੋਂ ਹੀ ਲਿਖੇ ਗਏ ਹਨ। ਇਸ ਕਰਕੇ ਉਪ੍ਰੋਕਤ ਦੋਹਰਾ ਤੇ ਚੌਪਈ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ - ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦੇ ਭਗਤ ਸਨ।

**ਬਾਕੀ ਰਿਹਾ ਤੁਹਾਡਾ ਇਹ ਲਿਖਣਾ ਕਿ** :-

"ਅਸੀ ਰਾਜੇਂਦਰ ਸਿਹੁੰ ਨਿਰਾਲਾ ਨੂੰ ਪੁਛਦੇ ਹਾਂ ਕਿ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਸ਼ਨੂੰ ਅਤੇ ਉਸ ਦੇ ਅਵਤਾਰ ਰਾਮ ਦੀ ਕਥਾ ਨੂੰ ਜੁਗੋ ਜੁਗ ਅਟੱਲ ਮੰਨਦੇ ਸਨ ਤਾਂ ਆਪਨੇ ਅੰਤਲੇ ਸਵਈਏ ਅਤੇ ਦੋਹਰੇ ਵਿਚ ਇਸ ਰਾਮ ਅਵਤਾਰ ਅਤੇ ਇਹਨਾਂ ਦੇ ਧਰਮ ਗ੍ਰੰਥਾਂ ਨਾਲੋਂ ਆਪਣਾ ਨਾਤਾ ਇਕ ਮਿੰਟ ਵਿਚ ਹੀ ਕਿਉਂ ਤੋੜ ਲਿਆ ? ਉਹਨਾਂ ਨੂੰ ਇਹ ਕਹਿਣ ਦੀ ਕਿਉ ਲੋੜ ਪਈ ਕਿ ਮੈਂ ਇਹਨਾਂ ਵਿਚੋਂ ਕਿਸੇ ਨੂੰ ਵੀ ਅੱਖ ਹੇਠਾਂ ਨਹੀ ਲਿਆਂਦਾ?"

**ਲੇਖਕ ਵਲੋਂ** :- ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਇਸ ਸਵਈਏ ਤੇ ਦੋਹਰੇ ਵਿਚ ਸ੍ਰੀ ਦੁਰਗਾ ਦੇਵੀ ਦੀ ਭਗਤੀ ਦਾ ਵਰਣਨ ਹੈ, ਇਥੇ ਤੁਹਾਡੇ ਨਿਰਗੁਣ ਨਿਰਾਕਾਰ ਬ੍ਰਹਮ ਦਾ ਨਹੀਂ। ਉਹ ਕਿਵੇਂ ਨਹੀ? ਇਸ ਦਾ ਉਤੱਰ ਹੇਠ ਦਿੱਤਾ ਜਾਂਦਾ ਹੈ। ਵੇਖੋ:-

ਸ੍ਰੀਮਾਨ ਪ੍ਰਿੰਸੀਪਲ ਜੀ ! ਸਭ ਤੋਂ ਪਹਿਲੇ ਮੈਂ ਆਪ ਜੀ ਨੂੰ ਇਹ ਪੁੱਛਦਾ ਹਾਂ ਕਿ ਆਪ ਜੀ ਆਰੂਪ ਨਿਰਾਕਾਰ ਬ੍ਰਹਮ ਦੇ ਪੁਜਾਰੀ ਹੋ ਕਿ ਰੂਪ ਵਾਲੇ ਸਾਕਾਰ ਬ੍ਰਹਮ ਦੇ? ਜੇਕਰ ਆਪ ਜੀ ਵਲੋਂ ਇਹ ਕਹਿਆ ਜਾਏ ਕਿ ਅਸੀਂ ਨਿਰਗੁਣ ਨਿਰਾਕਾਰ ਵਾਲੇ ਅਰੂਪਵਾਨ ਦੇ ਉਪਾਸ਼ਕ ਹਾਂ। ਤੇਰੇ ਰੂਪਵਾਨ ਵਿਸ਼ਨੂੰ, ਰਾਮ ਕ੍ਰਿਸ਼ਨ ਤੇ ਕਿਸੇ ਦੇਵੀ ਦੇਵਤਿਆਂ ਦੇ ਉਪਾਸ਼ਕ ਨਹੀ ਹਾਂ।

ਸ੍ਰੀਮਾਨ ਜੀ ! ਜੇਕਰ ਇੰਜ ਹੀ ਹੈ ਤਾਂ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੀ ਬਾਣੀ ਦੁਆਰਾ ਸਰਗੁਣ-ਸਾਕਾਰ ਰੂਪਵਾਨ ਬ੍ਰਹਮ ਨੂੰ ਹੱਥਾਂ, ਪੈਰਾਂ ਅੱਖਾਂ, ਨੱਕ ਤੇ ਕੰਨਾਂ ਸਹਿਤ ਮੂਰਤੀ ਮਾਨ ਮੰਨਿਆ ਹੈ। ਪਰ ਆਪ ਜੀ ਦੇ ਨਿਰਗੁਣ ਨਿਰਾਕਾਰ ਬ੍ਰਹਮ ਨੂੰ ਇੰਦ੍ਰੀਆਂ ਤੋਂ ਰਹਿਤ ਮੰਨਿਆ ਹੈ। ਵੇਖੋ:-

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ।।
ਸਹਸ ਪਦ ਬਿਮਲ ਨਨ ਏਕ ਪਦ, ਗੰਧ ਬਿਨੁ
ਸਹਸ ਤਵ ਗੰਧ, ਇਵ ਚਲਤ ਮੋਹੀ।।੨।।

(ਧਨਾਸਰੀ ਮਹਲਾ ੧ ਪੰਨਾ ੬੬੩-੭)

**ਅਰਥ** :- (ਤੇਰੇ ਵਿਰਾਟ, ਸਾਕਾਰ ਰੂਪ ਦੇ) ਹਜਾਰਾਂ ਤੇਰੀਆਂ ਅੱਖਾਂ ਹਨ, (ਪਰ ਨਿਰਾਕਾਰ ਹੋਣ ਕਰਕੇ ਹੇ ਪ੍ਰਭੂ !) ਤੇਰੀ ਇਕ ਵੀ ਅੱਖ ਨਹੀਂ। (ਇਸ ਤਰ੍ਹਾਂ) ਹਜਾਰਾਂ ਤੇਰੀਆਂ ਮੂਰਤੀਆਂ ਹਨ, ਪਰ ਤੇਰੀ ਇਕ ਭੀ ਮੂਰਤ ਨਹੀਂ ਹੈ। ਹਜਾਰਾਂ ਤੇਰੇ ਸੋਹਣੇ ਪੈਰ ਹਨ, ਪਰ (ਨਿਰਾਕਾਰ ਹੋਣ ਕਰਕੇ) ਤੇਰਾ ਇਕ ਭੀ ਪੈਰ ਨਹੀ। ਹਜਾਰਾਂ ਤੇਰੇ ਨੱਕ ਹਨ, ਪਰ ਤੂੰ ਨੱਕ ਤੋਂ ਬਿਨਾ ਹੀ ਹੈਂ। ਤੇਰੇ ਇਸ ਸਾਕਾਰ ਨਿਰਾਕਾਰ ਦੋਹਰੇ ਖੇਲ ਤੋਂ ਮੇਰੀ ਬੁੱਧੀ ਮੋਹੀ ਗਈ ਹੈ।੨।

ਸ੍ਰੀਮਾਨ ਪ੍ਰਿੰਸੀਪਲ ਜੀ ! ਹੁਣ ਆਓ ਆਪ ਜੀ ਦੇ ਦੱਸੇ ਉਪਰੋਕਤ ਸਵਈਏ ਤੇ ਵਿਚਾਰ ਕਰ ਲਈਏ। ਆਪ ਜੀ ਦੇ ਸਵਈਏ ਦੀ ਪਹਿਲੀ ਤੁਕ ਵਿਚ ਲਿਖਿਆ ਹੈ ਕਿ:- 'ਪਾਂਇ ਗਹੇ ਜਬ ਤੇ ਤੁਮਰੇ' ਸ੍ਰੀਮਾਨ ਜੀ ! ਜਦ ਤੁਹਾਡੇ ਨਿਰਾਕਾਰ ਅਕਾਲ ਪੁਰਖ ਦੇ ਪੈਰ ਹੀ ਨਹੀਂ ਹਨ। ਫਿਰ ਤੁਸਾਂ ਨੇ ਇੰਜ ਅਰਥ ਕਿਵੇਂ ਕਰ ਦਿੱਤਾ ਕਿ - 'ਹੇ ਅਕਾਲ ਪੁਰਖ !' ਮੈਂ ਜਿਸ ਸਮੇਂ ਤੋਂ ਤੇਰੇ ਚਰਨ ਫੜੇ ਹਨ। ਸ੍ਰੀ ਮਾਨ ਜੀ ! ਜਦ ਉਸ ਅਕਾਲ ਪੁਰਖ ਦੇ ਚਰਨ ਹੀ ਨਹੀਂ ਹਨ, ਫਿਰ ਫੜੇ ਕੀ ? ਧੰਨ ਹੋ !

ਸ੍ਰੀਮਾਨ ਪ੍ਰਿੰਸੀਪਲ ਜੀ ! ਇਸ ਉਪਰੋਕਤ ਤੁਕ ਦਾ ਵਾਸਤਵ ਵਿਚ ਅਰਥ ਇੰਜ ਹੈ, ਹੇ ਦੁਰਗਾ ਮਾਤਾ ! ਮੈਂ ਜਿਸ ਸਮੇਂ ਤੋਂ ਤੇਰੇ ਚਰਨ ਫੜੇ ਹਨ। ਸ੍ਰੀਮਾਨ ਜੀ ! ਇਸੇ ਤਰ੍ਹਾ ਹੀ ਆਪ ਜੀ ਨੇ ਉਪਰਲੇ ਸਵਈਏ ਦੀ ਅੰਤਲੀ ਤੁਕ ਦਾ ਜੋ ਅਰਥ ਕੀਤਾ ਹੈ, ਉਹ ਵੀ ਤੁਹਾਡਾ ਅਰਥ ਕੀਤਾ ਹੋਇਆ ਗਲਤ ਸਾਬਤ ਹੁੰਦਾ ਹੈ।

**ਪ੍ਰਸ਼ਨ** :- ਉਹ ਕਿਵੇਂ ?

**ਉੱਤਰ** :- ਇਸੇ ਸਵਈਏ ਦੀ ਅੰਤਲੀ ਤੁਕ ਵਿਚ ਲਿਖਿਆ ਹੈ ਕਿ:- ਸ੍ਰੀ ਅਸਿ ਪਾਨ ਕ੍ਰਿਪਾ ਤੁਮਰੀ। ਇਸ ਤੁਕ ਦਾ ਅਰਥ ਵੀ ਆਪ ਜੀ ਨੇ ਇੰਜ

ਕੀਤਾ ਹੈ। ''ਹੇ ਸ਼ਸਤਰਧਾਰੀ ਅਕਾਲ ਪੁਰਖ ਜੀਓ !''

**ਲੇਖਕ ਵਲੋਂ** :- ਸ੍ਰੀਮਾਨ ਪ੍ਰਿੰਸੀਪਲ ਜੀ ! ਆਪ ਪਾਸੋਂ ਲੇਖਕ ਪੁਛਦਾ ਹੈ ਕਿ ਜਦ ਤੁਹਾਡੇ ਨਿਰਾਕਾਰ ਅਕਾਲ ਪੁਰਖ ਦੇ ਹੱਥ ਹੀ ਨਹੀਂ ਹਨ। ਫਿਰ ਤੁਹਾਡੇ ਨਿਰਾਕਾਰ ਅਕਾਲ ਪੁਰਖ ਨੇ ਸ਼ਸਤਰ (ਤਲਵਾਰ) ਕਿਵੇਂ ਫੜ ਲਏ ? ਧੰਨ ਹੋ। ਇਸ ਅੰਤਮ ਤੁਕ ਦਾ ਅਰਥ:- ਇੰਜ ਕਰਨਾ ਚਾਹੀਦਾ ਹੈ। ਹੇ ਦੁਰਗਾ ਮਾਤਾ ! ਆਪ ਦੇ ਹੱਥ ਵਿਚ ਤਲਵਾਰ ਫੜੀ ਹੋਈ ਸੁਭਾਇਮਾਨ ਹੋ ਰਹੀ ਹੈ।

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਬਾਕੀ ਆਪ ਜੀ ਦੇ ਅਰੂਪ ਨਿਰਾਕਾਰ ਵੈਰਾਟ ਦੇ ਖੰਡਨ ਦਾ ਆਸ਼ਾ ਵੀ ਇਸੇ ਸਵਈਏ ਵਿਚੋਂ ਹੀ ਸਿੱਧ ਹੁੰਦਾ ਹੈ ਕਿਉਂ ਕਿ ਇਸ ਦੀ ਅੰਤਲੀ ਤੁਕ ਵਿਚ – ਸ੍ਰੀ ਅਸਿ ਪਾਨ ਕ੍ਰਿਪਾ ਤੁਮਰੀ, ਤੇ ਪਹਿਲੀ ਤੁਕ ਵਿਚ 'ਪਾਂਇ ਗਹੇ ਜਬ ਤੇ ਤੁਮਰੇ' ਪਾਠ ਹੈ ਤਾਂ ਅਰੂਪ ਵਿਆਪਕ ਦੇ (ਪਾਇ) ਪੈਰ ਫੜਨ ਵਾਸਤੇ ਕਿਥੋਂ ਹੱਥ ਬਣਵਾਉਗੇ, ਵੈਰਾਟ (ਸਾਰੇ ਸੰਸਾਰ) ਦੇ ਪੈਰ ਫੜੇ ਕਿਵੇਂ ਜਾ ਸਕਦੇ ਹਨ, ਜੇ ਹਠ ਨਾਲ ਫੜੇ ਜਾਂਦੇ ਮੰਨੋ ਵੀ ਤਾਂ ਸਾਰੇ ਸੰਸਾਰ ਤੋਂ ਬਾਹਰ ਹੋਰ ਪਦਾਰਥ ਕਿਹੜਾ ਬਚਿਆ ਹੈ ਜਿਸ ਨੂੰ (ਆਂਖ ਤਰੇ ਨਹੀ ਆਨਯੋ) ਅੱਖ ਦੇ ਹੇਠ ਨਹੀਂ ਲਿਆਂਦਾ, ਅਰਥ ਕਰੋਗੇ ਔਰ ਅਰੂਪ ਵਿਆਪਕ ਦੇ (ਅਸਿ) ਤਲਵਾਰ (ਪਾਨ) ਹੱਥ। ਵਿਚ ਕਿਵੇਂ ਸਿੱਧ ਕਰ ਸਕੋਗੇ। ਜੇ ਕਰੋਗੇ ਤਾਂ ਅਰੂਪ ਵਿਆਪਕ ਦੇ ਹੱਥ ਪੈਰ ਕਿਹੜੇ ਕਾਰੀਗਰ ਕੋਲੋਂ ਬਣਵਾਉਣਗੇ। ਤਥਾ ਸਾਰੇ ਸੰਸਾਰ ਦੇ ਹੱਥਾਂ ਵਿਚ ਤਲਵਾਰ ਕਿਵੇਂ ਸਿੱਧ ਕਰੋਗੇ। ਕਿਉਕਿ ਸਾਰੇ ਸੰਸਾਰ (ਵੈਰਾਟ) ਦੇ ਚਰਾਚਰ ਜੀਵ ਕਦੀ ਤਲਵਾਰ ਧਾਰੀ ਨਹੀ ਹੋ ਸਕਦੇ ਕਿੰਤੂ ਇਹ ਕਿਸੇ ਇਕ ਵਿਅਕਤੀ ਵਿਚ ਵਿਸ਼ੇਸ਼ਨ ਘਟ ਸਕਦਾ ਹੈ, ਜੋ ਆਪ ਜੀ ਦੇ ਸਿਧਾਂਤ ਦੇ ਸਖਤ ਵਿਰੁਧ ਹੈ।

## ਲਿਵ ਲਾਗੀ ਮੋਰੀ ਪਗ ਇਨ ਸੋਂ

ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ।ਕਿਸ਼ਨ ਬਿਸ਼ਨ ਕਬਹੂੰ ਨਹ ਧਿਆਊਂ।।
ਕਾਨ ਸੁਨੇ ਪਹਿਚਾਨ ਨ ਤਿਨ ਸੋਂ।।
**ਲਿਵ ਲਾਗੀ ਮੋਰੀ ਪਗ ਇਨ ਸੋਂ**।।੪੩੪।।
ਮਹਾਕਾਲ ਰਖਵਾਰ ਹਮਾਰੋ।। ਮਹਾਲੋਹ ਮੈਂ ਕਿੰਕਰ ਥਾਰੋ।।
ਆਪਨਾ ਜਾਨ ਕਰੋ ਰਖਵਾਰ।। ਬਾਹਿ ਗਹੇ ਕੀ ਲਾਜ ਬਿਚਾਰ।।੪੩੫।।

(ਸ੍ਰੀ ਕ੍ਰਿਸਨਾਵਤਾਰ ਪ੍ਰਸੰਗ ਵਿਚੋਂ ਪੰਨਾਂ ੩੧੦)

ਪਿਆਰੇ ਸੱਜਣੋਂ ! ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ, ਗੁਰਮਤਿ ਪ੍ਰਕਾਸ

Namdhari Elibrary NamdhariElibrary@gmail.com

ਮਾਸਕ ਪੱਤ੍ਰ ਜੂਨ ੧੯੯੨ ਵਿਚ ਪ੍ਰਕਾਸ਼ਤ ਹੋਣ ਵਾਲੇ ਦੇ ਪੰਨੇ ੧੧੨ ਤੇ ਪ੍ਰਿੰਸੀਪਲ ਜੀ ਲਿਖਦੇ ਹਨ। ਵੇਖੋ:- ''ਬਲਕਿ ਹਜ਼ੂਰ ਨੇ ਇਸ ਕ੍ਰਿਸ਼ਨਾਵਤਾਰ ਕਥਾ ਦੀ ਸਮਾਪਤੀ ਉਪਰੰਤ ਇਉਂ ਐਲਾਨ ਕੀਤਾ ਹੈ:

ਮੈ ਨ ਗਨੇਸਹਿ ਪ੍ਰਿਥਮ ਮਨਾਊਂ।।ਕਿਸ਼ਨ ਬਿਸਨ ਕਬਹੂੰ ਨ ਧਿਆਊਂ।।
ਕਾਨ ਸੁਨੇ ਪਹਿਚਾਨ ਨ ਤਿਨ ਸੋ।। ਲਿਵ ਲਾਗੀ ਮੇਰੀ ਪਗ ਇਨ ਸੋ।।੪੩੪।।
ਮਹਾਕਾਲ ਰਖਵਾਰ ਹਮਾਰੋ।। ਮਹਾਲੋਹ ਮੈ ਕਿੰਕਰ ਥਾਰੋ।।
ਆਪਨਾ ਜਾਨ ਕਰੋ ਰਖਵਾਰ।। ਬਾਂਹ ਗਹੇ ਕੀ ਲਾਜ ਬਿਚਾਰ।।੪੩੫।।

(ਪੰਨਾ ੩੧੦)

ਨਾ ਤਾਂ ਮੈਂ ਪਹਿਲਾਂ ਗਨੇਸ਼ ਦੀ ਉਪਾਸ਼ਨਾ ਕਰਦਾ ਹਾਂ। ਕਿਸ਼ਨ ਬਿਸ਼ਨ ਨੂੰ ਕਦੀ ਭੁੱਲ ਕੇ ਵੀ ਯਾਦ ਨਹੀਂ ਕਰਦਾ। ਮੈਂ ਇਹਨਾਂ ਦੇ ਨਾਮ ਐਵੇਂ ਕੰਨਾਂ ਨਾਲ ਸੁਣੇ ਹਨ। ਇਨ੍ਹਾਂ ਨਾਲ ਮੇਰੀ ਉਕਾ ਹੀ ਕੋਈ ਜਾਣ ਪਛਾਣ ਨਹੀਂ। ਰਾਜੇਂਦਰ ਸਿਹੁੰ ਨਿਰਾਲਾ ਜੀ ! ਕੀ ਇਹ ਪੰਕਤੀਆਂ ਲਿਖਣ ਵਾਲੇ ਗੁਰੂ ਜੀ ਨੂੰ ਤੁਸੀ ਵਿਸ਼ਨੂੰ ਜਾਂ ਕ੍ਰਿਸ਼ਨ ਭਗਤ ਸਿੱਧ ਕਰਨ ਦੀ ਨਿਰਲੱਜਤਾ ਭਰਪੂਰ ਕੂੜੀ ਝੱਖ ਨਹੀਂ ਮਾਰ ਰਹੇ ? ਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਇਹਨਾਂ ਸ਼ਬਦਾਂ ਤੋਂ ਵੱਧ ਕਿਸੇ ਹੋਰ ਸਬੂਤ ਦੀ ਵੀ ਜਰੂਰਤ ਸਮਝਦੇ ਹੋ?''

(ਗੁਰਮਤਿ ਪ੍ਰਕਾਸ ਜੂਨ ੧੯੯੨ ਦੇ ਪੰਨਾ ੧੧੨)

**ਲੇਖਕ ਵਲੋਂ** :- ਸ੍ਰੀਮਾਨ ਪ੍ਰਿੰਸੀਪਲ ਜੀ ! ਆਪ ਜੀ ਨੇ ਗੁਰਮਤਿ ਪ੍ਰਕਾਸ ਦੇ ਪੰਨੇ ੧੧੨ ਦੇ ਅੰਤ ਵਿਚ ਇਹ ਲਿਖ ਕੇ ਆਪਣੇ ਪਾਠਕਾਂ ਨੂੰ ਧੋਖੇ ਵਿਚ ਰਖਿਆ ਹੈ। ਜਿਵੇਂ ਕਿ:- ''**ਬਲਕਿ ਹਜ਼ੂਰ ਨੇ ਇਸ ਕ੍ਰਿਸ਼ਨਾਵਤਾਰ ਕਥਾ ਦੀ ਸਮਾਪਤੀ ਉਪਰੰਤ ਇਉਂ ਐਲਾਨ ਕੀਤਾ ਹੈ:**

ਮੈ ਨ ਗਨੇਸਹਿ ਪ੍ਰਿਥਮ ਮਨਾਊਂ।।
ਕਿਸ਼ਨ ਬਿਸ਼ਨ ਕਬਹੂੰ ਨ ਧਿਆਊਂ।।
ਕਾਨ ਸੁਨੇ ਪਹਿਚਾਨ ਨ ਤਿਨ ਸੌਂ ।।
ਲਿਵ ਲਾਗੀ ਮੇਰੀ ਪਗ ਇਨ ਸੌਂ।।੪੩੪।।

ਸ੍ਰੀਮਾਨ ਜੀ ! ਇਹ ਚੌਪਈ ਕ੍ਰਿਸ਼ਨਾਵਤਾਰ ਦੇ ਕਵਿਤਾ ਅੰਕ ੪੩੪ ਵਿਚ ਲਿਖੀ ਹੋਈ ਸਾਨੂੰ ਮਿਲਦੀ ਹੈ। ਪਰ ਕ੍ਰਿਸ਼ਨਾਵਤਾਰ ਕਥਾ ਦੀ ਸਮਾਪਤੀ ਕਵਿਤਾ ਅੰਕ ੨੪੯੨ ਤੇ ਹੁੰਦੀ ਹੈ। ਫਿਰ ਇਹ ਉਪਰੋਕਤ ਚੌਪਈ ਸਮਾਪਤੀ ਉਪਰੰਤ ਕਿਵੇਂ ਹੋਈ ? ਸ੍ਰੀਮਾਨ ਪ੍ਰਿੰਸੀਪਲ ਜੀ ! ਆਪ ਜੀ ਨੂੰ ਆਪਣੇ ਪਾਠਕਾਂ ਨੂੰ ਧੋਖੇ ਵਿਚ ਰਖਣਾ ਖੂਬ ਆਉਂਦਾ ਹੈ। ਧੰਨ ਹੋ।

ਪ੍ਰਿੰਸੀਪਲ ਜੀ ! ਆਪ ਜੀ ਨੇ ਚੌਪਈ ਕਵਿਤਾ ਅੰਕ ੪੩੪ ਦਾ ਅਰਥ

Namdhari Elibrary NamdhariElibrary@gmail.com

ਕਰਦਿਆਂ ਹੋਇਆਂ ਚੌਪਈ ਦੀ ਚੌਥੀ ਤੁਕ (ਲਿਵ ਲਾਗੀ ਮੋਰੀ ਪਗ ਇਨ ਸੋਂ) ਦਾ ਅਰਥ ਕਿਉਂ ਨਹੀਂ ਕੀਤਾ, ਕੀ ਤੁਹਾਨੂੰ ਕਿਸੇ ਦਾ ਡਰ ਸੀ? ਜਦਕਿ ਨਿਰਗੁਣ-ਨਿਰਾਕਾਰ ਬ੍ਰਹਮ ਦਾ ਕੋਈ ਅੰਗ ਹੀ ਨਹੀਂ ਮੰਨਿਆ ਜਾਂਦਾ, ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਿਸਦੇ ਪਗ (ਪੈਰਾਂ) ਵਿਚ ਲਿਵ ਲਗਾ ਰੱਖੀ ਹੈ? ਸੋ ਕ੍ਰਿਪਾ ਕਰਕੇ ਦੱਸਣ ਦੀ ਖੇਚਲ ਕਰਨੀ ਜੀ।

ਇਥੇ ਹੀ ਬਸ ਨਹੀਂ, ਸ੍ਰੀ ਮਾਨ ਜੀ ! ਆਪ ਦੇ ਹਮ ਖਿਆਲੀ ਭਾਈ ਕਾਨ੍ਹ ਸਿੰਘ 'ਨਾਭਾ' ਜੀ ਭੀ ਇਸ ਉਪਰੋਕਤ ਚੌਪਈ ਦੇ ਬਾਰੇ ਆਪਣਾ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਆਪਣੇ ਰਚਿਤ 'ਗੁਰੁਮਤ ਸੁਧਾਕਰ' ਜੋ ਸੰਨ ਈਸਵੀ ੧੯੨੨ ਵਿਚ ਪ੍ਰਕਾਸ਼ਤ ਹੋਇਆ ਸੀ, ਜਿਸਦੇ ਪੰਨੇ ੮੮ ਦੇ ਟਿਪਣੀ ਵਿਚ ਲਿਖਦੇ ਹਨ:

''+ ਇਸ ਪਾਠ ਦੇ ਅੰਤ ਵਿਚ ''ਇਤਿ ਸ੍ਰੀ ਦੇਵੀ ਜੂ ਕੀ ਉਸਤਤਿ ਸਮਾਪਤ'' ਲਿਖਿਆ ਹੈ, ਜਿਸ ਨੂੰ ਵੇਖ ਕੇ ਬਹੁਤ ਅਗਯਾਨੀ ਭਰਮ ਵਿਚ ਪੈ ਜਾਂਦੇ ਹਨ, ਅਤੇ ਸਮਝ ਬੈਠਦੇ ਹਨ ਕਿ ''ਲਿਵਲਾਗੀ ਮੋਰੀ ਪਗ ਇਨ ਸੌ'' ਆਦਿਕ ਪਦਾਂ ਤੋਂ ਭਾਵ ਏਹ ਹੈ ਕਿ ਗੁਰੂ ਸਾਹਿਬ ਦੇਵੀ ਨੂੰ ਸੰਬੋਧਨ ਕਰਕੇ ਪ੍ਰਾਰਥਨਾ ਕਰਦੇ ਹਨ, **ਪਰ ਇਹ ਉਹਨਾਂ ਦੀ ਭੁੱਲ ਹੈ, ਕਿ ਮਹਾਂਕਾਲ, ਮਹਾਂਲੋਹ ਔਰ ਸਾਹਿਬ ਆਦਿਕ ਪਦ ਦੇਵੀ ਵਾਸਤੇ ਨਹੀਂ ਆ ਸਕਦੇ, ਇਹ ਕੇਵਲ ਅਕਾਲ ਨੂੰ ਹੀ ਸੰਬੋਧਨ ਕਰਦੇ ਹਨ।**

ਅਸਲ ਵਿਚ ਲੋਕਾਂ ਦੇ ਭ੍ਰਮਚਿਤ ਹੋਣ ਦਾ ਕਾਰਣ ਇਹ ਹੈ ਕਿ ਜਿਸ ਵੇਲੇ ਦਸਮ ਗੁਰੂ ਜੀ ਦੀ ਬਾਣੀ ਦਾ ਪ੍ਰੇਮੀ ਅਤੇ ਮਸਤਾਨੇ ਸਿੱਖਾਂ ਨੇ ਸਿਲਸਲਾ ਜੋੜਿਆ ਓਸ ਵੇਲੇ ਕਈ ਪਾਠ ਅੱਗੇ ਪਿੱਛੇ ਹੋ ਗਏ, ਜਿਸ ਤਰ੍ਹਾਂ ਇਹ ਦੇਵੀ ਦੀ ਉਸਤਤਿ ਜੋ ਭੁਯੰਗ ਪ੍ਰਯਾਤ ਛੰਦ ਤੋਂ ਆਰੰਭ ਹੋ ਕ੍ਰਿਸ਼ਨਾਵਤਾਰ ਦੇ ੪੩੧ ਅੰਗ ਪਰ ਸਮਾਪਤ ਹੁੰਦੀ ਹੈ, ਇਹ ਕ੍ਰਿਸ਼ਨਾਵਤਾਰ ਦੇ ੨੪੫ ਅੰਗ ਦੇ ਨਾਲ ਹੋਣੀ ਚਾਹੀਦੀ ਸੀ। '' (ਗੁਰਮਤ ਸੁਧਾਕਰ ਪੰਨਾ ੮੮ ਵਿਚੋਂ)

**ਲੇਖਕ ਵਲੋਂ** :- ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਹਮ ਖਿਆਲੀ ਵਿਚਾਰ ਰੱਖਣ ਵਾਲੇ ਗੁਰ ਸਿੱਖੋ ! ਭਾਈ ਮਨੀ ਸਿੰਘ ਜੀ,ਬਾਬਾ ਦੀਪ ਸਿੰਘ ਜੀ ਤੇ ਭਾਈ ਸੁੱਖਾ ਸਿੰਘ ਜੀ ਆਦਿਕ ਗੁਰਸਿੱਖਾਂ ਦੇ ਨਾਮ ਨਾਲ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਪ੍ਰਚਲਤ ਹਨ - ਕੀ ਇਹ ਉਪਰੋਕਤ ਗੁਰਸਿੱਖ ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਕਥਨ ਅਨੁਸਾਰ ਪ੍ਰੇਮੀ ਅਤੇ ਮਸਤਾਨੇ ਹੀ ਹਨ, ਜਿਨ੍ਹਾਂ ਦੀ ਕ੍ਰਿਪਾ ਨਾਲ ਸ੍ਰੀ ਦਸਮ ਗ੍ਰੰਥ ਵਿਚ ਬਾਣੀਆਂ ਅੱਗੇ ਪਿੱਛੇ ਹੋ ਗਈਆਂ ਹਨ।

ਸ੍ਰੀਮਾਨ ਪ੍ਰਿੰਸੀਪਲ ਜੀ ! ਇਥੇ ਹੀ ਬਸ ਨਹੀਂ ਬਲਕਿ ਸੋਧਕ ਕਮੇਟੀ

Namdhari Elibrary NamdhariElibrary@gmail.com

ਵਲੋਂ ਬਹੁਤ ਸਾਰੇ ਗੁਣੀ ਗਿਆਨੀਆਂ ਤੇ ੩੨ ਪ੍ਰਾਚੀਨ ਸ੍ਰੀ ਦਸਮ ਗ੍ਰੰਥ ਪ੍ਰਕਾਸ਼ ਕਰ ਕੇ ਸੰਮਤ ੧੯੫੨ ਬਿਕ੍ਰਮੀ ਵਿਚ ਬਹੁਤ ਮਿਹਨਤ ਨਾਲ ਸੋਧ ਕੇ ਛਾਪੇ ਗਏ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ। ਕੀ ਇਹ ਸਾਰੇ ਸੋਧਕ ਕਮੇਟੀ ਦੇ ਸਦਸਯ ਗੁਰੂ ਦੇ ਸਿੱਖ ਪ੍ਰੇਮੀ ਅਤੇ ਮਸਤਾਨੇ ਹੀ ਹਨ? ਜਿਨ੍ਹਾਂ ਕੋਲੋਂ ਇਨੀ ਭਾਰੀ ਭੁੱਲ ਹੋ ਗਈ ਹੈ। ਧੰਨ ਹੋ।

ਸ੍ਰੀਮਾਨ ਜੀ ! ਬਾਕੀ ਭਾਈ ਕਾਨ੍ਹ ਸਿੰਘ 'ਨਾਭਾ' ਜੀ ਦਾ ਇਹ ਇਤਰਾਜ ਹੈ, ਕਿ ''ਮਹਾਕਾਲ, ਮਹਾਂਲੋਹ, ਔਰ ਸਾਹਿਬ ਆਦਿਕ ਪਦ ਦੇਵੀ ਵਾਸਤੇ ਨਹੀਂ ਆ ਸਕਦੇ। ਕਿਉਂਕਿ ਦੇਵੀ ਲਈ ਪੁਲਿੰਗ ਸਬਦ ਹੀ ਵਰਤੇ ਗਏ ਹਨ।

**ਵੇਖੋ** :- ਇਸੇ ਸ੍ਰੀ ਦੇਵੀ ਉਸਤਤਿ ਦੇ ਅੰਕ ੪੩੧ ਤੇ ੪੩੨ ਵਿਚ ਸਪਸ਼ਟ ਸ੍ਰੀ ਦੇਵੀ ਲਈ ਪੁਲਿੰਗ ਸ਼ਬਦ ਵਰਤੇ ਗਏ ਹਨ। ਵੇਖੋ:-

(੧) ਤੂ ਹੀ ਬ੍ਰਾਹਮਣੀ ਹ੍ਵੈ ਹਿਰੰਨਾਛ ਮਾਰਯੋ।।
ਹਰੰਨਾਕਸ਼ੰ ਸਿੰਘਣੀ ਹ੍ਵੈ ਪਛਾਰਯੋ।।
ਤੁਮੀ ਬਾਵਨ ਹ੍ਵੈ ਤਿਨੋ ਲੋਕ ਮਾਪੇ।।
ਤੁਮੀ ਦੇਵ ਦਾਨੋ ਕੀਏ ਜੱਛ ਥਾਪੇ।।੪੩੧।।
ਤੁਮੀ ਰਾਮ ਹ੍ਵੈ ਕੈ ਦਸਾਗ੍ਰੀਵ ਖੰਡਯੋ।।
ਤੁਮੀ ਕਿਸ਼ਨ ਹ੍ਵੈ ਕੰਸ ਕੇਸੀ ਬਿਹੰਡਯੋ।।
ਤੁਮੀ ਜਾਲਪਾ ਹ੍ਵੈ ਬਿੜਾਲਾਛ ਘਾਯੋ।।
ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ।।੪੩੨।।

(ਸ੍ਰੀ ਕ੍ਰਿਸ਼ਨਾਵਤਾਰ ਵਿਚੋਂ ਪੰਨਾ ੩੦੯)

ਸ੍ਰੀਮਾਨ ਜੀ ! ਇਥੇ ਹੀ ਬਸ ਨਹੀ - ਇਤਿ ਸ੍ਰੀ ਚਰਿਤ੍ਰ ਪਖਯਾਨੇ ਚੰਡੀ ਚਰਿਤ੍ਰ ਪ੍ਰਥਮ ਧਯਾਇ।।੧।।੪੮।।੧।। ਪੰਨੇ ੮੦੮ ਤੇ ਸ੍ਰੀ ਦੇਵੀ ਲਈ ਪੁਲਿੰਗ ਸਬਦ ਵਰਤੇ ਗਏ ਹਨ। ਵੇਖੋ:-

(੨) ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ।।
ਤੁਹੀ ਆਪ ਰੂਪਾ ਤੁਹੀ ਸ੍ਰੀ ਭਵਾਨੀ।।
ਤੁਹੀ ਬਿਸਨ ਤੁਹੀ ਬ੍ਰਾਮ ਤੂੰ ਰੁਦ੍ਰ ਰਾਜੈ।।
ਤੁਹੀ ਬਿਸ਼੍ਵਮਾਤਾ ਸਦਾ ਜੈ ਬਿਰਾਜੈ।।੨।।
ਤੁਹੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ।।
ਤੁਹੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਖਪਾਯੋ।।
ਤੁਹੀ ਜਾਲਪਾ ਕਾਲਕਾ ਕੈ ਬਖਾਨੀ।।

Namdhari Elibrary NamdhariElibrary@gmail.com

ਤੁਹੀ ਚੌਦਹੂੰ ਲੋਕ ਕੀ ਰਾਜਧਾਨੀ।।੬।। (ਪੰਨਾ ੮੦੮)

(੩) ਨਮੋ ਦੋਖ ਦਾਹੀ ਨਮੋ ਦੁੱਖਯ **ਹਰਤਾ**।।
ਨਮੋ ਸ਼ਸਤ੍ਰਣੀ ਅਸਤ੍ਰਣੀ ਕਰਮ **ਕਰਤਾ**।।
ਨਮੋ ਰਿਸ਼ਟਣੀ ਪੁਸ਼ਟਣੀ ਪਰਮ ਜ੍ਵਾਲਾ।।
ਨਮੋ ਤਾਰੁਣੀਐਂ ਨਮੋ ਬ੍ਰਿੱਧ ਬਾਲਾ।।੧੪।।੨੩੩।।

(ਚੰਡੀ ਚਰਿਤ੍ਰ ਦੂਜਾ, ਪੰਨਾ ੧੧੬)

**ਲੇਖਕ ਵਲੋਂ** :- ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰੋਕਤ ਤਿੰਨ ਹਵਾਲਿਆਂ ਵਿਚ ਜਿਸ ਤਰ੍ਹਾਂ ਸ੍ਰੀ ਦੇਵੀ ਲਈ ਪੁਲਿੰਗ ਸ਼ਬਦ ਵਰਤੇ ਗਏ ਹਨ। ਬਿਲਕੁਲ ਇਸੇ ਤਰ੍ਹਾਂ ਹੀ ਹੇਠ ਲਿਖੇ ਮਹਾਂਕਾਲ, ਮਹਾਂਲੋਹ ਅਤੇ ਸਾਹਿਬ ਆਦਿਕ ਪੁਲਿੰਗ ਸ਼ਬਦ ਵੀ ਸ੍ਰੀ ਦੇਵੀ ਲਈ ਮੰਨਣ ਯੋਗ ਹਨ। ਜਿਵੇਂ ਕਿ:-

(੨) ਚੌਪਈ।।

ਮੈ ਨ ਗਨੇਸਹਿ ਪ੍ਰਿਥਮ ਮਨਾਊਂ।। ਕਿਸਨ ਬਿਸਨ ਕਬਹੂੰ ਨਹ ਧਿਆਊਂ।।
ਕਾਨ ਸੁਨੇ ਪਹਿਚਾਨ ਨ ਤਿਨ ਸੋ।।ਲਿਵ ਲਾਗੀ ਮੋਰੀ ਪਗ ਇਨ ਸੋਂ।।੪੩੪।।
ਮਹਾਕਾਲ ਰਖਵਾਰ ਹਮਾਰੋ।। ਮਹਾਲੋਹ ਮੈਂ ਕਿੰਕਰ ਥਾਰੋ।।
ਅਪਨਾ ਜਾਨ ਕਰੋ ਰਖਵਾਰ।। ਬਾਹਿ ਗਹੇ ਕੀ ਲਾਜ ਬਿਚਾਰ।।੪੩੫।।
ਅਪਨਾ ਜਾਨ ਮੁਝੈ ਪ੍ਰਤਿਪਰੀਐ।। ਚੁਨ ਚੁਨ ਸ਼ਤ੍ਰੂ ਹਮਾਰੇ ਮਰੀਐ।।
ਦੇਗ ਤੇਗ ਜਗ ਮੈ ਦੋਊ ਚਲੈ।। ਰਾਖ ਆਪ ਮੁਹਿ ਅਉਰੁ ਨ ਦਲੈ।।੪੩੬।।
ਤੁਮ ਮਮ ਕਰਹੁ ਸਦਾ ਪ੍ਰਤਿਪਾਰਾ।। ਤੁਮ ਸਾਹਿਬ ਮੈ ਦਾਸ ਤਿਹਾਰਾ।।
ਜਾਨ ਆਪਨਾ ਮੁਝੈ ਨਿਵਾਜ।। ਆਪ ਕਰੋ ਹਮਰੇ ਸਭ ਕਾਜ।।੪੩੭।।
ਤੁਮ ਹੋ ਸਭ ਰਾਜਨ ਕੇ ਰਾਜਾ।।ਆਪੇ ਆਪੁ ਗਰੀਬ ਨਿਵਾਜਾ।।
ਦਾਸ ਜਾਨ ਕਰਿ ਕ੍ਰਿਪਾ ਕਰਹੁ ਮੁਹਿ।।ਹਾਰ ਪਰਾ ਮੈ ਆਨ ਦ੍ਵਾਰ ਤੁਹਿ।।੪੩੮।।
ਅਪਨਾ ਜਾਨ ਕਰੋ ਪ੍ਰਤਿਪਾਰਾ।। ਤੁਮ ਸਾਹਿਬ ਮੈ ਕਿੰਕਰ ਥਾਰਾ।।
ਦਾਸ ਜਾਨ ਦੈ ਹਾਥ ਉਬਾਰੋ।। ਹਮਰੇ ਸਭ ਬੈਰੀਅਨ ਸੰਘਾਰੋ।।੪੩੯।।
ਪ੍ਰਥਮ ਧਰੋ ਭਗਵਤ ਕੋ ਧਯਾਨਾ।। ਬਹੁਰ ਕਰੋ ਕਬਿਤਾ ਬਿਧਿ ਨਾਮਾ।।
ਕ੍ਰਿਸਨ ਜਥਾ ਮਤ ਚਰਿਤ ਉਚਾਰੋ।। ਚੂਕ ਹੋਇ ਕਬਿ ਲੇਹੁ ਸੁਧਾਰੋ।।੪੪੦।।

ਇਤਿ ਸ੍ਰੀ ਦੇਵੀ ਉਸਤਤਿ ਸਮਾਪਤ।।

ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਕ੍ਰਿਸਨਾਵਤਾਰ ਪ੍ਰਸੰਗ ਵਿਚੋਂ (ਪੰਨਾ ੩੧੦)

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਇਸ ਉਪ੍ਰੋਕਤ ਲੇਖ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ **ਕਵਿਤਾ ਅੰਕ ੪੩੪ ਵਿਚ ਜੋ ਕਥਨ ਕੀਤਾ ਹੈ** ਕਿ **'ਲਿਵ ਲਾਗੀ ਮੋਰੀ ਪਗ ਇਨ ਸੋਂ' ਇਸ ਦਾ ਅਰਥ ਸਪਸ਼ਟ ਹੋ ਜਾਂਦਾ**

Namdhari Elibrary NamdhariElibrary@gmail.com

ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਥਨ ਕਰਦੇ ਹਨ ਕਿ ਮੇਰੀ ਲਿਵ ਸ੍ਰੀ ਦੇਵੀ ਜੀ ਦੇ ਚਰਨਾਂ ਵਿਚ ਲਗੀ ਹੋਈ ਹੈ। ਜਦ ਕਿ ਨਿਰਗੁਣ ਨਿਰਾਕਾਰ ਬ੍ਰਹਮ ਦਾ ਕੋਈ ਅੰਗ ਹੀ ਨਹੀ ਹੈ, ਫਿਰ ਤੁਹਾਡੇ ਨਿਰਗੁਣ ਬ੍ਰਹਮ ਦੇ ਪਗ ਪੈਰ ਚਰਨ ਕਿਥੋਂ ਆ ਗਏ ? ਜਿਵੇਂ ਕਿ:-

ਸਹਸ ਪਦ ਬਿਮਲ ਨਨ ਏਕ ਪਦ..........

(ਧਨਾਸਰੀ ਮਹਲਾ ੧ ਪੰਨਾ ੬੬੩)

ਸ੍ਰੀਮਾਨ ਜੀ ! ਆਪ ਜੀ ਨੇ ਇਸ ਹੇਠ ਲਿਖੀ ਚੌਪਈ ਦਾ ਹਵਾਲਾ ਦਿੱਤਾ ਹੈ:-

ਮੈ ਨ ਗਨੇਸਹਿ ਪ੍ਰਿਥਮ ਮਨਾਊ।।
ਕਿਸਨ ਬਿਸਨ ਕਬਹੂ ਨਹ ਧਿਆਊ।।
ਕਾਨ ਸੁਨੇ ਪਹਿਚਾਨ ਨ ਤਿਨ ਸੋਂ।।
ਲਿਵ ਲਾਗੀ ਮੋਰੀ ਪਗ ਇਨ ਸੋ।।੪੩੪।।

ਇਹ ਚੌਪਈ ਸ੍ਰੀ ਦਸਮ ਗ੍ਰੰਥ ਦੇ ਪੰਨੇ ੩੧੦ ਤੇ ਵਿਦਮਾਨ ਹੈ ਤੇ ਇਹ ਚੌਪਈ ਅਕਾਲ ਪੁਰਖ ਦੇ ਸੰਬੰਧ ਵਿਚ ਉਚਾਰਣ ਹੋਈ ਨਹੀ ਬਲਕਿ ਸ੍ਰੀ ਦੁਰਗਾ ਦੇਵੀ ਜੀ ਦੇ ਸੰਬੰਧ ਵਿਚ ਉਚਾਰਣ ਹੋਈ ਸਿੱਧ ਹੁੰਦੀ ਹੈ, ਜਿਸਦਾ ਸਪੱਸ਼ਟੀਕਰਣ ਇੰਜ ਹੈ, ਜਰਾ ਧਿਆਨ ਦੇਉ।

ਇਸੇ ਸ੍ਰੀ ਕ੍ਰਿਸਨਾਵਤਾਰ ਦੇ ਪੰਨੇ ੩੦੯ ਤੇ ਇਹ ਸਿਰਲੇਖ ਲਿਖਿਆ ਹੋਇਆ ਸਾਨੂੰ ਮਿਲਦਾ ਹੈ :-

**"ਅਥ ਦੇਵੀ ਜੂ ਕੀ ਉਸਤਤ ਕਥਨੰ।।"** (ਪੰਨਾ ੩੦੯)

ਭੁਜੰਗ ਪ੍ਰਯਾਤ ਛੰਦ ਅੰਕ ੪੨੧ ਤੋਂ ਆਰੰਭ ਹੁੰਦਾ ਹੈ ਤੇ ਸਮਾਪਤੀ ੪੪੦ ਦੇ ਅੰਤ ਵਿਚ ਇਹ ਵੀ ਲਿਖਿਆ ਹੋਇਆ ਸਾਨੂੰ ਮਿਲਦਾ ਹੈ ਕਿ-

**"ਇਤਿ ਸ੍ਰੀ ਦੇਵੀ, ਜੂ ਕਿ ਉਸਤਤਿ ਸਮਾਪਤਮ"** (ਪੰਨਾ ੩੧੦)

ਇਨ੍ਹਾਂ ਦੋਵੇਂ ਲੇਖਾਂ ਦੇ ਅੰਤਰ ਗਤਿ ਕਵਿਤਾ ਅੰਕ ੪੩੪ ਵਾਲੀ ਤੁਹਾਡੀ ਚੌਪਈ ਲਿਖੀ ਹੋਈ ਹੈ। ਇਸੇ ਚੌਪਈ ਵਿਚ ਸਪੱਸ਼ਟ ਲਿਖਿਆ ਹੋਇਆ ਹੈ ਕਿ -

ਲਿਵ ਲਾਗੀ ਮੋਰੀ ਪਗ ਇਨ ਸੋ।।੪੩੪।।

ਉਪ੍ਰੋਕਤ ਪ੍ਰਕਰਣ ਅਨੁਸਾਰ ਸ੍ਰੀ ਦੇਵੀ ਜੀ ਦੇ ਚਰਨਾਂ ਵਿਚ ਲਿਵ ਲਗੀ ਹੋਈ ਸ੍ਰੀ ਦਸਮੇਸ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਥਨ ਕਰ ਰਹੇ ਹਨ। **ਇਥੇ ਕੋਈ ਨਿਰਗੁਣ ਬ੍ਰਹਮ ਦਾ ਕੋਈ ਪ੍ਰਕਰਣ ਨਹੀਂ ਹੈ।** ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ:-

Namdhari Elibrary NamdhariElibrary@gmail.com

# ਦੁਰਗਾ ਦੇਵੀ ਜੀ ਦੀ ਉਸਤਤਿ।।

ਸ੍ਰੀ ਅਕਾਲ ਉਸਤਤਿ ਬਾਣੀ ਦੇ ।।ਤ੍ਵ ਪ੍ਰਸਾਦਿ।। ਦੀਰਘ ਤ੍ਰਿਭੰਗੀ ਛੰਦ।। ਕਵਿਤਾ ਅੰਕ ੨੧੧ ਤੋਂ ਲੈ ਕੇ ੨੩੦ ਤਕ ਸ੍ਰੀ ਦੇਵੀ ਜੀ ਦੀ ਮਹਾਨਤਾ ਦਰਸਾਈ ਗਈ ਹੈ। ਵੇਖੋ:-

ਦੁਰਜਨ ਦਲ ਦੰਡਣ ਅਸੁਰ ਬਿਹੰਡਣ ਦੁਸ਼ਟ ਨਿਕੰਦਣ ਆਦਿ ਬ੍ਰਿਤੇ।।
ਚਛਰਾਸੁਰ ਮਾਰਣ ਪਤਿਤ ਉਧਾਰਨ ਨਰਕ ਨਿਵਾਰਣ ਗੂੜ੍ਹ ਗਤੇ।।
ਅੱਛੈ ਅਖੰਡੇ ਤੇਜ ਪ੍ਰਚੰਡੇ ਖੰਡ ਉਦੰਡੇ ਅਲਖ ਮਤੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਰੰਮ ਕਪਰ ਦਨ ਛਤ੍ਰਛਿਤੇ।।੧।।੨੧੧।।
ਆਸੁਰੀ ਬਿਹੰਡਣ ਦੁਸ਼ਟ ਨਿਕੰਦਣ ਪੁਸ਼ਟ ਉਦੰਡਣ ਰੂਪ ਅਤੇ।।
ਚੰਡਾਸੁਰ ਚੰਡਣ ਮੁੰਡ ਬਿਹੰਡਣ ਧੂਮ੍ਰ ਬਿਧੁੰਸਣ ਮਹਖ ਮਤੇ।।
ਦਾਨਵ ਪ੍ਰਹਾਰਨ ਨਰਕੰ ਨਿਵਾਰਨ ਅਧਮ ਉਧਾਰਨ ਉਰਧ ਅਧੇ।।
ਜੈ ਜੇ ਹੋਸੀ ਮਹਖਾਸੁਰ ਮਰਦਨ ਰੰਮ ਕਪਰਦਨ ਆਦਿ ਬ੍ਰਿਤੇ।।੨।।੨੧੨।।
ਡਾਵਰੂ ਡਵੰਕੈ ਬਬਰ ਬਵੰਕੈ ਭੁਜਾ ਫਰੰਕੈ ਤੇਜ ਬਰੰ।।
ਲੰਕੁੜੀਆ ਫਾਧੈ ਆਯੁਧ ਬਾਧੈ ਸੈਨ ਬਿਮਰਦਨ ਕਾਲ ਅਸੁਰੰ।।
ਅਸ਼ਟਾਇਧ ਚਮਕੈ ਭੂਖਣ ਦਮਕੈ ਅਤਿ ਸਿਤ ਝਮਕੈ ਫੁੰਕ ਫਨੰ।।
ਜੈ ਜੈ ਹੋਸੀ ਮਹਖਾਸੁਰ ਮਰਦਨ ਰੰਮ ਕਪਰਦਨ ਦੈਤ ਜਿਣੰ।।੩।।੨੧੩।।
ਚੰਡਾਸੁਰ ਚੰਡਣ ਮੁੰਡ ਬਿਮੁੰਡਣ ਖੰਡ ਅਖੰਡਣ ਖੂਨ ਖਿਤੇ।।
ਦਾਮਨੀ ਦਮੰਕਣ ਧੁਜਾ ਫਰੰਕਣ ਫਣੀ ਫਕਾਰਨ ਜੋਧ ਜਿਤੇ।।
ਸਰ ਧਾਰ ਬਿਬਰਖ ਦੁਸ਼ਟ ਪ੍ਰਕਰਖਣ ਪੁਸ਼ਟ ਪ੍ਰਹਰਖਣ ਦੁਸ਼ਟ ਮਥੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ਼ ਤਲ ਉਰਧ ਅਧੋ।।੪।।੨੧੪।।
ਦਾਮਨੀ ਪ੍ਰਹਾਸਨ ਸੁ ਛਬ ਨਿਵਾਸਨ ਸ੍ਰਿਸ਼ਟ ਪ੍ਰਕਾਸ਼ਨ ਗੂੜ੍ਹ ਗਤੇ।।
ਰਕਤਾਸੁਰ ਆਚਨ ਜੁੱਧ ਪ੍ਰਮਾਚਨ ਨ੍ਰਿਦੈ ਨ ਰਾਚਨ ਧਰਮ ਬ੍ਰਿਤੇ।।
ਸ੍ਰੋਣੰਤ ਅਚਿੰਤੀ ਅਨਲ ਬਿਵੰਤੀ ਜੋਗ ਜਯੰਤੀ ਖੜਗ ਧਰੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਪਾਪ ਬਿਨਾਸਨ ਧਰਮ ਕਰੇ।।੫।।੨੧੫।।
ਅਘ ਓਘ ਨਿਵਾਰਨ ਦੁਸ਼ਟ ਪ੍ਰਜਾਂਰਨ ਸ੍ਰਿਸਟਿ ਉਬਾਰਨ ਸੁੱਧ ਮਤੇ।।
ਫਣੀਅਰ ਫੰਕਾਰਣ ਬਾਘ ਬਕਾਰਣ ਸ਼ਸਤ੍ਰ ਪ੍ਰਹਾਰਣ ਸਾਧ ਮਤੇ।।
ਸੈਹਥੀ ਮਨਾਹਨ ਅਸ਼ਟ ਪ੍ਰਬਾਹਨ ਬੋਲ ਨਿਬਾਹਨ ਤੇਜ ਅਤੁਲੰ।।
ਜੇ ਜੈ ਹੋਸੀ ਮਹਖਾਸੁਰ ਮਰਦਨ ਭੂਮ ਅਕਾਸ਼ ਪਤਾਲ ਜਲੀ।।੬।।੨੧੬।।
ਚਾਚਰ ਚਮਕਾਰਨ ਚਿੱਛੁਰ ਹਾਰਨ ਧੂਮ ਧੁਕਾਰਨ ਦ੍ਰੱਪ ਮਥੇ।।

Namdhari Elibrary NamdhariElibrary@gmail.com

ਦਾੜ੍ਹਵੀ ਪ੍ਰਦੰਤੇ ਜੋਗ ਜਯੰਤੇ ਮਨੁਜ ਮਥੰਤੇ ਗੂੜ ਕਥੇ।।
ਕਰਮ ਪ੍ਰਣਾਸਨ ਚੰਦ ਪ੍ਰਕਾਸਨ ਸੂਰਜ ਪ੍ਰਤੇਜਨ **ਅਸ਼ਟ ਭੁਜੇ**।।
ਜੈ ਜੈ ਹੋਸੀ ਮਹਖਾਸੁਰ ਮਰਦਨ ਭਰਮ ਬਿਨਾਸਨ ਧਰਮ ਧੁਜੇ।।੭।।੨੧੭।।
ਘੁੰਘਰੂ ਘਮੰਕਣ ਸ਼ਸ਼ਤ੍ਰ ਝਮੰਕਣ ਫਣੀਅਰ ਫੰਕਾਰਣ ਧਰਮ ਧੁਜੇ।।
ਅਸ਼ਟਾਟ ਪ੍ਰਹਾਸਨ ਸ੍ਰਿਸ਼ਟ ਨਿਵਾਸਨ ਦੁਸ਼ਟ ਪ੍ਰਣਾਸਨ ਚੱਕ੍ਰ ਗਤੇ।।
ਕੇਸਰੀ ਪ੍ਰਵਾਹੇ ਸ਼ੁਧ ਸੁਨਾਹ ਅਗਮ ਅਥਾਹੇ ਏਕ ਬ੍ਰਿਤੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿ ਕੁਮਾਰ ਅਗਾਧ ਬ੍ਰਿਤੇ।।੮।।੨੧੮।।
ਸੁਰ ਨਰ ਮੁਨ ਬੰਦਨ ਦੁਸ਼ਟ ਨਿਕੰਦਨ ਬ੍ਰਿਤ ਬਿਨਾਸਨ ਮ੍ਰਿਤ ਮਥੇ।।
ਕਾਵਰੂ ਕੁਮਾਰੇ ਅਧਮ ਉਧਾਰੇ ਨਰਕ ਨਿਵਾਰੇ ਆਦ ਕਥੇ।।
ਕਿੰਕਣੀ ਪ੍ਰਸੋਹਣ ਸੁਰਨਰ ਮੋਹਣ ਸਿੰਘਾ ਰੋਹਣ ਬਿਤਲ ਤਲੇ।।
ਜੈ ਜੈ ਹੋਸੀ ਸਭ ਠਉਰ ਨਿਵਾਸਨ ਬਾਇ ਪਤਾਲ ਅਕਾਸ਼ ਅਨਲੇ।।੯।।੨੧੯।
ਸੰਕਟੀ ਨਿਵਾਰਣ ਅਧਮ ਉਧਾਰਨ ਤੇਜ ਪ੍ਰਕਰਖਣ ਤੁੰਦ ਤਥੇ।।
ਦੁਖ ਦੋਖ ਦਹੰਤੀ ਜੁਆਲ ਜਯੰਤੀ ਆਦਿ ਅਨਾਦਿ ਅਗਾਧਿ ਅਛੇ।।
ਸੁੱਧਤਾ ਸਮਰਪਣ ਤਰਕ ਬਿਤਰਕਣ ਤਪਤ ਪ੍ਰਤਾਪਣ ਜਪਤ ਜਿਵੇ।।
ਜੈ ਜੈ ਹੋਸੀ ਸ਼ਸ਼ਤ੍ਰ ਪ੍ਰਕਰਖਣ ਆਦਿ ਅਨੀਲ ਅਗਾਧਿ ਅਭੈ।।੧੦।।੨੨੦।।
ਚੰਚਲਾ ਚਖੰਗੀ ਅਲਕ ਭੁਜੰਗੀ ਤੁੰਦ ਤੁਰੰਗਣ ਤਿੱਛ ਸਰੇ।।
ਕਰ ਕਸਾ ਕੁਠਾਰੇ ਨਰਕ ਨਿਵਾਰੇ ਅਧਮ ਉਧਾਰੇ ਤੂਰ ਭੁਜੇ।।
ਦਾਮਨੀ ਦਮੰਕੇ ਕੇਹਰ ਲੰਕੇ ਆਦਿ ਅਤੰਕੇ ਕ੍ਰੂਰ ਕਥੇ।।
ਜੈ ਜੈ ਹੋਸੀ ਰਕਤਾਸੁਰ ਖੰਡਣ ਸੁੰਭ ਚਕ੍ਰੱਤ ਨਸੁੰਭ ਮਥੇ।।੧੧।।੨੨੧।।
ਬਾਰਜ ਬਿਲੋਚਨ ਬ੍ਰਿਤਨ ਬਿਮੋਚਨ ਸੋਚ ਬਿਸੋਚਨ ਕਉਚ ਕਸੇ।।
ਦਾਮਨੀ ਪ੍ਰਹਾਸੇ ਸੁਕ ਸਰ ਨਾਸੇ ਸੁਬ੍ਰਿਤ ਸੁਬਾਸੇ ਦੁਸ਼ਟ ਗ੍ਰਸੇ।।
ਚੰਚਲਾ ਪ੍ਰਅੰਗੀ ਬੇਦ ਪ੍ਰਸੰਗੀ ਤੇਜ ਤੁਰੰਗੀ ਖੰਡ ਸੁਰੰ।।
ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿ ਅਨਾਦਿ ਅਗਾਧਿ ਉਰਧੰ।।੧੨।।੨੨੨।।
ਘੰਟਕਾ ਬਿਰਾਜੈ ਰੁਣ ਝੁਣ ਬਾਜੈ ਭ੍ਰਮ ਭੈ ਭਾਜੈ ਸੁਨਤ ਸੁਰੰ।।
ਕੋਕਲ ਸੁਨ ਲਾਜੈ ਕਿਲ ਬਿਖ ਭਾਜੈ ਸੁਖ ਉਪਰਾਜੈ ਮਧ ਉਰੰ।।
ਦੁਰਜਨ ਦਲ ਦੱਝੇ ਮਨ ਤਨ ਰਿਝੈ ਸਭੈ ਨ ਭੱਜੈ ਰੋਹ ਰਣੰ।।
ਜੈ ਜੈ ਹੋਸੀ ਮਹਖਾਸੁਰ ਮਰਦਨ ਚੰਡ ਚਕ੍ਰਤਨ ਆਦਿ ਗੁਰੰ।।੧੩।।੨੨੩।।
ਚਾਚਰੀ ਪ੍ਰਜੋਧਨ ਦੁਸ਼ਟ ਬਿਰੋਧਨ ਰੋਸ ਅਰੋਧਨ ਕ੍ਰੂਰ ਬ੍ਰਿਤੇ।।
ਧੂਮ੍ਰਾਛ ਬਿਧੁੰਸਨ ਪ੍ਰਲੈ ਪ੍ਰਜੁੰਸਨ ਜੱਗ ਬਿਧੁੰਸਨ ਸੁੱਧ ਮਤੇ।।
ਜਾਲਪਾ ਜਯੰਤੀ ਸੱਤ੍ਰ ਮਥੰਤੀ ਦੁਸ਼ਟ ਪ੍ਰਦਾਹਨ ਗਾੜ੍ਹ ਮਤੇ।।

Namdhari Elibrary NamdhariElibrary@gmail.com

ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿ ਜੁਗਾਦਿ ਅਗਾਧਿ ਗਤੇ।।੧੪।।੨੨੪।।
ਖਤ੍ਰੀਅਣ ਖਤੰਗੀ ਅਭੈ ਅਭੰਗੀ ਆਦਿ ਅਨੰਗੀ ਅਗਾਧਿ ਗਤੇ।।
ਬ੍ਰਿੜ ਲਾਛ ਬਿਹੰਡਨ ਚੱਛਰ ਦੰਡਣ ਤੇਜ ਪ੍ਰਚੰਡਣ ਆਦਿ ਬ੍ਰਿਤੇ।।
ਸੁਰ ਨਰ ਪ੍ਰਤਿਪਾਰਨ ਪਤਿਤ ਉਧਾਰਨ ਦੁਸ਼ਟ ਨਿਵਾਰਨ ਦੋਖ ਹਰੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਬਿਸ੍ਵ ਬਿਧੁੰਸਨ ਸ੍ਰਿਸਟ ਕਰੇ।।੧੫।।੨੨੫।।
ਦਾਮਨੀ ਪ੍ਰਕਾਸੇ ਉਨ ਤਨ ਨਾਸੇ ਜੋਤਿ ਪ੍ਰਕਾਸੇ ਅਤੁਲ ਬਲੇ।।
ਦਾਨਵੀ ਪ੍ਰਕਰਖਣ ਸਰਵਰ ਵਰਖਣ ਦੁਸ਼ਟ ਪ੍ਰਧਰਖਣ ਬਿਤਲ ਤਲੇ।।
ਅਸ਼ਟਾਇਧ ਬਾਹਣ ਬੋਲ ਨਿਬਾਹਣ ਸੰਤ ਪਨਾਹਣ ਗੂੜ ਗਤੇ।।
ਜੈਂ ਜੈ ਹੋਸੀ ਮਹਖਾਸੁਰ ਮਰਦਨ ਆਦਿ ਅਨਾਦਿ ਅਗਾਧਿ ਬ੍ਰਤੇ।।੧੬।।੨੨੬।।
ਦੁਖ ਦੋਖ ਪ੍ਰਭੱਛਣ ਸੇਵਕ ਰੱਛਣ ਸੰਤ ਪ੍ਰਤੱਛਣ ਸੁੱਧ ਸਰੇ।।
ਸਾਰੰਗ ਸਨਾਹੇ ਦੁਸਟ ਪ੍ਰਦਾਹੇ ਅਰਦਲ ਗਾਹੇ ਦੋਖ ਹਰੇ।।
ਗੰਜਨ ਗੁਮਾਨੇ ਅਤੁਲ ਪ੍ਰਵਾਨੇ ਸੰਤਜ ਮਾਨੇ ਆਦਿ ਅੰਤੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਸਾਧ ਪ੍ਰਛੱਨ ਦੁਸ਼ਟ ਹੰਤੇ।। ।।੧੭।।੨੨੭।।
ਕਾਰਣ ਕਰੀਲੀ ਗਰਬ ਗਹੀਲੀ ਜੋਤ ਜਤੀਲੀ ਤੁੰਦ ਮਤੇ।।
ਅਸ਼ਟਾਇਧ ਚਮਕਣ ਸ਼ਸਤਰ ਝਮਕਣ ਦਾਮਨ ਦਮਕਣ ਆਦਿ ਬ੍ਰਿਤੇ।।
ਡੁਗ ਡੁਗੀ ਦਮੰਕੈ ਬਾਘ ਬਬੰਕੈ ਭੁਜਾ ਫਰੰਕੈ ਸੁੱਧ ਗਤੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿ ਜੁਗਾਦਿ ਅਨਾਦਿ ਮਤੇ।।੧੮।।੨੨੮।।
ਚਛਰਾਸੁਰ ਮਾਰਣ ਨਰਕ ਨਿਵਾਰਣ ਪਤਿਤ ਉਧਾਰਣ ਏਕ ਭਟੇ।।
ਪਾਪਾਨ ਬਿਹੰਡਣ ਦੁਸ਼ਟ ਪ੍ਰਚੰਡਣ ਖੰਡ ਅਖੰਡਣ ਕਾਲ ਕਟੇ।।
ਚੰਦਾਨਨ ਚਾਰੈ ਨਰਕ ਨਿਵਾਰੇ ਪਤਿਤ ਉਧਾਰੈ ਮੁੰਡ ਮਥੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਧੂਮ੍ਰ ਬਿਧੁੰਸਨ ਆਦਿ ਕਥੇ।।੧੯।।੨੨੯।।
ਰਕਤਾਸੁਰ ਮਰਦਨ ਚੰਡ ਚਕਰਦਨ ਦਾਨਵ ਅਰਦਨ ਬਿੜਾਲ ਬਧੇ।।
ਸਰਧਾਰ ਬਿਬਰਖਣ ਦੁਰਜਨ ਧਰਖਣ ਅਤੁਲ ਅਮਰਖਣ ਧਰਮ ਧੁਜੇ।।
ਧੂ ਮ੍ਰਾਛ ਬਿਧੁੰਸਨ ਸ੍ਰੋਣਤ ਚੁੰਸਨ ਸੁੰਭ ਨ ਪਾਤਿ ਨਿਸੁੰਭ ਮਥੇ।।
ਜੈ ਜੈ ਹੋਸੀ ਮਹਖਾਸੁਰ ਮਰਦਨ ਆਦਿ ਅਨੀਲ ਅਨਾਦਿ ਕਥੇ।।੨੦।।੨੩੦।।
(ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ 'ਅਕਾਲ ਉਸਤਤਿ ਬਾਣੀ ਵਿਚੋਂ, ਪੰਨਾ ੩੦-੩੩)

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਅਕਾਲ ਉਸਤਤਿ ਦੇ ਦੀਰਘ ਤ੍ਰਿਭੰਗੀ ਛੰਦਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ – ਸਾਹਿਬ ਸ੍ਰੀ ਗੁਰ ਗੋਬਿੰਦ ਸਿੰਘ ਜੀ ਮਹਾਰਾਜ ਸ੍ਰੀ ਦੁਰਗਾ ਦੇਵੀ ਜੀ ਦੇ ਅਨਿੰਨ ਭਗਤ ਸਨ। ਜੇਕਰ ਆਪ ਜੀ ਵਲੋਂ ਇਹ ਕਹਿਆ ਜਾਏ ਕਿ ਆਦਿ ਗ੍ਰੰਥ ਵਿਚ ਦੁਰਗਾ ਦੇਵੀ ਦੀ

Namdhari Elibrary NamdhariElibrary@gmail.com

ਕਿਤੇ ਵੀ ਉਪਮਾ ਨਹੀ ਲਿਖੀ, ਇਹ ਵੀ ਤੁਹਾਡਾ ਕਥਨ ਗਲਤ ਸਾਬਤ ਹੁੰਦਾ ਹੈ। ਵੇਖੋ:-

ਸਹਸਬਾਹੁ ਮਧੁਕੀਟ **ਮਹਖਾਸਾ**।।ਹਰਣਾਖਸੁ ਲੇ ਨਖਹੁ ਬਿਧਾਸਾ।।
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ।।੬।।
ਜਰਾਸੰਧਿ ਕਾਲ ਜਮੁਨ ਸੰਘਾਰੇ।।**ਰਕਤਬੀਜ** ਕਾਲੁਨੇਮੁ ਬਿਦਾਰੇ।।
ਦੈਤ ਸੰਘਾਰਿ ਸੰਤ ਨਿਸਤਾਰੇ।।੭।। (ਗਉੜੀ ਮਹਲਾ ੧ ਪੰਨਾਂ ੨੨੪)

ਜੇਕਰ ਆਪ ਜੀ ਵਲੋਂ ਇਹ ਕਹਿਆ ਜਾਏ ਕਿ ਅਕਾਲ ਉਸਤਤਿ ਦੇ ਉਪ੍ਰੋਕਤ ਛੰਦਾਂ ਦੇ ਸੰਬੰਧ ਵਿਚ ਭਾਈ ਕਾਨ੍ਹ ਸਿੰਘ 'ਨਾਭਾ' ਜੀ ਆਪਣੇ ਰਚਿਤ ਮਹਾਨ ਕੋਸ਼ ਦੇ ਪੰਨੇ ੩੬ ਤੇ ਲਿਖਦੇ ਹਨ :-

''ਅਕਾਲ ਉਸਤਤਿ ਦਸਮ ਗ੍ਰੰਥ ਵਿਚ ਅਕਾਲ ਦੀ ਮਹਿਮਾ ਦਾ ਇਕ ਅਸਤੋਤ੍ਰ ਲਿਖਾਰੀਆਂ ਦੀ ਬੇਸਮਝੀ ਨਾਲ ਇਸ ਦਾ ਪਾਠ ਬਹੁਤ ਅੱਗੇ ਪਿੱਛੇ ਅਤੇ ਅਸ਼ੁਧ ਹੋ ਗਿਆ ਹੈ।'' (ਮਹਾਨ ਕੋਸ਼)

ਇਥੇ ਹੀ ਬਸ ਨਹੀਂ ; ਭਾਈ ਕਾਨ੍ਹ ਸਿੰਘ 'ਨਾਭਾ' ਆਪਣੇ ਰਚਿਤ ਦੂਜੀ ਪੁਸਤਕ 'ਗੁਰਮਤ ਸੁਧਾਕਰ' ਦੇ ਪੰਨੇ ੩੪ ਤੇ ਅਕਾਲ ਉਸਤਤਿ ਦੇ ਦੀਰਘ ਤ੍ਰਿਭੰਗੀ ਛੰਦਾਂ ਦੇ ਸੰਬੰਧ ਵਿਚ ਲਿਖਦੇ ਹਨ :-

**''੨੧੧ ਅੰਕ ਤੋਂ ਜੋ ਦੀਰਘ ਤ੍ਰਿਭੰਗੀ ਛੰਦ ਚਲਦਾ ਹੈ ਉਹ ਅਕਾਲ ਉਸਤਤਿ ਦਾ ਪਾਠ ਨਹੀਂ ਹੈ ਉਸਨੂੰ ਦੂਜੇ ਚੰਡੀ ਚਰਿਤ੍ਰ ਦੇ ਸੱਤਵੇਂ ਅਧਿਆਇ ਵਿਚ ਲਿਖਿਆ ਜਾਵੇ।''** (ਗੁਰਮਤ ਸੁਧਾਕਰ ਪੰਨਾ ੩੪ ਵਿਚੋਂ)

**ਲੇਖਕ ਵਲੋਂ :- ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੀ ਉਪ੍ਰੋਕਤ ਦਲੀਲ ਬਾਜੀ ਨੂੰ ਜੇਕਰ ਲੇਖਕ ਵੀ ਆਦਿ ਗ੍ਰੰਥ ਤੇ ਵਰਤੇ ਤਾਂ ਫਿਰ ਆਦਿ ਗ੍ਰੰਥ ਵਿਚ ਭੀ ਇਹੋ ਜਹੇ ਲਿਖੇ ਹੋਏ ਕਈ ਸਬਦ ਸਾਨੂੰ ਮਿਲਣਗੇ ਜੋ ਅੱਗੇ ਪਿੱਛੇ ਲਿਖੇ ਹੋਏ ਹਨ ਕੀ ਉਹਨਾਂ ਸ਼ਬਦਾਂ ਨੂੰ ਵੀ ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਹਮ ਖਿਆਲੀ ਸਿੱਖ ਵਿਦਵਾਨ ਅੱਗੇ ਪਿੱਛੇ ਕਰਣ ਲਈ ਤਿਆਰ ਹੋਣਗੇ।** ਵੇਖੋ:-

(ਨੰਬਰ੧)

**(ਲਿਖਾਰੀਆਂ ਦੀ ਭੁੱਲ ਕਰਕੇ ਪਾਠ ਅੱਗੇ ਪਿੱਛੇ)**

ਆਦਿ ਗ੍ਰੰਥ ਦੇ ਰਾਗ ਬਸੰਤ ਮਹਲਾ ੧ ਪੰਨਾ ੧੧੬੮ ਤੋਂ ਚਲਦਾ ਹੈ ਤੇ ਪੰਨਾ ੧੧੭੦ ਤਕ ਸਤ ਸਬਦ ਹਨ ਤੇ ਅਠਵੇਂ ਸ਼ਬਦ ਦਾ ਸਿਰਲੇਖ ਬਸੰਤ ਮਹਲਾ ੩ ਇਕ ਤੁਕਾ ਲਿਖਿਆ ਹੋਇਆ ਹੈ। ਇੱਜ

Namdhari Elibrary NamdhariElibrary@gmail.com

ਕਿਉਂ ? ਜਦ ਕਿ ਬਾਣੀ ਮਹਿਲੇ ੧ ਦਾ ਪ੍ਰਕਰਣ ਚਲ ਰਿਹਾ ਹੈ। ਵੇਖੋ:-

ਬਸੰਤ ਮਹਲਾ ੩ ਇਕ ਤੁਕਾ।।
ਸਾਹਿਬ ਭਾਵੈ ਸੇਵਕੁ ਸੇਵਾ ਕਰੈ।।
ਜੀਵਤੁ ਮਰੈ ਸਭਿ ਕੁਲ ਉਧਾਰੈ।।੧।।
ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ।।
ਸਾਚੁ ਨਾਮੁ ਮੇਰੈ ਹਿਰਦੈ ਵਸੈ।।੧।ਰਹਾਉ।।
ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ।।
ਤੈਸੇ ਸੰਤ ਜਨ ਰਾਮ ਨਾਮ ਰਵਤ ਰਹੈ।।੨।।
ਮੈ ਮੂਰਖ ਮੁਗਧ ਊਪਰਿ ਕਰਹੁ ਦਇਆ।।
ਤਉ ਸਰਣਾਗਤਿ ਰਹਉ ਪਇਆ।।੩।।
ਕਹਤ ਨਾਨਕ ਸੰਸਾਰ ਕੇ ਨਿਹਫਲ ਕਾਮਾ।।
ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ।।੪।।੮।।

ਸ੍ਰੀਮਾਨ ਜੀ ! ਕੀ ਇਹ ਸ਼ਬਦ ਤੀਜੀ ਪਾਤਸ਼ਾਹੀ ਦਾ ਹੈ ? ਕੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ ? ਜੇਕਰ ਮਹਲੇ ਪਹਿਲੇ ਦਾ ਇਹ ਸ਼ਬਦ ਹੈ ਤਾਂ ਫਿਰ ਇਥੇ ਬਸੰਤ ਮਹਲਾ ੩ ਕਿਉਂ ਛਾਪਿਆ ਜਾਂਦਾ ਹੈ ? ਜੇਕਰ ਇਹ ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ ਤਾਂ ਫਿਰ ਬਸੰਤ ਮਹਲਾ ਤੀਜੇ ਦੀ ਬਾਣੀ ਵਿਚ ਦਰਜ ਕਿਉਂ ਨਹੀਂ ਕੀਤਾ ਜਾਂਦਾ ਹੈ? ਇਸ ਦਾ ਸਿੱਖ ਵਿਦਵਾਨਾਂ ਪਾਸ ਕੀ ਉੱਤਰ ਹੈ?

ਪਰ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ "ਪਾਠ ਭੇਦਾਂ ਦੀ ਸੂਚੀ" ਨਾਮ ਦੀ ਪੁਸਤਕ, ਸੰਨ ੧੯੭੭ ਈਸਵੀ ਵਿਚ ਪ੍ਰਕਾਸ਼ਤ ਹੋਈ ਸੀ, ਜਿਸ ਦੇ ਪੰਨੇ ੫੯੩ ਤੇ ਸਿਰਲੇਖ ਬਸੰਤ ਮਹਲਾ ੩ ਇਕ ਤੁਕਾ ਦਾ ਸ਼ੁਧ ਪਾਠ ਇੰਜ ਲਿਖਿਆ ਹੈ :-

ੴ ਸਤਿ ਗੁਰਪ੍ਰਸਾਦਿ।।
ਬਸੰਤ ਮਹਲਾ ੧

ਜੇਕਰ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ, ਤਾਂ ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਸੁੱਤੀ ਕਿਉ ਪਈ ਹੈ, ੩ ਅੰਕ ਦੀ ਥਾਂ ੧ ਅੰਕ ਕਿਉ ਨਹੀਂ ਛਾਪਦੀ? – ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ! ਲੇਖਕ ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਹਮ ਖਿਆਲੀ ਵੀਰਾਂ ਪਾਸੋਂ ਕੀ ਇਹ ਪੁੱਛ ਸਕਦਾ ਹੈ ਕਿ – ਅਕ਼ਾਲ ਉਸਤਤਿ ਦੇ ਦੀਰਘ ਤ੍ਰਿਭੰਗੀ ਛੰਦਾਂ ਦੀ ਤਰ੍ਹਾਂ ਇਹ ੩ ਅੰਕ ਅੱਗੇ ਪਿੱਛੇ ਨਹੀ ਹੈ?

(ਨੰਬਰ ੨)

**(ਲਿਖਾਰੀਆਂ ਦੀ ਭੁੱਲ ਕਰਕੇ ਪਾਠ ਅੱਗੇ ਪਿੱਛੇ)**

ਮਾਰੂ ਕਬੀਰ ਜੀਉ।।

ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ।।
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮ ਹੈ ਹਾਰਿਓ।।੧।।ਰਹਾਉ।।
ਸਾਧ ਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ।।
ਸੁਆਨ ਸੂਕਰ ਬਾਇਸ ਜਿਵੈ ਭਟਕਤ ਚਾਲਿਓ ਊਠਿ।।੧।।
ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ।।
ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ।।੨।।
ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ।।
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ।।੩।।
ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ।।
ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ।।੪।।੧।।

(ਮਾਰੂ ਸ੍ਰੀ ਕਬੀਰ ਜੀ, ਪੰਨਾ ੧੧੦੫)

**ਨੋਟ** – ਇਹ ਮਾਰੂ ਕਬੀਰ ਜੀ ਦਾ ਸਬਦ ਕਬੀਰ ਬਾਣੀ ਦੀ ਬਜਾਏ ਲਿਖਾਰੀਆਂ ਦੀ ਭੁੱਲ ਕਰਕੇ ਭਗਤ ਨਾਮਦੇਵ ਜੀ ਦੀ ਬਾਣੀ ਹੇਠ ਲਿਖਿਆ ਗਿਆ ਹੈ। ਸੋ ਇਸ ਸਬਦ ਨੂੰ ਇਥੋਂ ਚੁਕ ਕਬੀਰ ਜੀ ਦੀ ਬਾਣੀ ਦੇ ਅੰਤ ਵਿਚ ਦਰਜ ਕੀਤਾ ਜਾਏ।

(ਨੰਬਰ ੩)

**(ਲਿਖਾਰੀਆਂ ਦੀ ਭੁੱਲ ਕਰਕੇ ਪਾਠ ਅੱਗੇ ਪਿੱਛੇ)**

ਮਾਰੂ ਕਬੀਰ ਜੀਉ।।

ਰਾਮੁ ਸਿਮਰੁ ਪਛੁਤਾਹਿਗਾ ਮਨ।।
ਪਪੀ ਜੀਅਰਾ ਲੋਭੁ ਕਰਤੁ ਹੈ, ਅਜੁ ਕਾਲਿ ਉਠਿ ਜਾਹਿਗਾ।।੧।।ਰਹਾਉ।।
ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ।।
ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ।।੧।।
ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ।।
ਸਿਮਰਨ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ।।੨।।
ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ।।
ਕਹਤੁ ਕਬੀਰ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਂਹਿਗਾ।।੩।।੧।।

(ਮਾਰੂ ਸ੍ਰੀ ਕਬੀਰ ਜੀਉ ਪੰਨਾ ੧੧੦੬-੬)

Namdhari Elibrary NamdhariElibrary@gmail.com

**ਨੋਟ** - ਇਹ ਸਬਦ ਕਬੀਰ ਜੀ ਦਾ ਹੈ, ਤੇ ਲਿਖਾਰੀਆਂ ਦੀ ਭੁੱਲ ਕਰਕੇ ਮਾਰੂ ਬਾਣੀ ਜੈਦੇਉ ਜੀ ਦੇ ਸਬਦ ਹੇਠ ਇਹ ਸਬਦ ਲਿਖਿਆ ਗਿਆ ਹੈ। ਇਸ ਸਬਦ ਨੂੰ ਇਥੋਂ ਚੁਕ ਕੇ ਕਬੀਰ ਜੀ ਦੀ ਬਾਣੀ ਵਿਚ ਦਰਜ ਕੀਤਾ ਜਾਏ।

(ਨੰਬਰ ੪)

**(ਲਿਖਾਰੀਆਂ ਦੀ ਭੁੱਲ ਕਰਕੇ ਪਾਠ ਅੱਗੇ ਪਿੱਛੇ)**

ਸਾਰੰਗ - ਕਬੀਰ ਜੀਉ।।

ਹਰਿ ਬਿਨੁ ਕਉਨੁ ਸਹਾਈ ਮਨ ਕਾ।।
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ।।੧।।ਰਹਾਉ।।
ਆਗੇ ਕਉ ਕਿਛੁ ਤੁਲਗ ਬਾਂਧਹੁ ਕਿਆ ਭਰਵਾਸਾ ਧਨ ਕਾ।।
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ।।੧।।
ਸਗਲ ਧਰਮੁ ਪੁੰਨ ਫਲ ਪਾਵਹੁ ਧੂਰਿ ਬਾਂਛਉ ਸਭ ਜਨ ਕਾ।।
ਕਹੈ ਕਬੀਰ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ।।੨।।

(ਸਾਰੰਗ - ਕਬੀਰ ਜੀਉ ਪੰਨਾ, ੧੨੫੩-੧੬)

**ਨੋਟ** - ਇਹ ਸਬਦ ਕਬੀਰ ਜੀ ਦਾ ਹੈ, ਤੇ ਲਿਖਾਰੀਆਂ ਦੀ ਭੁੱਲ ਕਰਕੇ ਸਾਰੰਗ ਮਹਲਾ ਪੰਜਵਾਂ ਸੂਰਦਾਸ ਦੇ ਸਬਦ ਹੇਠ ਇਹ ਸਬਦ ਲਿਖਿਆ ਗਿਆ ਹੈ। ਇਸ ਕਬੀਰ ਜੀ ਦੇ ਸਬਦ ਨੂੰ ਇਥੋਂ ਚੁਕ ਕੇ ਭਗਤ ਕਬੀਰ ਜੀ ਦੀ ਬਾਣੀ ਵਿਚ ਦਰਜ ਕੀਤਾ ਜਾਏ।

(ਨੰਬਰ ੫)

**(ਲਿਖਾਰੀਆਂ ਦੀ ਭੁੱਲ ਕਰਕੇ ਪਾਠ ਅੱਗੇ ਪਿੱਛੇ)**

(ਭੈਰਉ ਰਵਿਦਾਸ ਜੀ)

ਆਉ ਕਲੰਦਰ ਕੇਸਵਾ।।ਕਰਿ ਅਬਿਦਾਲੀ ਭੇਸਵਾ।।ਰਹਾਉ।।
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉ ਸੈ ਸਪਤ ਪਯਾਲਾ।।
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ।।੧।।
ਛਪਨ ਕੋਟ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ।।
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ।।੨।।
ਦੇਹੀ ਮਹਜਿਦ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ।।
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ।।੩।।

Namdhari Elibrary NamdhariElibrary@gmail.com

ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ।।
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ।।੪।।੧।।

**ਨੋਟ** :- ਇਹ ਸਬਦ ਨਾਮਦੇਵ ਜੀ ਦਾ ਹੈ ਤੇ ਲਿਖਾਰੀਆਂ ਦੀ ਭੁੱਲ ਕਰਕੇ ਭੈਰਉ ਰਵਿਦਾਸ ਜੀ ਦੀ ਬਾਣੀ ਹੇਠ ਲਿਖਿਆ ਗਿਆ ਹੈ ਇਸ ਸਬਦ ਨੂੰ ਇਥੋਂ ਚੁਕ ਕੇ ਨਾਮਦੇਵ ਜੀ ਦੀ ਬਾਣੀ ਵਿਚ ਦਰਜ ਕੀਤਾ ਜਾਏ।

ਆਦਿ ਗ੍ਰੰਥ ਵਿਚ ਲਿਖਾਰੀਆਂ ਦੀਆਂ ਇਹੋ ਜਹੀਆਂ ਹੋਰ ਵੀ ਭੁੱਲਾਂ ਖੋਜ ਪੜਤਾਲ ਕਰਣ ਤੇ ਮਿਲ ਸਕਦੀਆਂ ਹਨ। ਲੇਖ ਵਧਣ ਦੇ ਭੈ ਤੋਂ ਇਹ ਲੇਖ ਇਥੇ ਹੀ ਸਮਾਪਤ ਕੀਤਾ ਜਾਂਦਾ ਹੈ। ਆਦਿ ਗ੍ਰੰਥ ਦੇ ਇਨ੍ਹਾਂ ਉਪਰੋਕਤ ਹਵਾਲਿਆਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਤਰ੍ਹਾਂ ਆਦਿ ਗ੍ਰੰਥ ਵਿਚ ਵੀ ਲਿਖਾਰੀਆਂ ਦੀ ਬੇਸਮਝੀ ਦੇ ਕਾਰਣ ਪਾਠ ਅੱਗੇ ਪਿੱਛੇ ਹੋ ਗਿਆ ਹੈ। ਤਾਂ ਫਿਰ ਕੀ ਆਦਿ ਗ੍ਰੰਥ ਵੀ ਅਪ੍ਰਮਾਣੀਕ ਮੰਨਿਆ ਜਾਵੇਗਾ?

ਬਾਕੀ-ਰਿਹਾ- ਆਦਿ ਗ੍ਰੰਥ ਦੀ ਸ਼ੁਧੀ ਤੇ ਅਸ਼ੁਧੀ ਤੇ ਵਿਚਾਰ ਕਰਨਾ। ਆਦਿ ਗ੍ਰੰਥ ਵਿਚ ਕਿਹੜੇ ਸ਼ਬਦ ਸ਼ੁਧ ਹਨ ਤੇ ਕਿਹੜੇ ਅਸ਼ੁਧ, ਇਸ ਸੰਬੰਧ ਵਿਚ ਮੈਨੂੰ ਵਖਰਾ ਲਿਖਣ ਦੀ ਕੋਈ ਲੋੜ ਨਹੀਂ ਭਾਸਦੀ। ਕਿਉਂਕਿ ਇਸ ਸੰਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਦਾ ਪ੍ਰਚਾਰ ਸਭ ਤੋਂ ਪਹਿਲੇ ਉਦਾਸੀਨ ਸੰਪ੍ਰਦਾਯ ਨੇ ਹੀ ਕੀਤਾ ਹੈ। ਇਸ ਕਰਕੇ ਸਭ ਤੋਂ ਪਹਿਲਾਂ ਸਿੱਖੀ ਪ੍ਰਚਾਰ ਦਾ ਸਿਹਰਾ ਉਦਾਸੀਨ ਸੰਪ੍ਰਦਾਯ ਦੇ ਪਰਮੁਖੀ ਉਦਾਸੀਨ ਸੰਪ੍ਰਦਾਯ ਦੇ ਪ੍ਰਧਾਨ ਜੋ ਵੀ ਸਮੇਂ ਦਾ ਹੋਵੇਗਾ ਉਸ ਦੇ ਗਲ ਵਿਚ ਪਾਇਆ ਜਾਏ। ਸੁ ਇਥੇ ਉਦਾਸੀਨ ਸੰਪ੍ਰਦਾਯ ਦੇ ਸੁਰਗਵਾਸੀ ਸ੍ਰੀ ਸ੍ਵਾਮੀ ਹਰਿਨਾਮਦਾਸ ਉਦਾਸੀਨ ਕਪੂਰਥਲੇ ਵਾਲਿਆਂ ਨੇ ਆਪਣੀ ਰਚਿਤ ਪੁਸਤਕ ''ਪੁਰਾਤਨਿ ਬੀੜਾਂ ਤੇ ਵਿਚਾਰ'' ਜਿਸ ਨੂੰ ਸ੍ਵਾਮੀ ਹਰਿਨਾਮ ਦਾਸ ਉਦਾਸੀਨ ਜੀ ਨੇ ਖੁਦ ਸੰਨ ੧੯੬੯ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ ਸੀ। ਇਸ ਪੁਸਤਕ ਦੇ ਪੰਨੇ ੧੬੪ ਦੇ ਸਿਰਲੇਖ ''ਅੰਤਮ ਬੇਨਤੀ'' ਹੇਠ ਸ੍ਵਾਮੀ ਜੀ ਲਿਖਦੇ ਹਨ। -

(ਨੰਬਰ ਪਹਿਲਾ)

''ਇਹ ਸਾਰੀਆਂ ਬੀੜਾਂ ਹਨ। ਜੋ ਮੈਂ ਆਪਣੇ ਅੱਖੀਂ ਵੇਖ ਕੇ ਉਹਨਾਂ ਤੋਂ ਪਾਠਾਂਤਰ ਚੁਣ ਕੇ ਪ੍ਰੇਸ ਅਥਵਾ ਕਰਤਾਰਪੁਰ ਵਾਲੀ ਬੀੜ ਆਦਿਕ ਬੀੜਾਂ ਨਾਲ ਮੁਕਾਬਲੇ ਕੀਤੇ ਹਨ। ਪ੍ਰੇਸ ਦੀ ਬੀੜ (ਜਿਸ ਨੂੰ ਲੋਕ ਦਮਦਮੀ ਬੀੜ ਕਹਿਣ ਯਾ ਕਰਤਾਰਪੁਰ ਵਾਲੀ ਬੀੜ ਆਖਣ) ਵਿਚ ਕਰੀਬ ਕਰੀਬ ਦਸ ਹਜਾਰ

Namdhari Elibrary NamdhariElibrary@gmail.com

ਤੋਂ ਵੀ ਵਧੀਕ ਅਸ਼ੁਧੀਆਂ ਲਈ ਬੈਠੀ ਹੈ ਕੋਈ ਸਬਦ ਐਹੋ ਜਿਹਾ ਨਹੀਂ ਮਿਲਦਾ ਜਿਸ ਵਿਚ ਕਿ ਪੰਜ ਸਤ ਅਸ਼ੁਧੀਆਂ ਨਹੀਂ ਹਨ।''

(ਪੁਰਾਤਨਿ ਬੀੜਾਂ ਤੇ ਵਿਚਾਰ ਵਿਚੋਂ)

(ਨੰਬਰ ਦੂਜਾ)

ਦਫ਼ਤਰ ਸ੍ਰਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ''ਪਾਠ - ਭੇਦਾਂ ਦੀ ਸੂਚੀ'' ਨਾਮ ਦੀ ਇਕ ਪੁਸਤਕ ਸੰਨ ੧੯੭੭ ਵਿਚ ਪ੍ਰਕਾਸ਼ਤ ਕੀਤੀ ਗਈ ਸੀ, ਪਾਠਕ ਜਨ ਇਸ ਪੁਸਤਕ ਨੂੰ ਪੜ੍ਹ ਕੇ ਵੇਖ ਸਕਦੇ ਹਨ ਕਿ ਆਦਿ ਗ੍ਰੰਥ ਦਾ ਕਿਨਾਂ ਕੁ ਸ਼ੁਧ ਤੇ ਅਸ਼ੁਧ ਪਾਠ ਹੈ।

ਲੇਖਕ - ਦੇ ਵਿਚਾਰ ਅਨੁਸਾਰ ਆਦਿ ਗ੍ਰੰਥ ਵੀ ਦਸਮ ਗ੍ਰੰਥ ਦੀ ਤਰ੍ਹਾਂ ਗੁਰੂ ਸਾਹਿਬਾਂ ਵਲੋਂ ਲਿਖਵਾਇਆ ਹੋਇਆ ਸਿੱਧ ਨਹੀਂ ਹੁੰਦਾ। ਜੇਕਰ ਗੁਰੂ ਸਾਹਿਬਾਂ ਦੀ ਨਿਗਰਾਨੀ ਹੇਠ ਲਿਖਵਾਇਆ ਹੁੰਦਾ ਤਾਂ ਇੰਨੀਆਂ ਅਸ਼ੁਧੀਆਂ ਕਦੀ ਵੀ ਨਹੀਂ ਹੋ ਸਕਦੀਆਂ ਸਨ।

ਫਿਰ ਕੇਵਲ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਤੇ ਇਨਾਂ ਜੋਰ ਕਿਉਂ ਆਧੁਨਿਕ ਸਿੱਖ ਵਿਦਵਾਨ ਲਾ ਰਹੇ ਹਨ ਕਿ ਦਸਮ ਗ੍ਰੰਥ ਦੀ ਕੁਝ ਕੁ ਬਾਣੀ ਗੁਰੂ ਜੀ ਦੀ ਰਚਨਾ ਹੈ, ਬਾਕੀ ਸਾਰੀ ਦੀ ਸਾਰੀ ਕਵੀਆਂ ਦੀ ਰਚਨਾ ਹੈ। ਜਿਵੇਂ ਕਿ:-

ਡਾ. ਰਤਨ ਸਿੰਘ 'ਜਗੀ' ਐਮ. ਏ. (ਪੰਜਾਬੀ, ਹਿੰਦੀ) ਜੇ. ਡੀ. ਪੀ. ਐਚ. ਡੀ. ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ''ਦਸਮ ਗ੍ਰੰਥ ਦਾ ਕਰਤ੍ਰਿਤਵ'', ਨਾਮ ਦੀ ਇਕ ਪੁਸਤਕ, ਜਿਸ ਨੂੰ ਪਹਿਲੀ ਵਾਰ ਮਈ ਸੰਨ ੧੯੬੬ ਈਸਵੀ ਵਿਚ ਪ੍ਰਕਾਸ਼ਤ ਕੀਤਾ ਗਿਆ ਸੀ। ਜਿਸ ਦੇ ਪੰਨੇ ੧੯੫ ਦੇ ਸਿਰਲੇਖ ''ਅੰਤਿਕਾ'' ਦੇ ਹੇਠ ਡਾ. ਰਤਨ ਸਿੰਘ 'ਜਗੀ' ਜੀ ਲਿਖਦੇ ਹਨ:-

## 'ਅੰਤਿਕਾ'

'ਦਸਮ ਗ੍ਰੰਥ ਦੇ ਇਕ ਵਿਸਤ੍ਰਿਤ ਅਧਿਐਨ ਤੋਂ ਸਪਸ਼ਟ ਹੋ ਗਿਆ ਹੈ ਕਿ ਜਾਪੁ, ਅਕਾਲ ਉਸਤਤਿ (੨੦੧ ਤੋਂ ੨੩੦ ਛੰਦ ਛੱਡ ਕੇ), ਸਵੈਯੇ (੩੩), ਜਫਰਨਾਮਾ ਆਦਿਕ ਦਸਮ ਗੁਰੂ ਦੀਆਂ ਪ੍ਰਮਾਣੀਕ ਰਚਨਾਵਾਂ ਹਨ। ਸਬਦ ਹਜਾਰੇ, ਖਾਲਸਾ ਮਹਿਮਾ ਅਤੇ ਗਿਆਨ ਪ੍ਰਬੋਧ ਦਾ ਸਰੂਪ ਕੁਝ ਸੰਦਿਗਧ ਹੈ;- ਪਰ ਪੌਰਾਣਿਕ ਕ੍ਰਿਤੀਆਂ ਅਪਨੀ ਕਥਾ ਚੰਡੀ ਚਰਿਤ੍ਰ, ਉਕਤਿ ਬਿਲਾਸ, ਚੰਡੀ

Namdhari Elibrary NamdhariElibrary@gmail.com

ਚਰਿਤ੍ਰ ਦੂਜਾ, ਚੌਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਵਾਰ ਦੁਰਗਾ ਕੀ, ਚਰਿਤ੍ਰੋਪਾਖਿਆਨ ਅਤੇ ਸ਼ਸਤ੍ਰਨਾਮ ਮਾਲਾ ਇਕ ਦਮ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚਨਾਵਾਂ ਨਹੀਂ ਹਨ।''

(ਦਸਮ ਗ੍ਰੰਥ ਕਰਤ੍ਰਿਤਵ ਦਾ ਅੰਤਮ ਭਾਗ ਪੰਨਾ ੧੯੫)

ਡਾ. ਰਤਨ ਸਿੰਘ 'ਜਗੀ' ਜੀ ! ਤੁਹਾਨੂੰ ਆਦਿ ਗ੍ਰੰਥ ਵਲ ਵੀ ਧਿਆਨ ਦੇਣਾ ਚਾਹੀਦਾ ਹੈ, ਕਿ ਆਦਿ ਗ੍ਰੰਥ ਦੀ ਬਾਣੀ ਕਿਨੀ ਕੁ ਸ਼ੁਧ ਹੈ, ਜਿਸ ਨੂੰ ਅਸੀਂ ਲੋਕ ਅਕਾਲੀ ਬਾਣੀ ਮੰਨਦੇ ਹਾਂ। ਇਹ ਸੱਚ ਹੈ ਕਿ ਮਾੜੇ ਬੰਦੇ ਤੇ ਸਭ ਦਾ ਜੋਰ ਚਲਦਾ ਹੈ।

**ਲੇਖਕ** :- ਆਪਣੇ ਪਾਠਕਾਂ ਨੂੰ ਨਮੂਨੇ ਦੇ ਤੌਰ ਤੇ ''ਪਾਠ ਭੇਦਾਂ ਦੀ ਸੂਚੀ'' ਨਾਮ ਦੇ ਗ੍ਰੰਥ ਵਿਚੋਂ ਕੁਝ ਕੁ ਸ਼ੁਧ ਤੇ ਅਸ਼ੁਧ ਪਾਠਾਂ ਦਾ ਦਿਗਦਰਸ਼ਨ ਕਰਵਾਂਦਾ ਹੈ।

## ਦੋ ਰੰਗੀ ਚਾਲ

ਸਕੱਤਰ-ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੇ ਸੰਨ ੧੯੭੭ ਈਸਵੀ ਵਿਚ ''ਪਾਠ ਭੇਦਾਂ ਦੀ ਸੂਚੀ'' ਨਾਮ ਦਾ ਗ੍ਰੰਥ ਪ੍ਰਕਾਸ਼ਤ ਕਰਵਾਇਆ ਸੀ। ਜਿਸ ਤੇ ਆਪ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੇ ਅਮਲ ਨਹੀਂ ਕੀਤਾ। ਵੇਖੋ:- (ਪੰਨਾ ੧੪੨)

| **ਅਸ਼ੁਧ ਪਾਠ** ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਹੋਏ | ਪੰਨਾ ਤੇ ਸਤ੍ਰ ਆਦਿ ਗ੍ਰੰਥ ਦਾ | **ਸ਼ੁਧ ਪਾਠ** ਲਿਖਤੀ ਪ੍ਰਚੀਨ ਗ੍ਰੰਥ ਸਾਹਿਬ ਜੀ ਦਾ | ਪਾਠ ਭੇਦਾਂ ਦੀ ਸੂਚੀ ਦਾ ਪੰਨਾ |
|---|---|---|---|
| ਤੈਸਾ ਮਾਨੁ ਤੈਸਾ **ਅਭਿਮਾਨ** | ੨੭੫-੬ | ਤੈਸਾ ਮਾਨੁ ਤੈਸਾ **ਅਪਮਾਨੁ**।। | ੭੫ |
| ਹੈ ਭਿ ਸਚੁ ਨਾਨਕ ਹੋਸੀ ਭਿ ਸਚੁ।। | ੨੯੭-੫ | ਹੈ ਭੀ ਸਚੁ ਨਾਨਕ ਹੋਸੀ ਭੀ ਸਚੁ। | ੭੬ |
| ਮਹਲਾ-੫।। ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ..... | ੪੮੫-੧੬ | **ਆਸਾ**।। ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨ ਲੀਣਾ. | ੧੩੯ |
| ਭੈਰਉ ਮਹਲਾ ੫।। ਵਰਤ ਨ ਰਹਉ ਨ ਮਹ **ਰਮਦਾਨਾ**। | ੧੧੩੬-੧੧ | **ਵਰਤ** ਨ ਰਹਉ ਨ ਮਹ **ਰਮਜਾਨਾ**।। | ੫੨੦ |

Namdhari Elibrary NamdhariElibrary@gmail.com

| | | | |
|---|---|---|---|
| ਨੋਟ:- ਇਹ ਸ਼ਬਦ ਕਬੀਰ ਜੀ ਦਾ ਹੈ। ਮਹਲਾ ਪੰਜ ਦੀ ਬਾਣੀ ਵਿਚ ਦਰਜ ਹੋਣਾ ਅਚਰਜ ਗਲ ਹੈ, ਤੇ ਖੋਜ ਤਲਬ ਭੀ। | | | |
| ਸੁ ਕਹੁ **ਟਲ** ਗੁਰ ਸੇਵੀਐ ਅਹਿਨਿਸਿ ਸਹਜਿ ਸੁਭਾਇ।। | ੧੩੯੩-੧੪ | ਸੁ ਕਹੁ **ਕਲ** ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ।। | ੭੭੭ |
| **ਧੌਲੁ** ਧਰਮੁ ਦਇਆ ਕਾ ਪੂਤੁ।। | ੩-੧੩ | **ਧਉਲ** ਧਰਮੁ ਦਇਆ ਕਾ ਪੂਤੁ।। | ੨ |
| ਜਤੁ **ਪਾਹਾਰਾ** ਧੀਰਜ ਸੁਨਿਆਰ।। | ੮-੮ | ਜਤੁ **ਪਹਾਰਾ** ਧੀਰਜ ਸੁਨਿਆਰ।। | ੯ |
| ਗਾਵਨਿ ਤੁਧਨੋ **ਪਵਣੁ** ਪਾਣੀ ਬੈਸੰਤਰੁ | ੮-੧੬ | ਗਾਵਨਿ ਤੁਧ ਨੋ **ਪਉਣ** ਪਾਣੀ ਬੈਸੰਤਰ | ੧੧ |
| ਰੁਤਿ **ਸਿਸੀਅਰ** ਸੀਤਲ ਹਰਿ ਪ੍ਰਗਟੇ ੩੬੩ ਮੰਘਰ ਪੋਹਿ ਜੀਉ।। | ੯੨੯ | ਰੁਤਿ **ਹਿਮਕਰ** ਸੀਤਲ ਹਰਿ ਪ੍ਰਗਟੇ | |
| **ਹਿਮਕਰ** ਰੁਤਿ ਮਾਨ ਭਾਵਤੀ ਮਾਘ ਫਗਣ ਗੁਣਵੰਤ ਜੀਉ।। | ੯੨੯ | **ਸਿਸੀਅਰ** ਰੁਤਿ ਮਨਿ ਭਾਵਤੀ।।੭।। | ੩੬੩ |

ਲੇਖਕ ਨੇ ਦਫਤਰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਕੀਤੀ ਹੋਈ "ਪਾਠ ਭੇਦਾਂ ਦੀ ਸੂਚੀ" ਵਿਚੋਂ ਕੁਝ ਕੁ ਨਮੂਨੇ ਦੇ ਤੌਰ ਤੇ ਆਦਿ ਗ੍ਰੰਥ ਜੀ ਦਾ ਪਾਠ ਸ਼ੁਧ ਤੇ ਅਸ਼ੁਧ ਲਿਖ ਕੇ ਆਪਣੇ ਪਾਠਕਾਂ ਨੂੰ ਦਰਸਾਇਆ ਹੈ। ਜੋ ਸੱਜਣ ਆਦਿ ਗ੍ਰੰਥ ਦੇ ਬਾਰੇ ਹੋਰ ਜਾਣਕਾਰੀ ਰਖਣਾ ਚਾਹੁੰਦੇ ਹੋਣ ਕਿ ਆਦਿ ਗ੍ਰੰਥ ਜੀ ਦਾ ਪਾਠ ਕਿੰਨਾਂ ਸ਼ੁਧ ਤੇ ਅਸ਼ੁਧ ਹੈ, ਉਸ ਵਿਅਕਤੀ ਨੂੰ "ਪਾਠ ਭੇਦਾਂ ਦੀ ਸੂਚੀ" ਨਾਮ ਦਾ ਗ੍ਰੰਥ ਦਫਤਰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਤੋਂ ਮੰਗਾ ਕੇ ਪੜ੍ਹਨਾ ਚਾਹੀਦਾ ਹੈ।

ਲੇਖਕ ਨੇ ਇਸ "ਪਾਠ ਭੇਦਾਂ ਦੀ ਸੂਚੀ" ਨੂੰ ਪੜ੍ਹ ਕੇ ਇਹ ਸਿੱਟਾ ਕਢਿਆ ਹੈ ਕਿ ਸ੍ਰੀ ਸ੍ਵਾਮੀ ਹਰਿਨਾਮ ਦਾਸ ਜੀ 'ਉਦਾਸੀਨ' ਨੇ ਇਹ ਸੱਚ ਹੀ ਲਿਖਿਆ ਹੈ ਕਿ 'ਪ੍ਰੈਸ ਦੀ ਬੀੜ (ਜਿਸ ਨੂੰ ਭਾਵੇਂ ਲੋਕ ਦਮਦਮੀ ਬੀੜ ਕਹਿਣ ਯਾ ਕਰਤਾਰ ਪੁਰ ਵਾਲੀ ਬੀੜ ਆਖਣ) ਵਿਚ ਕਰੀਬ-ਕਰੀਬ ਦਸ ਹਜਾਰ ਤੋਂ ਵੀ ਵਧੀਕ ਅਸ਼ੁਧੀਆਂ ਲਈ ਬੈਠੀ ਹੈ।"

Namdhari Elibrary NamdhariElibrary@gmail.com

ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਕਰਤਾਰ ਪੁਰ ਵਾਲੀ ਬੀੜ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਨਿਗਰਾਨੀ ਹੇਠ ਨਹੀਂ ਲਿਖੀ ਗਈ ਤੇ ਨਾ ਹੀ ਸ੍ਰੀ ਦਸਮੇਸ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਹ ਬੀੜ ਆਪਣੀ ਨਿਗਰਾਨੀ ਹੇਠ ਲਿਖਵਾਈ ਹੈ।

ਸ੍ਰੀਮਾਨ ਜੀ ! ਜਦ ਤਕ ਸ਼ੁਧ ਪਾਠ ਵਾਲੀ ਬੀੜ ਸਾਨੂੰ ਨਹੀ ਮਿਲਦੀ ਤਦ ਤਕ ਦਸਮ ਗ੍ਰੰਥ ਦੀ ਤਰ੍ਹਾਂ ਆਦਿ ਗ੍ਰੰਥ ਵੀ ਲਿਖਾਰੀਆਂ ਵਲੋਂ ਹੀ ਲਿਖਿਆ ਹੋਇਆ ਮੰਨਿਆ ਜਾਵੇਗਾ। ਫਿਰ ਕੇਵਲ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਤੇ ਇਨੀ ਆਲੋਚਨਾ ਕਿਉ ਕੀਤੀ ਜਾਂਦੀ ਹੈ, ਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਲਿਖਵਾਇਆ ਹੋਇਆ ਨਹੀਂ ਹੈ।

ਕੀ ਕੋਈ ਸਿੱਖ ਵਿਦਵਾਨ ਇਹ ਦਾਵਾ ਕਰ ਸਕਦਾ ਹੈ ਕਿ ਪਰਚਲਿਤ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਪਾਸੋਂ ਇਹ ਗ੍ਰੰਥ ਲਿਖਵਾਇਆ ਸੀ, ਇਸ ਕਰਕੇ ਇਹ ਬਿਲਕੁਲ ਸ਼ੁਧ ਹੈ।

## ਸਾਰਾਂਸ

ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ! ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੰਨੀ ਅਸ਼ੁਧ ਬਾਣੀ ਹੋਣ ਕਰਕੇ ਭੀ ਪੰਥ ਵਿਚ ਪ੍ਰਮਾਣੀਕ ਮੰਨੀ ਜਾਂਦੀ ਹੈ। ਫਿਰ ਅਸੀਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਅਕਾਲ ਉਸਤਤਿ ਦੇ ਦੀਰਘ ਤ੍ਰਿਭੰਗੀ ਛੰਦ ਜੋ ਕਿ ੨੧੧ ਤੋਂ ਚਲ ਕੇ ੨੩੦ ਛੰਦ ਨਿਰੋਲ ਸ੍ਰੀ ਦੁਰਗਾ ਦੇਵੀ ਮਾਤਾ ਦੇ ਸੰਬੰਧ ਵਿਚ ਉਚਾਰਣ ਕੀਤੇ ਹੋਏ ਹਨ, ਉਹਨਾਂ ਨੂੰ ਅਸੀਂ ਕਿਉ ਨਹੀ ਪ੍ਰਮਾਣੀਕ ਮੰਨ ਸਕਦੇ।

**ਨੋਟ :- ਲਿਖਾਰੀਆਂ ਨੇ ਆਪਣੀ ਰੋਟੀ-ਰੋਜ਼ੀ ਦੇ ਖ਼ਾਤਰ ਗੁਰੂ ਸਾਹਿਬਾਂ ਦੇ ਨਾਂ ਤੇ ਬੀੜਾਂ ਪਰਚਲਿਤ ਕੀਤੀਆਂ ਹਨ। ਗੁਰੂ ਸਾਹਿਬਾਂ ਵਲੋਂ ਕੋਈ ਬੀੜ ਨਹੀ ਲਿਖੀ ਗਈ। ਇਹ ਮੇਰਾ ਦਾਵਾ ਹੈ। ਜੇਕਰ ਇੰਜ ਨਹੀ ਤਾਂ ਫਿਰ ਸ਼ੁਧ ਤੇ ਨਿਰਦੋਸ਼ ਬੀੜ ਦਾ ਦਰਸ਼ਨ ਕਰਾਉ ?**

ਭੁਲਣ ਅੰਦਰਿ ਸਭ ਕੋ, ਅਭੁਲੁ ਗੁਰੁ ਕਰਤਾਰੁ।।੮।।੧੨।।

(ਸਿਰੀ ਰਾਗ ਮਹਲਾ ੧ ਪੰਨਾ ੬੧)

Namdhari Elibrary NamdhariElibrary@gmail.com

# ਕਿਰਤਮ ਪੂਜਾ ਬਾਰੇ

ਦਫ਼ਤਰ-ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਨਵੰਬਰ ੧੯੯੦ ਈਸਵੀ ਵਿਚ ਪ੍ਰਕਾਸ਼ਤ ਹੋਣ ਵਾਲੇ 'ਗੁਰਮਤਿ ਪ੍ਰਕਾਸ਼' ਮਾਸਕ ਪੱਤ੍ਰ ਦੇ ਪੰਨੇ ੧੨੮ ਤੇ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਲਿਖਦੇ ਹਨ:-

"ਅੰਤ ਵਿਚ ਅਸੀ ਗੁਰਬਾਣੀ ਦੇ ਢੁਕਵੇਂ ਪ੍ਰਮਾਣ ਦੁਆਰਾ ਮੂਰਤੀ-ਪੂਜਾ ਅਤੇ ਬੁੱਤ-ਪੂਜਾ ਦੇ ਸੰਬੰਧ ਵਿਚ ਸਿੱਖ ਧਰਮ ਦਾ ਦ੍ਰਿਸ਼ਟੀਕੋਣ ਸਪਸ਼ਟ ਕਰਦੇ ਹਾਂ। ਸਿੱਖ ਧਰਮ ਵਿਚ ਕਿਰਤਮ ਪੂਜਾ, ਮੂਰਤੀ ਪੂਜਾ ਅਤੇ ਬੁੱਤ ਆਦਿ ਕਰਮਾਂ ਦਾ ਸਪਸ਼ਟ ਨਿਸ਼ੇਧ ਅਤੇ ਕਤਈ ਵਿਰੋਧ ਹੈ। **ਸਿੱਖ ਧਰਮ ਅਨੁਸਾਰ ਪੂਜਣ ਯੋਗ ਪਰਮੇਸ਼ਰ ਉਹ ਹੈ** ਜੋ ਆਦਿ ਤੋਂ ਹੈ, ਜੂਨਾਂ ਰਹਿਤ ਹੈ ਅਤੇ ਨਾਸ ਰਹਿਤ ਹੈ। ਹਜ਼ੂਰ ਪਿਤਾ ਜੀ ਦਾ ਫੁਰਮਾਨ ਹੈ:

ਬਿਨ ਕਰਤਾਰ ਨ ਕਿਰਤਮ ਮਾਨੋ।।
ਆਦਿ ਅਜੋਨਿ ਅਜੈ ਅਬਿਨਾਸੀ।।
ਤਿਹ ਪਰਮੇਸਰ ਜਾਨੋ।।

(ਰਾਗ ਕਲਿਆਣ ਪਾ: ੧੦)

**ਪੂਜਾ ਅਕਾਲ ਦੀ**, ਪਰਚਾ ਸ਼ਬਦ ਦਾ ਅਤੇ ਦੀਦਾਰ ਖਾਲਸੇ ਦਾ, ਖਾਲਸੇ ਦੇ ਧਾਰਮਿਕ ਵਿਧਾਨ ਦੀ ਇਹ ਆਧਾਰ ਸ਼ਿਲਾ ਹੈ।"

(ਨਵੰਬਰ ੧੯੯੦ ਗੁਰਮਤਿ ਪ੍ਰਕਾਸ਼ ਵਿਚੋਂ)

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਪਰਮਾਤਮਾ ਤੋਂ ਬਿਨਾਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਤੇ ਦਸਾਂ ਗੁਰੂ ਸਾਹਿਬਾਨ ਦੀ ਪੂਜਾ ਕਰਨੀ ਕੀ ਇਹ ਕਿਰਤਮ ਪੂਜਾ ਨਹੀ ਹੈ? ਵੇਖੋ:-

(੧) **ਗੁਰੁ ਮੇਰੀ ਪੂਜਾ** ਗੁਰੁ ਗੋਬਿੰਦੁ।।
ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ।।
ਗੁਰੁ ਮੇਰਾ ਦੇਉ ਅਲਖ ਅਭੇਉ।।
**ਸਰਬ ਪੂਜਾ ਚਰਨ ਗੁਰ ਸੇਉ**।।੧।।

(ਗੋਂਡ ਮਹਲਾ ੫. ਪੰਨਾ ੮੬੪-੧੪)

(੨) ਖਤ੍ਰੀ ਬ੍ਰਾਹਮਣੁ ਸੂਦੁ ਵੈਸ਼ ਕੋ ਜਾਪੈ ਹਰਿ ਮੰਤ੍ਰੁ ਜਪੈਨੀ।।

Namdhari Elibrary NamdhariElibrary@gmail.com

**ਗੁਰੁ ਸਤਿਗੁਰੁ ਪਾਰਬ੍ਰਹਮ ਕਰਿ ਪੂਜਹੁ**
ਨਿਤ ਸੇਵਹੁ ਦਿਨਸੁ ਸਭ ਰੇਨੀ॥੧॥

(ਬਿਲਾਵਲ ਮਹਲਾ ੪, ਪੰਨਾ ੮੦੦-੫)

(੩) ਜੋ ਗੁਰੁ ਕਉ ਜਨੁ ਪੂਜੇ ਸੇਵੇ
ਸੋ ਜਨੁ ਮੇਰੇ ਹਰਿ ਪ੍ਰਭੁ ਭਾਵੈ॥
**ਹਰਿ ਕੀ ਸੇਵਾ ਸਤਿਗੁਰੁ ਪੂਜਹੁ**
ਕਰਿ ਕਿਰਪਾ ਆਪਿ ਤਰਾਵੈ॥੨॥

(ਮਲਾਰ ਮਹਲਾ ੪, ਪੰਨਾ੧੨੬੪-੧)

(੪) ਸੋ ਸਤਿਗੁਰੁ ਸੇਵਿਹੁ ਸਾਧ ਜਨੁ
ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ॥
**ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ,**
ਜਿਨਿ ਜਗੰਨਾਥ ਜਗਦੀਸੁ ਜਪਾਇਆ॥੩॥ਪਉੜੀ ੩॥

(ਵਡਹੰਸ ਕੀ ਵਾਰ ਮਹਲਾ ੪, ਪੰਨਾ ੫੮੬-੧੬)

(੫) ਗੁਰਸਿਖਾਂ ਕੀ ਘਾਲ ਥਾਇ ਪਈ
ਜਿਨ ਹਰਿ ਨਾਮੁ ਧਿਆਵਾ॥
**ਜਿਨ ਨਾਨਕੁ ਸਤਿਗੁਰੁ ਪੂਜਿਆ**
ਤਿਨ ਹਰਿ ਪੂਜ ਕਰਾਵਾ॥੨॥

(ਆਸਾ ਛੰਤ ਮਹਲਾ ੪, ਪੰਨਾ ੪੫੦-੧੮)

(੬) **ਜੋ ਚਿਤੁ ਲਾਇ ਪੂਜੇ 'ਗੁਰਮੂਰਤਿ'**
ਸੋ ਮਨ ਇਛੇ ਫਲ ਪਾਵੈ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ
ਤਿਸੁ ਕਰਤਾ ਮਾਰ ਦਿਵਾਵੈ॥੧॥
ਗਉੜੀ ਕੀ ਵਾਰ ਮਹਲਾ ੪ ਪਉੜੀ ੮ (ਸਲੋਕ ਮ:੪, ਪੰਨਾ ੩੦੩-੧੨)

(੭) **ਪੂਜਹੁ ਗੁਰ ਕੇ ਪੈਰ** ਦੁਰਮਤਿ ਜਾਇ ਜਰਿ॥
ਸਾਧ ਜਨਾ ਕੈ ਸੰਗਿ ਭਵਜਲੁ ਬਿਖਮ ਤਰਿ॥ਪਉੜੀ ੬॥

(ਗੂਜਰੀ ਕੀ ਵਾਰ ਮਹਲਾ ੫ ਪੰਨਾ ੫੧੯-੧੨)

(੮) ਮੇਰੇ ਮਨ ਹਰਿ ਹਰਿ ਗੁਣ ਕਹੁ ਰੇ॥
**ਸਤਿਗੁਰੁ ਕੇ ਚਰਨ ਧੋਇ ਧੋਇ ਪੂਜਹੁ**
ਇਨੁ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ॥ਰਹਾਉ॥੨॥

(ਕਿਦਾਰਾ ਮਹਲਾ ੪, ਪੰਨਾ ੧੧੧੮-੯)

Namdhari Elibrary NamdhariElibrary@gmail.com

(੯) ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ।।
**ਸੇਵਾ ਪੂਜਾ ਕਰਉ ਤਿਸ ਮੂਰਤਿ ਕੀ**
ਨਾਨਕ ਤਿਸ ਪਗ ਚਾਟੈ।।੫।।

(ਗਉੜੀ ਮਹਲਾ ੫ ਪੰਨਾ ੨੦੮-੯)

ਸ੍ਰੀਮਾਨ ਜੀ ! ਉਪ੍ਰੋਕਤ ਗੁਰਪ੍ਰਮਾਣਾਂ ਤੋਂ ਸਿੱਖ ਧਰਮ ਵਿਚ ਕਿਰਤਮ ਪੂਜਾ ਕਰਨ ਦਾ ਵਿਧਾਨ ਹੈ-। ਫਿਰ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਕਿਵੇਂ ਮਨਮਤ ਹੈ? ਇਥੇ ਹੀ ਬਸ ਨਹੀਂ।

**ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ** ! ਇਹ ਆਪ ਜੀ ਨੂੰ ਭੁਲੇਖਾ ਲਗਾ ਹੈ ਕਿ ਹਿੰਦੂ ਪੱਥਰ ਪੂਜਕ ਹਨ। ਜਿਸ ਤਰ੍ਹਾਂ ਆਪ ਜੀ ਨੇ 'ਗੁਰਮਤਿ ਪ੍ਰਕਾਸ਼' ਮਾਸਕ ਪੱਤ੍ਰ ਨਵੰਬਰ ੧੯੯੦ ਈਸਵੀ ਦੇ ਪੰਨੇ ੧੨੯ ਤੇ ਲਿਖਿਆ ਹੈ। :-

''**ਪੱਥਰ ਪੂਜ ਹਿੰਦੂ ਅਰੰਭ ਤੋਂ ਹੀ ਕੁਰਾਹੇ ਪਿਆ ਹੋਇਆ ਹੈ।** ਗੁਰਬਾਣੀ ਵਿਚ ਉਸ ਨੂੰ ਅੰਨ੍ਹਾਂ ਗੂੰਗਾ ਅਤੇ ਮਹਾਂ ਅਗਿਆਨੀ ਦੱਸਿਆ ਹੈ ਜਿਸ ਨੂੰ ਆਪਣੇ ਇਸ਼ਟ ਬਾਰੇ ਉਕਾ ਹੀ ਜਾਣਕਾਰੀ ਨਹੀਂ। ਉਸ ਨੂੰ ਇਹ ਸਮਝ ਵੀ ਨਹੀਂ ਕਿ ਆਪ ਡੁੱਬਣ ਵਾਲਾ ਪੱਥਰ ਉਸ ਦਾ ਪਾਰ ਉਤਾਰਾ ਕਿਵੇਂ ਕਰ ਸਕਦਾ ਹੈ। ਗੁਰਵਾਕ ਹੈ:-

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ।।ਨਾਰਦਿ ਕਹਿਆ ਸਿ ਪੂਜ ਕਰਾਂਹੀ।।
ਅੰਧੇ ਗੁੰਗੇ ਅੰਧ ਅੰਧਾਰੁ।।ਪਾਥਰੁ ਲੇ ਪੂਜਹਿ ਮੁਗਧ ਗਵਾਰ।।
ਓਹਿ ਜਾ ਆਪਿ ਡੁਬੇ।।ਤੁਮ ਕਹਾ ਤਰਣ ਹਾਰੁ।।

(ਬਿਹਾਗੜਾ ਮਹਲਾ ੧, ਪੰਨਾ ੫੫੬)

ਕਬੀਰ ਸਾਹਿਬ ਦਾ ਫੁਰਮਾਣ ਹੈ:-

ਬੁਤ ਪੂਜਿ ਪੂਜਿ ਹਿੰਦੂ ਮੂਏ।। ਤੁਰਕ ਮੂਏ ਸਿਰੁ ਨਾਈ।।
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹ ਨ ਪਾਈ।।

(ਸੋਰਠਿ ਕਬੀਰ ਜੀ, ਪੰਨਾਂ ੬੫੪)

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ।।
ਦੇਖਾ ਦੇਖੀ ਸ੍ਵਾਂਗ ਧਰਿ ਭੂਲੇ ਭਟਕਾ ਖਾਹਿ।।੧੩੫।।
ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ।।
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ।।੧੩੬।।

(ਸਲੋਕ ਕਬੀਰ ਜੀ, ਪੰਨਾਂ ੧੩੭੧)

Namdhari Elibrary NamdhariElibrary@gmail.com

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ-

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।।
ਪਾਹਣ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।।੬।।

(ਸੋਰਠ ਮਹਲਾ ੧, ਪੰਨਾ ੬੩੭)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ-

ਜੋ ਪਾਥਰ ਕਉ ਕਹਤੇ ਦੇਵ।। ਤਾ ਕੀ ਬਿਰਥਾ ਹੋਵੈ ਸੇਵ।।
ਜੋ ਪਾਥਰ ਕੀ ਪਾਂਈ ਪਾਇ।। ਤਿਸ ਕੀ ਘਾਲ ਅਜਾਂਈ ਜਾਇ।।੧।।
ਠਾਕੁਰੁ ਹਮਰਾ ਸਦ ਬੋਲੰਤਾ।।
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ।।੧।।ਰਹਾਉ।।
ਅੰਤਰਿ ਦੇਉ ਨ ਜਾਨੈ ਅੰਧੁ।। ਭ੍ਰਮ ਕਾ ਮੋਹਿਆ ਪਾਵੈ ਫੰਧੁ।।
ਨ ਪਾਥਰੁ ਬੋਲੈ ਨਾ ਕਿਛੁ ਦੇਇ।। ਫੋਕਟ ਕਰਮ ਨਿਹਫਲ ਹੈ ਸੇਵ।।੨।।

(ਭੈਰਉ ਮਹਲਾ ੫, ਪੰਨਾ ੧੧੬੦)

ਸ੍ਰੀ ਗੁਰੂ ਅਰਜਨ ਦੇਵ ਜੀ ਪੱਥਰ ਪੂਜ ਨੂੰ ਪਾਣੀ ਰਿੜਕਣ ਵਾਲਾ ਸਾਕਤ, ਗੁਨਾਹਗਾਰ ਅਤੇ ਲੂਣ ਹਰਾਮੀ ਘੋਸ਼ਿਤ ਕਰਦੇ ਹਨ। ਫੁਰਮਾਣ ਹੈ:-

ਭਰਮੇ ਭੂਲਾ ਸਾਕਤੁ ਫਿਰਤਾ।।
ਨੀਰੁ ਬਿਰੋਲੈ ਖਪਿ ਖਪਿ ਮਰਤਾ।।੧।।ਰਹਾਉ।।
ਜਿਸੁ ਪਾਹਣ ਕਉ ਠਾਕੁਰੁ ਕਹਤਾ।।
ਓਹੁ ਪਾਹਣੁ ਲੈ ਉਸ ਕਉ ਡੁਬਤਾ।।੨।।
ਗੁਨਹਗਾਰ ਲੂਣ ਹਰਾਮੀ।।
ਪਾਹਣ ਨਾਵ ਨ ਪਾਰਿ ਗਿਰਾਮੀ।।੩।।
ਗੁਰ ਮਿਲਿ ਨਾਨਕ ਠਾਕੁਰੁ ਜਾਤਾ।।
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ।।੪।।

(ਸੂਹੀ ਮਹਲਾ ੫, ਪੰਨਾ ੭੩੯)

ਭਗਤ ਨਾਮ ਦੇਵ ਜੀ ਦਾ ਕਥਨ ਹੈ,

ਏਕੈ ਪਾਥਰ ਕੀਜੈ ਭਾਉ।। ਦੂਜੈ ਪਾਥਰ ਧਰੀਐ ਪਾਉ।।
ਜੇ ਓਹੁ ਦੇਉ ਤ ਓਹੁ ਭੀ ਦੇਵਾ।।
ਕਹਿ ਨਾਮਦੇਉ ਹਮ ਹਰਿ ਕੀ ਸੇਵਾ।।੪।।

(ਗੂਜਰੀ ਨਾਮ ਦੇਵ ਜੀ, ਪੰਨਾ ੫੨੫)

ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜਿਸ ਸ੍ਰੀ ਆਦਿ ਗ੍ਰੰਥ

Namdhari Elibrary NamdhariElibrary@gmail.com

ਸਾਹਿਬ ਜੀ ਵਿਚੋਂ ਆਪ ਜੀ ਨੇ ਉਪ੍ਰੋਕਤ ਪ੍ਰਮਾਣਾਂ ਨੂੰ ਆਧਾਰ ਬਣਾਇਆ ਹੈ, ਓਹ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਵਲੋਂ ਲਿਖਵਾਇਆ ਹੋਇਆ ਹੀ ਸਿਧ ਨਹੀਂ ਹੁੰਦਾ।

ਜੇ ਕਰ ਇਸ ਵਿਚ ਆਪ ਜੀ ਤੇ ਹੋਰ ਅਧੁਨਿਕ ਸਿੱਖ ਵਿਦਵਾਨਾਂ ਨੂੰ ਕਿਸੇ ਕਿਸਮ ਦਾ ਕੋਈ ਇਤਰਾਜ ਹੋਵੇ ਤਾਂ, ਫਿਰ ਓਹ ਬੀੜ (ਸ੍ਰੀ ਆਦਿ ਗ੍ਰੰਥ ਜੀ) ਕਿਥੇ ਹੈ ਜੋ ਅਸ਼ੁਧੀਆਂ ਤੋਂ ਰਹਿਤ ਹੋਵੇ? ਕਿਉਂਕਿ ਗੁਰੂ ਸਾਹਿਬਾਂ ਵਲੋਂ ਜੋ ਬੀੜ ਲਿਖਵਾਈ ਗਈ ਹੋਵੇਗੀ, ਓਹ ਕਦੀ ਵੀ ਅਸ਼ੁਧ ਨਹੀਂ ਹੋ ਸਕਦੀ। ਜਿਵੇਂ ਕਿ:

ਭੁਲਣ ਅੰਦਰਿ ਸਭ ਕੋ, ਅਭੁਲੁ ਗੁਰੂ ਕਰਤਾਰ।।੮।।

(ਸਿਰੀ ਰਾਗ ਮਹਲਾ ੧, ਪੰਨਾ ੬੧-੭)

ਇਸ ਕਰਕੇ ਇਹ ਪ੍ਰਚਲਿਤ ਸ੍ਰੀ ਆਦਿ ਗ੍ਰੰਥ ਜੋ ਹੈ, ਇਹ ਗੁਰੂ ਸਾਹਿਬਾਨ ਦੀ ਨਿਗਰਾਨੀ ਹੇਠ ਲਿਖਵਾਇਆ ਹੋਇਆ ਨਹੀਂ ਹੈ। ਬਲਕਿ ਲਿਖਾਰੀਆਂ ਨੇ ਆਪਣੀ ਤੁੱਛ ਬੁੱਧੀ ਅਨੁਸਾਰ ਲਿਖਿਆ ਹੈ। ਇਸ ਕਰਕੇ ਇਹ ਬੀੜ ਪ੍ਰਮਾਣੀਕ ਨਹੀਂ ਹੈ।

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਇਹ ਆਪ ਜੀ ਦਾ ਲਿਖਣਾ ਮਿਥਿਆ ਵਾਦ ਹੀ ਹੈ ਕਿ- **''ਪੱਥਰ ਪੂਜ ਹਿੰਦੂ ਅਰੰਭ ਤੋਂ ਹੀ ਕੁਰਾਹੇ ਪਿਆ ਹੋਇਆ ਹੈ।''**

ਜੇਕਰ ਇੰਜ ਨਹੀਂ ਤਾਂ ਫਿਰ ਆਪ ਜੀ ਇਕ ਦੋ ਘੰਟੇ ਲਈ ਕਿਸੇ ਹਿੰਦੂ ਮੰਦਰ ਵਿਚ ਜਾਕੇ ਬੈਠ ਕੇ ਵੇਖੋ ਕਿ ਹਿੰਦੂ ਪੱਥਰ ਦੇ ਪੁਜਾਰੀ ਹਨ ਕਿ ਅਵਤਾਰ, ਗੁਰੂ ਤੇ ਦੇਵਤਿਆਂ ਦੇ ਪੂਜਕ ਹਨ। ਜਿਸ ਦਾ ਸਪਸ਼ਟੀਕਰਣ ਇਸ ਤਰ੍ਹਾਂ ਹੈ - ਜਿਸ ਮੰਦਰ ਵਿਚ ਤੁਸਾਂ ਨੇ ਜਾਣਾ ਹੈ, ਉਸ ਮੰਦਰ ਦੇ ਵਿਚ ਜੋ ਮੂਰਤੀ ਅਸਥਾਪਨ ਹੋਈ-ਹੋਈ ਹੈ, ਉਸ ਦੇ ਕੋਲ ਇਕ ਮੂਰਤੀ ਦੇ ਬਰਾਬਰ ਦਾ ਲੰਬਾ, ਚੌੜਾ ਤੇ ਮੋਟਾ ਇਕ ਪੱਥਰ ਲਿਆ ਕੇ ਦੋ ਤਿੰਨ ਫੁੱਟ ਤੇ ਦੂਰ ਰੱਖ ਦਿਉ ਤੇ ਬੈਠ ਜਾਓ ਤੇ ਆਪਣੇ ਵਿਚਾਰਾਂ ਦਾ ਉਤੱਰ ਲਵੋ- ਕੀ ਕੋਈ ਹਿੰਦੂ ਭਾਈ ਤੁਹਾਡੇ ਰੱਖੇ ਹੋਏ ਪੱਥਰ ਨੂੰ ਮੱਥਾ ਟੇਕਦਾ ਹੈ, ਕਿ ਨਹੀਂ। ਸ੍ਰੀ ਪ੍ਰਿੰਸੀਪਲ ਜੀ ! ਜੇਕਰ ਤੁਹਾਡੇ ਰੱਖੇ ਹੋਏ ਪੱਥਰ ਨੂੰ ਇਕ ਵੀ ਹਿੰਦੂ ਮੱਥਾ ਟੇਕਦਾ ਹੈ, ਤਾਂ ਤੁਸੀ ਬਿਲਕੁਲ ਸੱਚੇ ਹੋ ਤੇ ਤੁਹਾਡਾ ਇਹ ਲਿਖਣਾ ਬਿਲਕੁਲ ਠੀਕ ਹੈ ਕਿ ਹਿੰਦੂ ਪੱਥਰ ਦੇ ਪੁਜਾਰੀ ਹਨ। ਜੇਕਰ ਆਪ ਜੀ ਦੇ ਰੱਖੇ ਹੋਏ ਪੱਥਰ ਨੂੰ ਕੋਈ ਵੀ ਹਿੰਦੂ ਮੱਥਾ ਨਹੀਂ ਟੇਕਦਾ ਤਾਂ ਫਿਰ ਆਪ ਜੀ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਹਿੰਦੂ ਲੋਕ

Namdhari Elibrary NamdhariElibrary@gmail.com

ਪੱਥਰ ਦੀ ਪੂਜਾ ਅਰਚਾ ਨਹੀਂ ਕਰਦੇ। ਇਸ ਤੋਂ ਆਪ ਜੀ ਦਾ ਇਹ ਲਿਖਣਾ ਗਲਤ ਸਾਬਤ ਹੋ ਜਾਵੇਗਾ ਕਿ –

''ਪੱਥਰ ਪੂਜ ਹਿੰਦੂ ਅਰੰਭ ਤੋਂ ਹੀ ਕੁਰਾਹੇ ਪਿਆ ਹੋਇਆ ਹੈ।''

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਹਿੰਦੂਆਂ ਨੇ ਪੱਥਰ ਦੀ ਘੜੀ ਹੋਈ ਮੂਰਤੀ ਦੀ ਪੂਜਾ ਕਰਨੀ ਤੇ ਸਿੱਖਾਂ ਨੇ ਕਾਗਜਾਂ ਦੇ ਬਣਾਏ ਹੋਏ ਸ੍ਰੀ ਆਦਿ ਗ੍ਰੰਥ ਦੀ ਪੂਜਾ ਕਰਨੀ ਇਕੋ ਹੀ ਗੱਲ ਹੈ। ਕਿਉਂ ਕਿ ਪੱਥਰ ਤੇ ਕਾਗਜ ਦੋਵੇਂ ਹੀ ਜੜ ਵਸਤੂ ਹਨ, ਚੇਤਨ ਨਹੀਂ। ਜੇਕਰ ਆਧੁਨਿਕ ਸਿੱਖ ਵਿਦਵਾਨਾਂ ਵਲੋਂ ਇਹ ਕਹਿਆ ਜਾਏ ਕਿ – ਸਿੱਖ ਕਾਗਜ, ਗੱਤੇ ਤੇ ਸਿਆਹੀ ਦੇ ਪੁਜਾਰੀ ਨਹੀ ਬਲਕਿ ਉਹਨਾਂ ਕਾਗਜਾਂ ਤੇ ਗੁਰਬਾਣੀ ਲਿਖੀ ਹੋਈ ਹੈ, ਇਸ ਕਰਕੇ ਅਸੀ ਗੁਰਬਾਣੀ ਦੀ ਪੂਜਾ-ਅਰਚਾ ਕਰਦੇ ਹਾਂ, ਕਾਗਜ ਆਦਿਕ ਦੇ ਪੁਜਾਰੀ ਨਹੀ ਹਾਂ।

**ਲੇਖਕ ਵਲੋਂ** :- ਜੇਕਰ ਇੰਜ ਹੀ ਮੰਨ ਲਈਏ ਤਾਂ ਤੁਹਾਡੇ ਕਾਗਜ ਦੇ ਬਣੇ ਹੋਏ ਸ੍ਰੀ ਆਦਿ ਗ੍ਰੰਥ ਜੀ ਦੀ ਕੋਈ ਵਿਅਕਤੀ ਕਿਸੇ ਕਿਸਮ ਦੀ ਬੇਅਦਬੀ ਕਰਦਾ ਹੈ, ਉਸ ਵੇਲੇ ਸਾਰੇ ਸਿੱਖ ਪੰਥ ਵਿਚ ਹਲਚਲੀ ਕਿਉਂ ਮੱਚ ਜਾਂਦੀ ਹੈ? ਸ੍ਰੀਮਾਨ ਜੀ ! ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਪੰਥ ਵੀ ਪੱਥਰ ਮੂਰਤੀ ਜੜ ਦੀ ਤਰ੍ਹਾਂ ਜੜ ਰੂਪ ਕਾਗਜਾਂ ਦਾ ਬਣਾਇਆ ਹੋਇਆ ਸ੍ਰੀ ਆਦਿ ਗ੍ਰੰਥ ਜੀ ਦੀ ਪੂਜਾ-ਅਰਚਾ ਕਰਦੇ ਹਨ। ਜੋ ਕਿ ਮੂਰਤੀ ਦੇ ਤੁੱਲ ਹੀ ਹੈ। ਕਿਉਂਕਿ ਨਿਰਾਕਾਰ-ਨਿਰਗੁਣ ਬ੍ਰਹਮ ਦੀ ਪੂਜਾ ਅਰਚਾ ਹੋ ਹੀ ਨਹੀਂ ਸਕਦੀ। ਜਿਵੇਂ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ।

ਧੂਪ ਦੀਪ ਨਈ ਬੇਦਹਿ ਬਾਸਾ।।
ਕੈਸੇ ਪੂਜ ਕਰਹਿ ਤੇਰੀ ਦਾਸਾ।।੩।।
ਤਨੁ ਮਨੁ ਅਰਪਉ ਪੂਜ ਚਰਾਵਉ।।
ਗੁਰ ਪਰਸਾਦਿ ਨਿਰੰਜਨ ਪਾਵਉ।।੪।।
ਪੂਜਾ ਅਰਚਾ ਆਹਿ ਨ ਤੋਰੀ।।
ਕਹਿ ਰਵਿਦਾਸ ਕਵਨ ਗਤਿ ਮੋਰੀ।।੫।।੧।।

(ਗੂਜਰੀ ਸ੍ਰੀ ਰਵਿਦਾਸ ਜੀ ਪੰਨਾ ੫੨੫-੧੩)

ਸ੍ਰੀਮਾਨ ਜੀ ! ਜਿਸ ਵਕਤ ਪੱਥਰ (ਮੂਰਤੀ) ਦੀ ਪੂਜਾ ਕੀਤੀ ਜਾਂਦੀ ਆਪ ਜੀ ਨੂੰ ਭਾਸਦੀ ਹੈ, ਉਸ ਵਕਤ ਇਹ ਸ਼ਬਦ ਕਦੀ ਨਹੀਂ ਸੁਣੋਂਗੇ ਕਿ, ਹੇ ਮੂਰਤੀ ਤੈਨੂੰ ਕਿਸੇ ਚੰਗੇ ਕਾਰੀਗਰਾਂ ਨੇ ਘੜਿਆ ਹੈ, ਜਾਂ ਤੂੰ ਸੋਹਣੇ ਸੰਗਮਰਮਰ ਦੀ ਬਣੀ ਹੋਈ ਹੈਂ,ਜਾਂ ਕਾਲੇ ਪੱਥਰ ਦੀ ਹੈਂ, ਅਥਵਾ ਤੇਰੀ ਕੀਮਤ ਪੰਜ ਹਜਾਰ

Namdhari Elibrary NamdhariElibrary@gmail.com

ਰੁਪਈਆਂ ਦੀ ਪਈ ਹੈ, ਜਾਂ ਤੂੰ ਬਹੁਤ ਹੌਲੀ ਹੈਂ ਜਾਂ ਤੂੰ ਬਹੁਤ ਭਾਰੀ ਹੈ ਇਤਿਆਦਿਕ ਪੱਥਰ ਦੇ ਕੋਈ ਵੀ ਗੁਣ ਨਹੀਂ ਕਿਸੇ ਨੇ ਵੀ ਕਦੀ ਗਾਏ ਤਾਂ **ਫਿਰ ਗੁਰੂ ਜੀ ਨੇ ਯਾ ਕਬੀਰ ਜੀ ਨੇ ਇਹ ਕਿਵੇਂ ਨਿਸ਼ਚਾ ਕਰ ਲਿਆ ਕਿ ਹਿੰਦੂ ਲੋਕ ਪੱਥਰ ਦੇ ਹੀ ਪੁਜਾਰੀ ਹਨ**, ਬਲਕਿ ਪੂਜਾ ਸਮੇਂ ਇਹੋ ਸਬਦ ਕਹੇ ਜਾਂਦੇ ਹਨ ਕਿ ਹੇ ਭਗਵਾਨ ਆਪ ਕੋ ਭੋਗ ਲਗੇ, ਜਾਂ ਹੇ ਭਗਵਾਨ ਪਾਰਬ੍ਰਹਮ ਪਰਮੇਸ਼ੁਰ ਅੰਤਰਜਾਮ ਜੀ ਆਪ ਕੇ ਆਗੇ ਪ੍ਰਾਰਥਨਾ ਹੈ ਅਥਵਾ ਧੂਪ ਦੀਪ ਸਮਰਪਯਾਮੀ ਸ੍ਰੀ ਵਸਣਵੇ ਨਮ: ਤਥਾ ਆਰਤੀ ਵਿਚ ਵੀ ਕੋਈ ਅਜਿਹਾ ਸ਼ਬਦ ਨਹੀ ਕਿਹਾ ਜਾਂਦਾ ਜੋ ਪੱਥਰ ਦੀ ਸਿਫਤ ਕਰਦਾ ਹੋਵੇ। ਪਰ ਆਰਤੀ ਵਿਚ ਹਰ ਰੋਜ ਇਹ ਕਿਹਾ ਜਾਂਦਾ ਹੈ ਕਿ :-

"ਕਿਸ ਬਿਧ ਮਿਲੋ ਗੋਸਾਈ ਤੁਮਕੋ ਮੈ ਕੁਮਤੀ"

ਸ੍ਰੀਮਾਨ ਜੀ ! ਮੂਰਤੀ ਪੱਥਰ ਦੇ ਸਾਹਮਣੇ ਹੀ ਖੜ੍ਹੀ ਹੈ ਉਸ ਨੂੰ ਮਿਲਣਾ ਕੋਈ ਕਠਿਨ ਨਹੀ ਤਾਂ ਤੇ ਹਿੰਦੂ ਸਾਹਮਣੇ ਖੜ੍ਹੀ ਪੱਥਰ ਦੀ ਮੂਰਤੀ ਦੇ ਹੀ ਪੁਜਾਰੀ ਨਹੀਂ ਸਿੱਧ ਹੁੰਦੇ ਪਰੰਤੂ ਉਸ ਤੋਂ ਅਲਗ ਕਿਸੇ ਹੋਰ ਚੇਤਨ, ਗੁਰੂ, ਦੇਵਤਾ, ਅਵਤਾਰ ਪਰਮਾਤਮਾ ਦੇ ਪੁਜਾਰੀ ਹਨ, ਤਾਂ ਤੇ ਸਾਰੀ ਪੂਜਾ ਵਿਚ ਉਸੇ ਗੁਰੂ, ਅਵਤਾਰ, ਪਰਮਾਤਮਾ ਦੀ ਹੀ ਉਪਮਾ ਕਰਦੇ ਹਨ। ਜਿਸ ਗੁਰੂ, ਅਵਤਾਰ, ਪਰਮਾਤਮਾ ਦੇ ਸਰੂਪ ਦੀ ਓਹ ਮੂਰਤੀ ਨਿਸ਼ਚੇ ਕੀਤੀ ਹੋਈ ਹੋਵੇ, ਤਾਂ ਫਿਰ ਪਤਾ ਨਹੀ ਉਹ ਕੀ ਵੇਖ ਕੇ ਗੁਰੂ ਜੀ ਤੇ ਕਬੀਰ ਜੀ ਇਹ ਅਰਥ ਸਮਝ ਰਹੇ ਹਨ ਕਿ ਹਿੰਦੂ ਪੱਥਰ ਦੇ ਪੁਜਾਰੀ ਹਨ।

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਹਿੰਦੂ ਲੋਕ ਕੇਵਲ ਪੱਥਰ ਦੇ ਹੀ ਪੁਜਾਰੀ ਹੁੰਦੇ ਤਾਂ ਫਿਰ ਜਿਹੜੇ ਸ਼ਰਧਾਲੂ ਭਗਤ ਗੰਗੋਤ੍ਰੀ ਵਿਚੋਂ ਗੰਗਾ ਜਲ ਲੈਂਕੇ ਸੈਂਕੜੇ ਮੀਲਾਂ ਦੇ ਪੈਦਲ ਸਫਰ ਕਰਕੇ ਫਿਰ ਰਾਮੇਸ਼ਵਰ ਜੀ ਜਾਕੇ ਉਹ ਗੰਗਾ ਜਲ ਚੜ੍ਹਾਂਉਂਦੇ ਹਨ, ਕਿਆ ਉਹਨਾਂ ਨੂੰ ਗੰਗੋਤ੍ਰੀ ਵਿਚੋ ਆਉਦਿਆਂ ਹੋਇਆਂ ਰਸਤੇ ਵਿਚ ਕੋਈ ਪੱਥਰ ਨਹੀਂ ਸੀ ਮਿਲਿਆ ਜਿਸ ਉਤੇ ਉਹ ਗੰਗਾ ਜਲ ਚੜ੍ਹਾ ਦਿੰਦੇ, ਤਾਂ ਇਤਨੇ ਮੀਲਾਂ ਦੀ ਪੈਦਲ ਯਾਤਰਾ ਤੋਂ ਬਚ ਜਾਂਦੇ, ਜਦ ਉਹ ਗੰਗੋਤ੍ਰੀ ਵਿਚੋਂ ਚਲ ਕੇ ਹਰਦੁਆਰ ਤਕ ਪੱਥਰ (ਪਹਾੜਾਂ) ਵਿਚ ਹੀ ਸਫਰ ਕਰਦੇ ਆ ਰਹੇ ਹਨ ਤਾਂ ਸਾਫ ਸਿੱਧ ਹੁੰਦਾ ਹੈ ਕਿ ਉਹ ਪੱਥਰ ਦੇ ਪੁਜਾਰੀ ਨਹੀ, ਕਿਉ ਸਾਖਿਆਤ ਰਾਮੇਸ਼ਵਰ ਜੀ ਦੇ ਹੀ ਪੁਜਾਰੀ ਹਨ:- ਦੇਖੋ ਤੁਲਸੀ ਦਾਸ ਜੀ ਦੀ ਰਾਮਾਇਣ ਵਿਚ ਲਿਖਿਆ ਹੈ :

ਜੋ ਰਾਮੇਸੁਰ ਦਰਸਨੁ ਕਰਿ ਹਹਿੰ।।

Namdhari Elibrary NamdhariElibrary@gmail.com

ਤੇ ਤਨੁ ਤਜਿਮਮ ਲੋਕ ਸਿਧਰਿ ਹਹਿੰ।।
ਜੋ ਗੰਗਾ ਜਲੁ ਆਨਿ ਚਢਾਇਹਿੰ।
ਸੋ ਸਾਜੁਜਯ ਮੁਕਤਿ ਨਰ ਪਾਇਹਿੰ।।੧।।

(ਸ੍ਰੀ ਰਾਮ ਚਰਿਤ ਮਾਨਸ (ਲੰਕਾ ਕਾਂਡ) ਪੰਨਾ ੬੬੮)

ਇਸ ਭਾਵਨਾ ਦੇ ਆਧਾਰ ਤੇ ਹੀ ਉਹ ਲੋਕ ਸ੍ਰੀ ਰਾਮੇਸ਼ਵਰ ਪਹੁੰਚਦੇ ਹਨ, ਜਦ ਉਹਨਾਂ ਦੀ ਭਾਵਨਾ ਵਿਚ ਪੱਥਰ ਨਹੀ, ਕੇਵਲ ਗੁਰੂ, ਅਵਤਾਰ, ਦੇਵਤਾ ਹੀ ਹੈ ਤਾਂ ਉਹਨਾਂ ਨੂੰ ਪੱਥਰ ਦੇ ਪੁਜਾਰੀ ਕਹਿਣਾ ਹੀ ਅਨੁਚਿਤ ਹੈ।

ਸ੍ਰੀਮਾਨ ਪ੍ਰਿੰਸੀਪਲ ਜੀ ! ਇਸੇਤਰ੍ਹਾਂ ਹੀ ਚਾਣਕਯ ਨੀਤੀ, ਅਧਯਾਯ ਅਠਵਾਂ ਦੇ ਸਲੋਕ ੧੨ ਵਿਚ ਵੀ ਲਿਖਿਆ ਹੈ:-

ਨ ਦੇਵੋ ਵਿਵਧਤੇ ਕਾਸਠੇ ਨ ਪਾਸਾਣੇ ਨ ਮ੍ਰਤਮਯ।
ਭਾਵੇਹਿ ਵਿਵਧਤੇ ਦੇਵਸਤਸਮਾਦ ਭਾਵੌਂ ਹਿ ਕਾਰਣਮ੍।।੧੨।।

(ਚਾਣਕਯ ਨੀਤੀ, ਅਧਯਾਯ ੮ ਸਲੋਕ ੧੨ ਵਾਂ)

**ਅਰਥ** :- ਦੇਵਤਾ ਨ ਤਾਂ ਲਕੜੀ ਵਿਚ ਹੈ, ਨ ਪੱਥਰ ਵਿਚ ਨ ਮਿੱਟੀ ਦੀ ਮੂਰਤੀ ਵਿਚ ਹੈ, ਉਹ ਨਿਸ਼ਚਯ ਹੈ ਕਿ ਦੇਵਤਾ ਭਾਵ (ਪ੍ਰੇਮ) ਵਿਚ ਰਹਿੰਦੇ ਹਨ, ਤੇ ਭਾਵ ਹੀ ਸਭ ਦਾ ਕਰਣ ਹੈ।੧੨। ਇਸੇ ਤਰ੍ਹਾਂ ਗੁਰਬਾਣੀ ਵਿਚ ਵੀ ਫੁਰਮਾਇਆ ਹੈ। ਵੇਖੋ:-

**ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ।।**
ਕਹੈ ਰਵਿਦਾਸ ਇਕ ਬੇਨਤੀ ਹਰਿ ਸਿਉ
ਪੈਜ ਰਾਖਹੁ ਰਾਜਾ ਰਾਮ ਮੇਰੀ।।੨।।੨।।

(ਧਨਾਸਰੀ ਸ੍ਰੀ ਰਵਿਦਾਸ ਜੀ ਪੰਨਾ ੬੯੪)

Namdhari Elibrary NamdhariElibrary@gmail.com

## ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ਦੀ
## (ਜਾਹਲ ਸਾਜੀ)

ਪਿਆਰੇ ਸੱਜਣੋਂ ! ਲੇਖਕ ਨੇ ਸੰਨ ੧੯੮੯ ਈਸਵੀ ਵਿਚ 'ਹਮ ਹਿੰਦੂ ਹੈਂ' ਨਾਮ ਦਾ ਇਕ ਗ੍ਰੰਥ ਪ੍ਰਕਾਸ਼ਤ ਕਰਵਾਇਆ ਸੀ, ਜਿਸ ਦੇ ਪੰਨਾਂ ਪ੨ ਤੇ ੩੩ ਸਵੈਯੇ ਦਾ ਦਸਵਾਂ ਸਵੈਯਾ ਨੰਬਰ ੭ ਇਹ ਲਿਖਿਆ ਸੀ। ਵੇਖੋ:-

ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿੱਧ ਸਮਾਧਿ ਸਬੈ ਕਰਿ ਹਾਰੇ।।
ਸਿੰਮ੍ਰਿਤ ਸਾਸਤ੍ਰ ਬੇਦ ਸਬੈ ਬਹੁ ਭਾਂਤਿ ਪੁਰਾਨ ਬਿਚਾਰ ਬਿਚਾਰੇ।।
ਆਦਿ ਅਨਾਦਿ ਅਗਾਧਿ ਕਥਾ **ਧ੍ਰੂਅ** ਸੇ **ਪ੍ਰਹਿਲਾਦਿ ਅਜਾਮਿਲ** ਤਾਰੇ।।
ਨਾਮ ਉਚਾਰਿ ਤਰੀ **ਗਨਿਕਾ ਸੋਈ ਨਾਮ ਅਧਾਰ ਬਿਚਾਰ ਹਮਾਰੋ**।੧੦।।

(੩੩ ਸਵੈਯੇ ਵਿਚੋਂ ਪੰਨਾ ੭੧੩)

ਇਸ ਪ੍ਰਮਾਣ ਦੁਆਰਾ ਇਹ ਸਿੱਧ ਕੀਤਾ ਸੀ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦੇ ਨਾਮ ਦਾ ਅਧਾਰ, ਆਸਰਾ-ਸਹਾਰਾ ਲੈ ਰਹੇ ਹਨ। ਪਰ-

ਪ੍ਰਿੰਸੀਪਲ ਲਾਭ ਸਿੰਘ ਜੀ ਇਸ ਉਪ੍ਰਕਤ ਸਵੈਯੇ ਦੀ ਪਹਿਲੀ ਤੁਕ ਦਾ ਅਧਾਰ ਲੈ ਕੇ ਆਪਣਾ ਮਤਲਬ ਸਾਧ ਰਹੇ ਹਨ। ਵੇਖੋ:-

'ਗੁਰਮਤਿ ਪ੍ਰਕਾਸ਼' ਜੂਨ ੧੯੯੨ ਈਸਵੀ ਦੇ ਪੰਨਾ ੧੧੫ ਤੇ ਸ੍ਰੀਮਾਨ ਪ੍ਰਿੰਸੀਪਲ ਜੀ ਲਿਖਦੇ ਹਨ:-

"ਰਾਜੇਂਦਰ ਸਿਹੁੰ ਨਿਰਾਲਾ ਨੇ ਤੇਤੀ ਸਵਈਆਂ ਵਿਚੋਂ ਦਸਵੇਂ ਸਵਈਏ ਦਾ ਵੀ ਇਕ ਪ੍ਰਮਾਣ ਪੇਸ਼ ਕੀਤਾ ਹੈ, ਜੋ ਇਸ ਪ੍ਰਕਾਰ ਹੈ:

ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿਧ ਸਮਾਧਿ ਸਬੈ ਕਰਿ ਹਾਰੇ ....।।੧੦।।

ਇਸ ਸਵਈਏ ਦਾ ਭਾਵ ਜੋ ਰਾਜੇਂਦਰ ਸਿਹੁੰ ਨਿਰਾਲਾ ਦੱਸ ਰਿਹਾ ਹੈ ਉਸ ਨਾਲੋਂ ਬਿਲਕੁਲ ਉਲਟ ਹੈ। **ਸਗੋਂ ਇਹ ਸਵਈਆ ਤਾਂ ਵੇਦਾਂ ਤੇ ਕਤੇਬਾਂ ਨੂੰ ਵੀ ਅਕਾਲ ਪੁਰਖ ਦੇ ਗਿਆਨ ਤੋਂ ਸੱਖਣੇ ਸਿੱਧ ਕਰਦਾ ਹੈ। ਵਿਸਥਾਰ ਵਿਚ ਨਾ ਜਾਂਦੇ ਹੋਏ ਅਸੀ ਏਥੇ ਤੇਤੀ ਸਵਈਆਂ ਵਿਚੋ ਇਹਨਾਂ ਅਵਤਾਰਾਂ ਬਾਰੇ ਕੁਝ ਕੁ ਪ੍ਰਮਾਣ ਪੇਸ਼ ਕਰਦੇ ਹਾਂ ਜਿਨ੍ਹਾਂ ਤੋਂ ਪਾਠਕ ਆਪ ਹੀ ਅਨੁਮਾਨ ਲਗਾ ਸਕਣਗੇ ਕਿ ਰਾਜੇਂਦਰ ਸਿਹੁੰ ਨਿਰਾਲਾ ਕਿਸ ਤਰ੍ਹਾਂ**

Namdhari Elibrary NamdhariElibrary@gmail.com

**ਜਾਹਲ ਸਾਜੀ ਕਰ ਰਿਹਾ ਹੈ। ਫੁਰਮਾਣ ਹਨ:**

(ੳ) ਕਯੋ ਕਹੁ ਕ੍ਰਿਸ਼ਨ ਕ੍ਰਿਪਾਨਿਧਿ ਹੈ ਕਿਹ ਕਾਜ ਤੇ ਬਧਕ ਬਾਣੁ ਲਗਾਯੋ।।
ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲ ਨਾਸੁ ਕਰਾਯੋ।।
ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ।।
ਤਾਤ ਨ ਮਾਤ ਕਹੈ ਜਿਹ ਕੋ ਤਿਹ ਕਯੋਂ ਬਸੁਦੇਵਹਿ ਬਾਪ ਕਹਾਯੋ।।੧੪।।
(ਪੰਨਾ ੭੧੩)

(ਅ) ਕਾਹੇ ਕੋ ਏਸ਼ ਮਹੇਸ਼ਹਿ ਭਾਖਤ ਕਾਹਿ ਦਿਜੇਸ਼ ਕੋ ਏਸ ਬਖਾਨਯੋ।।
ਹੈ ਨ ਰਘ੍ਵੇਸ ਜਦ੍ਵੇਸ਼ ਰਮਾਪਤਿ ਤੈ ਜਿਨਕੌ ਬਿਸ੍ਵਨਾਥ ਪਛਾਨਯੋ।।
ਏਕ ਕੋ ਛਾਡਿ ਅਨੇਕ ਭਜੈ ਸੁਕਦੇਵ ਪਰਾਸਰ ਬਯਾਸ ਝੁਠਾਨਯੋ।।
ਫੋਕਟ ਧਰਮ ਤਜੇ ਸਭ ਹੀ ਹਮ ਏਕ ਹੀ ਕੌ ਬਿਧਿ ਨੈਕ ਪ੍ਰਮਾਨਯੋ।।੧੫।।
(ਪੰਨਾ ੭੧੪)

ਕਾਹੂੰ ਨੇ ਰਾਮ ਕਹਯੋ ਕ੍ਰਿਸਨਾ ਕਹੁ ਕਾਹੂੰ ਮਨੈ ਅਵਤਾਰਨ ਮਾਨਯੋ।।
ਫੋਕਟ ਧਰਮ ਬਿਸਾਰਿ ਸਭੈ
ਕਰਤਾਰ ਹੀ ਕਉ ਕਰਤਾ ਜੀਅ ਜਾਨਯੋ।।੧੨।।੭੧੩।।
ਕੋਊ ਦਿਜੇਸ਼ ਕੋ ਮਾਨਤ ਹੈ ਅਰੁ ਕੋਊ ਮਹੇਸ਼ ਕੌ ਏਸ਼ ਬਤੈ ਹੈ।।
ਕੋਊ ਕਹੈ ਬਿਸ਼ਨੋ ਬਿਸ਼ਨਾਇਕ ਜਾਹਿ ਭਜੇ ਅਘ ਓਘ ਕਟੈ ਹੈ।।
ਬਾਰ ਹਜ਼ਾਰ ਬਿਚਾਰ ਅਰੇ ਜੜ ਅੰਤ ਸਮੈ ਸਭ ਹੀ ਤਜਿ ਜੈ ਹੈ।।
ਤਾਹੀ ਕੋ ਧਯਾਨ ਪ੍ਰਮਾਨਿ ਹੀਏ ਜੋਊ ਥੋ ਅਬ ਹੈ
ਅਰੁ ਆਗੈਊ ਹ੍ਵੈ ਹੈ।।੧੬।। (ਗੁਰਮਤਿ ਪ੍ਰਕਾਸ਼ ਜੂਨ ੧੯੯੨ ਵਿਚੋਂ)

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਆਪ ਜੀ ਨੇ ਜਿਸ ਤਰ੍ਹਾਂ ਉਪ੍ਰੋਕਤ ਤੇਤੀ ਸਵੈਯਾ ਦੇ ਅੰਕ ੧੪, ੧੫, ੧੬ ਇਨ੍ਹਾਂ ਤਿੰਨਾਂ ਸਵੈਯਾਂ ਨੂੰ ਸੰਪੂਰਨ ਲਿਖ ਕੇ ਆਪਣੇ ਪਾਠਕਾਂ ਨੂੰ ਦਰਸਾਏ ਹਨ। ਬਿਲਕੁਲ ਇਸੇ ਤਰ੍ਹਾਂ ਹੀ ਆਪ ਜੀ ਕਵਿਤਾ ਅੰਕ ੧੦ ਨੂੰ ਵੀ ਇਕ ਤੁਕ ਦੀ ਬਜਾਏ ਪੂਰਾ ਸਵੈਯਾ ਲਿਖ ਕੇ ਆਪਣੇ ਪਾਠਕਾਂ ਅੱਗੇ ਰਖਦੇ ਤੇ ਇਸ ਵਿਚੋਂ ਨਿਰਗੁਣ ਬ੍ਰਹਮ ਦੀ ਉਪਾਸਨਾ ਸਿੱਧ ਕਰਦੇ। **ਪਰ ਤੁਸਾਂ ਨੇ ਦਸਵੇਂ ਸਵੈਯੇ ਦੀ ਪਹਿਲੀ ਤੁਕ ਹੀ ਲਿਖ ਕੇ ਆਪਣੇ ਪਾਠਕਾਂ ਅੱਗੇ ਰੱਖ ਕੇ ਵਿਆਖਿਆ ਕੀਤੀ ਹੈ, ਜਿਸ ਤਰ੍ਹਾਂ ਕਿ "ਕੇਤੇ ਲੈ ਲੈ ਮੁਕਰੁ ਪਾਹਿ" ਕੀਂ ਇਹ ਧੋਖੇਬਾਜੀ ਨਹੀ ਹੈ। ਸ੍ਰੀਮਾਨ ਜੀ ! ਆਪਣੇ ਪਾਠਕਾਂ ਨੂੰ ਧੋਖਾ ਦੇਣਾ ਹੀ ਜਾਹਲ ਸਾਜੀ ਹੈ, ਨਾ ਕਿ ਸਵੈਯਾ ਦਸਵਾਂ ਪੂਰਾ ਲਿਖ ਕੇ ਦੱਸਣ ਵਾਲਾ ਜਾਹਲ ਸਾਜ ਹੈ। ਧੰਨ ਹੋ।**

Namdhari Elibrary NamdhariElibrary@gmail.com

ਸ੍ਰੀਮਾਨ ਜੀ ! ਹੁਣ ਇਥੇ ਤੇਤੀ ਸਵੈਯੇ ਦਾ ਦਸਵਾਂ ਸਵੈਯਾ ਪੂਰਾ ਲਿਖ ਕੇ ਤੇ ਉਸ ਦਾ ਅਰਥ ਕਰ ਕੇ ਦਸਿਆ ਜਾਂਦਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਿਸ ਤਰ੍ਹਾਂ ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦਾ ਅਧਾਰ (ਭਾਵ ਆਸਰਾ-ਸਹਾਰਾ ਓਟ ਲੈਂਦੇ ਹਨ) ਇਸ ਸਵਈਏ ਵਿਚ ਚਾਰ ਭਗਤਾਂ ਦੀਆਂ ਕਥਾਵਾਂ ਦਾ ਵਰਣਨ ਆਉਂਦਾ ਹੈ। ਜਿਵੇਂ ਕਿ - ਧ੍ਰੂਅ, ਪ੍ਰਹਿਲਾਦ, ਅਜਾਮਿਲ ਤੇ ਗਨਿਕਾ, ਹੁਣ ਅਸਾਂ ਨੇ ਇਸ ਤੇ ਨਿਰਪੱਖ ਹੋ ਕੇ ਵਿਚਾਰ ਕਰਨੀ ਹੈ ਕਿ ਇਹ ਕਿਸ ਦੇ ਭਗਤ ਸਨ? ਕੀ ਨਿਰਗੁਣ ਬ੍ਰਹਮ ਦੇ ਕਿ ਸਰਗੁਣ ਬ੍ਰਹਮ ਦੇ? ਜਦ ਅਸੀਂ ਪੁਰਾਤਨ ਇਤਿਹਾਸ ਪੁਰਾਨ ਆਦਿਕ ਗ੍ਰੰਥਾਂ ਨੂੰ ਪੜ੍ਹਦੇ ਤੇ ਓਨ੍ਹਾਂ ਤੇ ਵਿਚਾਰ ਕਰਦੇ ਹਾਂ, ਉਸ ਸਮੇਂ ਇਹ ਚਾਰੇ ਭਗਤ ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਮਹਾਰਾਜ ਦੇ ਸਿੱਧ ਹੁੰਦੇ ਹਨ, ਨਾ ਕਿ ਤੁਹਾਡੇ ਨਿਰਗੁਣ ਬ੍ਰਹਮ ਦੇ। ਜਿਵੇਂ ਕਿ -

ਬੇਦ ਕਤੇਬ ਨ ਭੇਦ ਲਹਯੋ ਤਿਹਿ ਸਿੱਧ ਸਮਾਧਿ ਸਭੈ ਕਰਿ ਹਾਰੇ।।
ਸਿੰਮ੍ਰਿਤ ਸ਼ਾਸਤ੍ਰ ਬੇਦ ਸਭੈ ਬਹੁ ਭਾਂਤਿ ਪੁਰਾਨ ਬਿਚਾਰ ਬਿਚਾਰੇ।।
**ਆਦਿ ਅਨਾਦਿ ਅਗਾਧਿ ਕਥਾ ਧ੍ਰੂਅ ਸੇ ਪ੍ਰਹਿਲਾਦਿ ਅਜਾਮਲ ਤਾਰੇ।।**
**ਨਾਮੁ ਉਚਾਰ ਤਰੀ ਗਨਿਕਾ ਸੋਈ ਨਾਮੁ ਅਧਾਰ ਬੀਚਾਰ ਹਮਾਰੇ।।੧੦।।**

(ਤੇਤੀ ਸਵੈਯਾ ਵਿਚੋਂ ਸ੍ਰੀ ਦਸਮ ਗ੍ਰੰਥ ਵਿਚੋਂ)

**ਅਰਥ** :- (ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦਾ) ਭੇਦ ਬੇਦ ਤੇ ਕਤੇਬਾਂ ਨਹੀਂ ਪਾ ਸਕੀਆਂ (ਤੇ ਜਿਸ ਦਾ ਅੰਤ ਪਾਉਣ ਲਈ) ਸਾਰੇ ਸਿਧ ਸਮਾਧੀਆਂ ਲਾ ਕੇ ਹਾਰ ਗਏ, (ਤੇ ਜਿਸ ਬਾਰੇ ਸਤਾਈ) ਸਿੰਮ੍ਰਤੀਆਂ, (ਛੀਏ) ਸਾਸਤ੍ਰ (ਚਾਰੇ) ਵੇਦ ਸਾਰੇ ਪੁਰਾਨ ਬਹੁਤ ਪ੍ਰਕਾਰ ਨਾਲ ਵੀਚਾਰ ਵੀਚਾਰ (ਹੁੱਟੇ)। (ਓਹ ਜੋ) ਮੁੱਢ ਦਾ ਹੈ, ਜਿਸ ਦਾ ਆਦਿ ਨਹੀ, (ਜਿਸ ਭਗਵਾਨ ਦੀਆਂ ਇਹ) ਅਗਾਧ ਕਥਾਵਾਂ (ਪ੍ਰਸਿੱਧ ਹਨ ਕੇ ਉਸ ਨੇ) ਧ੍ਰੂ, ਪ੍ਰਹਿਲਾਦ ਤੇ ਅਜਾਮਿਲ ਜੈਸੇ (ਭਗਤ) ਤਾਰ ਦਿੱਤੇ ਹਨ, ਤੇ ਜਿਸ ਦਾ ਨਾਮ ਉਚਾਰਨ ਕਰ ਕੇ ਗਨਿਕਾ (ਜੈਸੀ ਮਲੀਨ ਆਤਮਾ ਬੀ ਪਾਵਨ ਹੋ ਕੇ) ਤਰ ਗਈ ਸੀ, ਵੀਚਾਰ ਲਓ ਕਿ ਓਹੋ ਨਾਮ ਸਾਡਾ ਆਸਰਾ ਹੈ ਯਾ ਓਹੋ ਨਾਮ ਸਾਡੇ ਵੀਚਾਰਾਂ ਦਾ ਆਧਾਰ ਹੈ।।੧੦।।

**ਨੋਟ** :- ਸ੍ਰੀਮਾਨ ਪ੍ਰਿੰਸੀਪਲ ਜੀ ! ਹੁਣ ਅਸਾਂ ਨੇ ਇਸ ਉਪ੍ਰੋਕਤ ਸਵੈਯਾਂ ਦੀ ਤੀਜੀ ਤੇ ਚੋਥੀ ਤੁਕ ਵਿਚ ਕਥਨ ਕੀਤੇ ਹੋਏ ਚਾਰ ਭਗਤਾਂ ਤੇ ਵਿਚਾਰ ਕਰਨੀ ਹੈ ਕਿ ਇਹ ਭਗਤ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ ਕਿ ਸਰਗੁਣ ਸਾਕਾਰ ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦੇ ਭਗਤ ਸਨ? ਜਦ ਅਸੀ ਪੁਰਾਣ

Namdhari Elibrary NamdhariElibrary@gmail.com

ਆਦਿਕ ਗ੍ਰੰਥਾਂ ਨੂੰ ਵਿਚਾਰ ਪੂਰਵਕ ਪੜ੍ਹਦੇ ਹਾਂ,ਉਸ ਵੇਲੇ ਇਹ ਉਪ੍ਰੋਕਤ ਚਾਰੇ ਭਗਤ ਸ੍ਰੀ ਵਿਸ਼ਨੂੰ ਦੇਵ ਜੀ ਦੇ ਹੀ ਸਿੱਧ ਹੁੰਦੇ ਹਨ, ਨ ਕਿ ਨਿਰਾਕਾਰ ਬ੍ਰਹਮ ਦੇ। ਫਿਰ ਅਸੀ ਇਹ ਕਿਵੇਂ ਮੰਨ ਲਈਏ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਭਗਵਾਨ ਸ੍ਰੀ ਵਿਸ਼ਨੂੰ ਦੇਵ ਜੀ ਦੇ ਭਗਤ ਨਹੀਂ ਸਨ।

ਸ੍ਰੀ ਭਗਤ ਨਾਮਦੇਵ ਜੀ

## ਪੰਡੁਰਪੁਰ ਵਾਲੇ ਵਿਠਲ ਦੇ

ਅੰਤਮ ਸਵਾਸ ਤਕ ਭਗਤ ਰਹੇ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਣ ਵਾਲੇ ਸੰਨ ੧੯੯੦ ਈਸਵੀ ਦੇ ਅਗਸਤ ਮਹੀਨੇ ਵਿਚ ਗੁਰਮਤਿ ਪ੍ਰਕਾਸ਼ ਦੇ ਪੰਨੇ ੮੪ ਤੇ ੮੫ ਵਿਚ ਸ੍ਰੀ ਪ੍ਰਿੰਸੀਪਲ ਲਾਭ ਸਿੰਘ ਜੀ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਲਿਖਦੇ ਹਨ:-

ਭਗਤ ਜੀ ਦਾ ਬੀਠਲ ਉਹ ਹੈ ਜਿਹੜਾ ਪਾਣੀ ਦੇ ਬਿਆਲੀ ਲੱਖ ਜੀਵਾਂ ਵਿਚ, ਫੁੱਲਾਂ ਦੇ ਭੌਰਿਆਂ ਵਿਚ, ਗਊਆਂ ਦੇ ਵਛਿਆਂ ਵਿਚ ਵਿਆਪਕ ਹੈ। ਉਹ ਬੀਠਲ ਜਿਹੜਾ ਨਿਰੰਤਰ ਤੇ ਇਕ ਰਸ ਸਮੁੱਚੇ ਬ੍ਰਹਮੰਡ ਅਤੇ ਇਸ ਦੇ ਜੀਵ ਜੰਤੂਆਂ ਵਿਚ ਵਿਆਪਕ ਹੈ। ਆਸਾ ਰਾਗ ਵਿਚ ਭਗਤ ਜੀ ਦਾ ਫੁਰਮਾਣ ਹੈ:

''ਆਨੀਲੇ ਕੁੰਭ ਭਰਾਈਲੇ ਊਦਕ, ਠਾਕੁਰ ਕਉ ਇਸਨਾਨੁ ਕਰਉ।।
ਬਇਆਲੀਸ ਲਖ ਜੀ ਜਲ ਮਹਿ ਹੋਤੇਬੀਠਲੁ ਭੈਲਾ ਕਾਇ ਕਰਉ।।੧।।
ਜਤ੍ਰ ਜਾਉ ਤਤ ਬੀਠਲੁ ਭੈਲਾ।।ਮਹਾਂ ਅਨੰਦ ਕਰੇ ਸਦ ਕੇਲਾ।।੧।।ਰਹਾਉ।।
ਆਨੀਲੇ ਫੂਲ ਪਰੋਈਲੇ ਮਾਲਾ, ਠਾਕੁਰ ਕੀ ਹਉ ਪੂਜ ਕਰਉ।।
ਪਹਿਲੇ ਬਾਸੁ ਲਈ ਹੈ ਭਵਰਹ, ਬੀਠਲੁ ਭੈਲਾ ਕਾਇ ਕਰਉ।।੨।।
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ।।
ਪਹਿਲੇ ਦੂਧੁ ਬਿਟਾਰਿਓ ਬਛਰੈ, ਬੀਠਲੁ ਭੈਲਾ ਕਾਇ ਕਰਉ।।੩।।
ਈਭੈ ਬੀਠਲੁ ਊਭੈ ਬੀਠਲੁ ਬੀਠਲੁ ਬਿਨੁ ਸੰਸਾਰੁ ਨਹੀ।।
ਥਾਨ ਥਨੰਤਰਿ ਨਾਮਾ ਪ੍ਰਣਵੈ, ਪੂਰਿ ਰਹਿਓ ਤੂੰ ਸਰਬ ਮਹੀ।।੪।।੨।।

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ)

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਪੱਥਰ ਦੀ ਮੂਰਤੀ ਲਈ ਠਾਕੁਰ ਅਤੇ ਆਪਣੇ ਇਸ਼ਟ ਸਰਬ-ਵਿਆਪੀ ਪਾਰਬ੍ਰਹਮ ਪਰਮਾਤਮਾ ਲਈ ਬੀਠਲ ਸ਼ਬਦ ਦਾ ਪ੍ਰਯੋਗ ਕਰ ਕੇ ਮੂਰਤ ਠਾਕੁਰ ਅਤੇ ਆਪਣੇ ਇਸ਼ਟ ਬੀਠਲ

Namdhari Elibrary NamdhariElibrary@gmail.com

ਦੇ ਅੰਤਰ ਦਾ ਸਪੱਸ਼ਟ ਨਿਰਨਾ ਕੀਤਾ ਹੈ। ਭਗਤ ਜੀ ਨੇ ਪੱਥਰ ਦੀ ਮੂਰਤ ਨੂੰ ਇਸ਼ਨਾਨ ਕਰਵਾਉਣ, ਫੂਲਮਾਲਾ ਅਰਪਨ ਕਰਨ ਤੇ ਪੱਥਰ ਦੀ ਮੂਰਤੀ ਅੱਗੇ ਖਾਣ ਪੀਣ ਵਾਲੀ ਸਮੱਗਰੀ ਭੇਟਾ ਕਰਨ ਦੀ ਕੂੜੀ ਕਿਰਿਆ ਦਾ ਮਖੌਲ ਉਡਾਇਆ ਹੈ ਅਤੇ ਦਸਿਆ ਹੈ, ਕਿ ਮੈਨੂੰ ਆਪਣੇ ਇਸ਼ਟ ਬੀਠਲ ਲਈ ਇਸ ਤਰ੍ਹਾਂ ਦੇ ਨਿਰਾਰਥਕ ਕਰਮ ਕਰਨ ਦੀ ਕੋਈ ਜ਼ਰੂਰਤ ਨਹੀਂ।"

(ਗੁਰਮਤਿ ਪ੍ਰਕਾਸ਼ ਅਗਸਤ ੧੯੯੦ ਵਿਚੋਂ)

**ਲੇਖਕ ਵਲੋਂ** :- ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਤੁਹਾਨੂੰ ਇਨਾਂ ਭੀ ਗਿਆਨ ਨਹੀਂ ਹੈ ਕਿ ਜਿਸ ਅਵਸਥਾ ਵਿਚ ਭਗਤ ਨਾਮਦੇਵ ਜੀ ਨੇ ਇਸ ਸ਼ਬਦ ਦਾ ਉਚਾਰਣ ਕੀਤਾ ਹੈ। **ਜੇਕਰ ਇਸੇ ਸ਼ਬਦ ਨੂੰ ਸ੍ਰੀਮਾਨ ਜੀ ਤੁਸੀਂ ਆਪਣੇ ਤੇ ਘਟਾਓ ਤਾਂ ਤੁਹਾਡਾ ਭੀ ਕੱਖ ਨਹੀਂ ਬਚਦਾ।** ਜਿਸ ਦਾ ਸਪੱਸ਼ਟੀਕਰਣ ਇਸ ਪ੍ਰਕਾਰ ਹੈ।:-

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨ ਕਰਉ।।
ਬਇਆਲੀਸ ਲੱਖ ਜੀ ਜਲ ਮਹਿ ਹੋਤੇ, ਬੀਠਲੁ ਭੈਲਾ ਕਾਇ ਕਰਉ।।੧।।

**ਅਰਥ** :- ਘੜਾ ਲਿਆ ਕੇ (ਉਸ ਵਿਚ) ਪਾਣੀ ਭਰਾ ਕੇ (ਜੇ) ਮੈਂ ਮੂਰਤੀ ਨੂੰ ਇਸਨਾਨ ਕਰਾਵਾਂ (ਤਾਂ ਉਹ ਇਸਨਾਨ ਪ੍ਰਵਾਨ ਨਹੀਂ, ਪਾਣੀ ਜੂਠਾ ਹੈ, ਕਿਉਂਕਿ) ਪਾਣੀ ਵਿਚ ਬਿਤਾਲੀ ਲੱਖ (ਜੂਨਾਂ) ਦੇ ਜੀਵ ਰਹਿੰਦੇ ਹਨ। (ਪਰ ਮੇਰਾ) ਨਿਰਲੇਪ ਪ੍ਰਭੂ ਤਾ ਪਹਿਲਾਂ ਹੀ (ਉਹਨਾਂ ਜੀਵਾਂ ਵਿਚ) ਵਸਦਾ ਸੀ (ਤੇ ਇਸਨਾਨ ਕਰ ਰਿਹਾ ਸੀ, ਤਾਂ ਫਿਰ ਮੂਰਤੀ ਨੂੰ) ਮੈਂ ਕਾਹਦੇ ਲਈ ਇਸਨਾਨ ਕਰਾਵਾਂ ?।੧।

ਸ੍ਰੀਮਾਨ ਜੀ ! ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ (੧) ਰੁਮਾਲੇ ਤੇ ਪਲਕਾਂ ਕਿਵੇਂ ਧੋਵੋਗੇ? (੨) ਸ਼ਸਤ੍ਰਾਂ ਦਾ ਕਾਹਦੇ ਨਾਲ ਇਸ਼ਨਾਨ ਕਰਾਓਗੇ? (੩) ਕੜਾਹ ਪ੍ਰਸਾਦਿ ਦੀ ਪਵਿੱਤ੍ਰਤਾ ਕਿਵੇਂ ਕਾਇਮ ਰੱਖੋਗੇ? ਕਿਉ ਕਿ ਇਹ ਦੋਵੇਂ ਤੁਕਾਂ ਪਾਣੀ ਨੂੰ ਅਪਵਿੱਤ੍ਰ ਭਾਵ ਜੂਠਾ ਸਾਬਤ ਕਰ ਰਹੀਆਂ ਹਨ। ਕੀ ਪ੍ਰਿੰਸੀਪਲ ਜੀ ! ਤੁਹਾਡੇ ਲਈ ਪਰਮਾਤਮਾ ਨੇ ਪਾਣੀ ਕੋਈ ਵੱਖਰਾ ਤਿਆਰ ਕੀਤਾ ਹੈ ? ਧੰਨ ਹੋ।

ਜਤ੍ਰ ਜਾਉ ਤਤ ਬੀਠਲੁ ਭੈਲਾ।।
ਮਹਾ ਅਨੰਦ ਕਰੇ ਸਦ ਕੇਲਾ।।੧।।ਰਹਾਉ।।

**ਅਰਥ** :- ਮੈਂ ਜਿਧਰ ਜਾਂਦਾ ਹਾਂ, ਉਧਰ ਹੀ ਨਿਰਲੇਪ ਪ੍ਰਭੂ ਮੌਜੂਦ ਹੈ (ਸਭ ਜੀਵਾਂ ਵਿਚ ਵਿਆਪਕ ਹੋ ਕੇ) ਬੜੇ ਅਨੰਦ ਚੋਜ ਤਮਾਸ਼ੇ ਕਰ ਰਿਹਾ ਹੈ।

ਸ੍ਰੀਮਾਨ ਜੀ ! ਜਦ ਸਾਡਾ ਇਹ ਨਿਸ਼ਚਾ ਪਰਪੱਕ ਹੋ ਜਾਵੇਗਾ ਕਿ ਪਰਮਾਤਮਾ ਹਰ ਜਗ੍ਹਾ ਤੇ ਹਰ ਕੰਮ ਆਪ ਹੀ ਕਰ ਰਿਹਾ ਹੈ। ਤਾਂ ਫਿਰ ਕਿਸੇ

Namdhari Elibrary NamdhariElibrary@gmail.com

ਮੂਰਤੀ-ਪੂਜਾ ਕਰਨ ਵਾਲੇ ਮਨੁੱਖ ਨੂੰ ਕਿਵੇਂ ਬੁਰਾ-ਭਲਾ ਤੇ ਭੁੱਲਿਆ ਹੋਇਆ ਅਸੀ ਕਹਿ ਸਕਾਂਗੇ। ਕਿਉਂਕਿ ਉਸ ਮਨੁੱਖ ਵਿਚ ਭੀ ਉਹੀ ਪਰਮਾਤਮਾ ਬੈਠ ਕੇ ਤੇ ਮੂਰਤੀ-ਪੂਜਾ ਕਰ ਰਿਹਾ ਹੈ। ਕੀ ਉਸ ਮੂਰਤੀ-ਪੂਜਾ ਕਰਨ ਵਾਲੇ ਮਨੁੱਖ ਵਿਚ ਵਿਆਪਕ ਪ੍ਰਭੂ ਨਹੀ ਹੈ? ਜੇਕਰ ਹੈ ਤਾਂ ਫਿਰ ਉਸ ਮਨੁੱਖ ਨੂੰ ਸ੍ਰੀਮਾਨ ਲਾਭ ਸਿੰਘ ਜੀ ਕਿਵੇਂ ਭੁੱਲਿਆ ਹੋਇਆ ਕਹਿਣਗੇ, ਜਦ ਕਿ ਆਪ ਹੀ 'ਬੀਠਲ' ਸਭਨਾ ਵਿਚ ਬੈਠ ਕੇ ਚੋਜ ਤਮਾਸ਼ੇ ਕਰ ਰਿਹਾ ਹੈ।

ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ।।
ਪਹਿਲੇ ਬਾਸੁ ਲਈ ਹੈ ਭਵਰਹ ਬੀਠਲੁ ਭੈਲਾ ਕਾਇ ਕਰਉ।।੨।।

**ਅਰਥ**:- ਫੁੱਲ ਲਿਆ ਕੇ ਮਾਲਾ ਪ੍ਰੋਕੇ ਜੇ ਮੈਂ ਮੂਰਤੀ ਦੀ ਪੂਜਾ ਕਰਾਂ (ਤਾਂ ਉਹ ਫੁੱਲ ਜੂਠੇ ਹੋਣ ਕਰਕੇ ਉਹ ਪੂਜਾ ਪ੍ਰਵਾਨ ਨਹੀਂ, ਕਿਉਂਕਿ ਉਹਨਾਂ ਫੁੱਲਾਂ ਦੀ)ਸੁਗੰਧੀ ਪਹਿਲਾਂ ਭੌਰੇ ਨੇ ਲੈ ਲਈ, (ਪਰ ਮੇਰਾ) ਬੀਠਲ ਤਾਂ ਪਹਿਲਾਂ ਹੀ (ਉਸ ਭੌਰੇ ਵਿਚ) ਵਸਦਾ ਸੀ। (ਤੇ ਸੁਗੰਧ ਲੈ ਰਿਹਾ ਸੀ, ਤਾਂ ਫਿਰ ਇਹਨਾਂ ਫੁੱਲਾਂ ਨਾਲ) ਮੂਰਤੀ ਦੀ ਪੂਜਾ ਮੈਂ ਕਾਹਦੇ ਲਈ ਕਰਾਂ।੨।

**ਸਮਾਧਾਨ** :- ਜੇਕਰ ਇਹ ਸੱਚ ਹੈ ਕਿ ਫੁੱਲਾਂ ਨੂੰ ਭੌਰੇ ਜੂਠੇ ਕਰ ਦਿੰਦੇ ਹਨ ਤੇ ਜੂਠੇ ਫੁੱਲਾਂ ਦੁਆਰਾ ਪੂਜਾ ਕੀਤੀ ਹੋਈ ਪ੍ਰਵਾਨ ਨਹੀਂ ਹੁੰਦੀ। ਤਾਂ ਫਿਰ ਕੀ ਇਹ ਉਪਦੇਸ਼ ਸਿੱਖ ਧਰਮ ਤੇ ਲਾਗੂ ਨਹੀਂ ਹੋ ਸਕਦਾ? ਜਦਕਿ ਅਸੀਂ ਵੇਖਦੇ ਹਾਂ ਕਿ ਸਿੱਖਾਂ ਦੇ ਪ੍ਰਸਿੱਧ ਗੁਰਦੁਆਰਿਆਂ ਦੇ ਲਾਂਭੇ-ਚਾਂਭੇ ਤੇ ਗੁਰਦੁਆਰਿਆਂ ਦੇ ਅੱਗੇ ਫੁੱਲਾਂ ਦੇ ਢੇਰਾਂ ਦੇ ਢੇਰ ਲੱਗੇ ਹੋਏ ਦਿਸਦੇ ਹਨ ਇਹ ਫੁੱਲ ਕਿਥੇ ਜਾਂਦੇ ਹਨ? ਕੀ ਇਥੋਂ ਹੀ ਹਿੰਦੂ ਭਾਈ ਆਪਣੀ ਮੂਰਤਿ-ਪੂਜਾ ਕਰਨ ਲਈ ਫੁੱਲ ਖਰੀਦ ਦੇ ਹਨ? ਕੀ ਹਿੰਦੂਆਂ ਦੀ ਤਰ੍ਹਾਂ ਸਿੱਖ ਭਾਈ ਆਪਣੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਭੌਰਿਆਂ ਦੇ ਜੂਠੇ ਕੀਤੇ ਹੋਏ ਫੁੱਲਾਂ ਦੁਆਰਾ ਪੂਜਾ ਨਹੀ ਕਰਦੇ? ਕੀ ਇਹ ਸਿੱਖਾਂ ਦੀ ਪੂਜਾ ਪਰਵਾਨ ਹੋਵੇਗੀ ? ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਫੁੱਲਾ ਦੁਆਰਾ ਕਿਸੇ ਮੂਰਤੀ ਪੂਜਾ ਤੇ ਕਿਸੇ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਪੂਜਾ ਕੀਤੀ, ਇਹ ਇਕੋ ਹੀ ਗੱਲ ਹੈ। ਇਹ ਤਾਂ ਜੜ ਵਸਤੂਆਂ ਦੀ ਹੀ ਪੂਜਾ ਹੈ।

ਜੇਕਰ ਸ੍ਰੀਮਾਨ ਪ੍ਰਿੰਸੀਪਲ ਜੀ ਵਲੋਂ ਇਹ ਕਹਿਆ ਜਾਏ ਕਿ ਸਾਡੇ ਸਿੱਖ ਭਾਈ ਫੁੱਲਾਂ ਤੇ ਫੁੱਲਾਂ ਦੇ ਹਾਰ ਸੁਗੰਧੀ ਤੇ ਸਜਾਵਟ ਵਾਸਤੇ ਵਰਤਦੇ ਹਨ। ਹਿੰਦੂਆਂ ਦੀ ਤਰ੍ਹਾਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਫੁੱਲਾਂ ਦੁਆਰਾ ਪੂਜਾ ਨਹੀ ਕਰਦੇ। ਜੇਕਰ ਇਨਾਂ ਕਹਿਣ ਨਾਲ ਮੂਰਤੀ-ਪੂਜਾ ਕਰਨ ਦੇ ਜੁਰਮ ਤੋਂ ਸਿੱਖ ਬਚ ਸਕਦੇ ਹਨ ਤਾਂ ਫਿਰ ਹਿੰਦੂ ਭੀ ਇੰਜ ਕਹਿ ਸਕਦੇ ਹਨ ਕਿ ਅਸੀਂ ਭੀ ਸਾਧ-

Namdhari Elibrary NamdhariElibrary@gmail.com

ਸੰਗਤਿ ਦੇ ਸੁਗੰਧੀ ਤੇ ਸਜਾਵਟ ਲਈ ਹੀ ਫੁੱਲਾਂ ਨੂੰ ਵਰਤਦੇ ਹਾਂ। ਤਾਂ ਫਿਰ ਹਿੰਦੂਆਂ ਦੀ ਫੁੱਲਾਂ ਦੁਆਰਾ ਮੂਰਤੀ ਪੂਜਾ ਕਰਨੀ ਕਿਵੇਂ ਸਿੱਧ ਹੋ ਸਕੇਗੀ?

ਆਨੀਲੇ ਦੂਧੁ ਰੀਧਾਈਲੇ ਖੀਰੰ, ਠਾਕੁਰ ਕਉ ਨੈਵੇਦੁ ਕਰਉ।।
ਪਹਿਲੇ ਦੂਧ ਬਿਟਾਰਿਓ ਬਛਰੈ,ਬੀਠਲੁ ਭੈਲਾ ਕਾਇ ਕਰਉ।।੩।।

**ਅਰਥ** :- ਦੁੱਧ ਲਿਆ ਕੇ ਖੀਰ ਰਿੰਨ੍ਹ ਕੇ ਜੇ ਮੈਂ ਇਹ ਖਾਣ ਵਾਲਾ ਉਤੱਮ ਪਦਾਰਥ ਮੂਰਤੀ ਅੱਗੇ ਭੇਟ ਰੱਖਾਂ (ਤਾਂ ਦੁੱਧ ਜੂਠਾ ਹੋਣ ਕਰਕੇ ਇਹ ਭੋਜਨ ਪ੍ਰਵਾਨ ਨਹੀਂ ਕਿਉਂਕਿ ਚੋਣ ਵੇਲੇ) ਪਹਿਲਾਂ ਵੱਛੇ ਨੇ ਦੁੱਧ ਜੂਠਾ ਕਰ ਦਿੱਤਾ ਸੀ, (ਪਰ ਮੇਰਾ) ਬੀਠਲੁ ਤਾਂ ਪਹਿਲਾਂ ਹੀ (ਉਸ ਵੱਛੇ ਵਿਚ) ਵੱਸਦਾ ਸੀ (ਤੇ ਦੁੱਧ ਪੀ ਰਿਹਾ ਸੀ, ਤਾਂ ਫਿਰ ਇਹ ਮੂਰਤੀ ਅੱਗੇ) ਮੈਂ ਕਿਉਂ ਨੈਵੇਦ ਭੇਟ ਕਰਾਂ ?।੩।

**ਸਮਾਧਾਨ** :- ਸ੍ਰੀਮਾਨ ਜੀ ! ਦੁੱਧ ਜੂਠਾ ਹੋਣ ਕਰਕੇ ਇਹ ਖੀਰ ਠਾਕਰਾਂ ਨੂੰ ਪਰਵਾਨ ਨਹੀਂ ਕਿਉ ਕਿ ਦੁੱਧ ਨੂੰ ਚੋਣ ਵੇਲੇ ਪਹਿਲਾਂ ਵੱਛੇ ਨੇ ਜੂਠਾ ਕਰ ਦਿੱਤਾ ਸੀ। ਜੇਕਰ ਇਹ ਸੱਚ ਹੈ ਕਿ ਦੁੱਧ ਵੱਛੇ ਦੇ ਪੀਣ ਕਰਕੇ ਜੂਠਾ ਹੋ ਜਾਂਦਾ ਹੈ ਤਾਂ ਫਿਰ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਲਈ ਉਸੇ ਦੁੱਧ ਤੋਂ ਤਿਆਰ ਕੀਤੇ ਹੋਏ ਘਿਓ ਦਾ 'ਕੜਾਹ ਪ੍ਰਸ਼ਾਦ' ਪਵਿਤ੍ਰ ਕਿਵੇਂ ਮੰਨਿਆ ਜਾਵੇਗਾ ? ਅਪਵਿਤ੍ਰ ਪਦਾਰਥ ਨੂੰ ਗੁਰੂ ਸਾਹਿਬਾਂ ਅੱਗੇ ਲਿਆ ਕੇ ਰੱਖਣਾਂ ਤੇ ਅਪਵਿਤ੍ਰ ਪਦਾਰਥ ਨੂੰ ਭੋਗ ਪਰਵਾਣ ਕਿਵੇਂ ਕਰਾਉਗੇ? ਕੀ ਇਸ ਵਿਚ ਗੁਰੂ ਸਾਹਿਬਾਨ ਦਾ ਅਪਮਾਨ ਨਹੀਂ ਹੈ ?

ਈਭੈ ਬੀਠਲ, ਊਭੈ ਬੀਠਲ, ਬੀਠਲ ਬਿਨੁ ਸੰਸਾਰੁ ਨਹੀ।।
ਥਾਨ ਥਨੰਤਰ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ।।੪।।੨।।

(ਆਸਾ ਸ੍ਰੀ ਨਾਮਦੇਵ ਜੀ ਪੰਨਾ ੪੮੫-੭)

**ਅਰਥ** :- (ਜਗਤ ਵਿਚ) ਹੇਠਾਂ ਉਤਾਂਹ (ਹਰ ਥਾਂ) ਬੀਠਲ ਹੀ ਬੀਠਲ ਹੈ, ਬੀਠਲ ਤੋਂ ਸੱਖਣਾ ਜਗਤ ਰਹਿ ਹੀ ਨਹੀ ਸਕਦਾ। ਨਾਮਦੇਵ ਉਸ ਬੀਠਲ ਅੱਗੇ ਬੇਨਤੀ ਕਰਦਾ ਹੈ। (ਹੇ ਬੀਠਲ !) ਤੂੰ ਸਾਰੀ ਸ੍ਰਿਸ਼ਟੀ ਵਿਚ ਹਰ ਥਾਂ ਵਿਚ ਭਰਪੂਰ ਹੈਂ।।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਤੇ ਮੈਂਬਰਾਂ ਤੇ ਸਤਿਕਾਰ ਯੋਗ ਪ੍ਰਿੰਸੀਪਲ ਲਾਭ ਸਿੰਘ ਜੀ ਆਦਿਕਾਂ ਪਾਸੋਂ ਕੀ ਇਹ ਪੁੱਛ ਸਕਦਾ ਹਾਂ ਕਿ ਇਹਨਾਂ ਉਪ੍ਰੋਕਤ ਦੋ ਤੁਕਾਂ ਦਾ ਸਿਧਾਂਤ ਗੁਰਮਤਿ ਦੇ ਸਿਧਾਂਤ ਅਨੁਸਾਰ ਹੀ ਹੈ? ਜੇਕਰ ਹੈ ਤਾਂ ਫਿਰ ਕੀ ਆਪ ਜੀ ਪਰਮਾਤਮਾ ਨੂੰ ਹਰ ਥਾਂ ਵਿਆਪਕ ਮੰਨਦੇ ਹੋ? ਜੇਕਰ ਮੰਨਦੇ ਹੋ, ਤਾਂ ਫਿਰ ਕੀ ਅਨਮਤੀਆਂ ਵਿਚ ਤੇ "ਸ੍ਰੀ

Namdhari Elibrary NamdhariElibrary@gmail.com

ਨਾਮਦੇਵ ਪਾਯਰੀ ਦੇ ਵਾਚੇ ਮਹਾਦ੍ਵਾਰ ਪੰਡੂਰਪੁਰ'' (ਸ੍ਰੀ ਵਿਠਲ ਰੁਕਿਮਣੀ ਮੰਦਰ) ਵਿਚ ਵੀ ਸਰਬ ਵਿਆਪਕ ਆਪ ਦਾ ਬੀਠਲ ਨਹੀਂ ਹੈ ? ਜੇਕਰ ਸਭਨਾਂ ਵਿਚ ਬੀਠਲ ਦਾ ਨਿਵਾਸ ਹੈ, ਤਾਂ ਫਿਰ ਝਗੜਾ ਕਿਸ ਗੱਲ ਦਾ ! ਜਦਕਿ ਆਪ ਹੀ ਪੁਜਾਰੀ ਹੈ ਤੇ ਆਪ ਹੀ ਬੀਠਲ ਮੂਰਤੀ ਸਰੂਪ ਦੇਵ ਹੈ ਤੇ ਆਪ ਹੀ ਸਭ ਖੇਲ ਕਰ ਰਿਹਾ ਹੈ। ਜਿਵੇਂ ਕਿ:-

**ਆਪ ਹੀ ਮੰਦਰੁ ਆਪਹਿ ਸੇਵਾ।।ਆਪ ਹੀ ਪੂਜਾਰੀ ਆਪ ਹੀ ਦੇਵ।।੩।।**
ਆਪਹਿ ਜੋਗ ਆਪ ਹੀ ਜੁਗਤਾ।।ਨਾਨਕ ਕੇ ਪ੍ਰਭ ਸਦ ਹੀ ਮੁਕਤਾ।।੪।।
(ਬਿਲਾਵਲ ਮਹਲਾ ੫, ਪੰਨਾ ੮੦੩-੧੩)

**ਆਪਨ ਦੇਉ ਦੇਹੁਰਾ ਆਪਨ, ਆਪ ਲਗਾਵੈ ਪੂਜਾ।।**
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ।।੧।।
(ਸਾਰੰਗ ਸ੍ਰੀ ਨਾਮਦੇਵ ਜੀਉ, ਪੰਨਾ ੧੨੫੨-੧੫)

ਪਿਆਰੇ ਪਾਠਕ ਜੀ ! ਇਸ ਉਪ੍ਰੋਕਤ ਸੰਨ ੧੯੯੦ ਈਸਵੀ ਦੇ ਅਗਸਤ ਮਹੀਨੇ ਵਿਚ ਛਪਣ ਵਾਲੇ ਗੁਰਮਤਿ ਪ੍ਰਕਾਸ਼ ਦੇ ਪੰਨਾ ੯੨ ਤੇ ਮੁੜ ਪ੍ਰਿੰਸੀਪਲ ਲਾਭ ਸਿੰਘ ਜੀ ਲਿਖਦੇ ਹਨ:-

''ਇਸ ਗੱਲ ਨਾਲ ਸਾਡਾ ਕੋਈ ਵਾਸਤਾ ਨਹੀ ਕਿ ਭਗਤ ਨਾਮਦੇਵ ਜੀ ਨੇ ਆਪਣਾ ਅਧਿਆਤਮਕ ਸਫਰ ਕਿਥੋਂ ਤੇ ਕਿਵੇਂ ਆਰੰਭ ਕੀਤਾ। ਸਾਡਾ ਵਾਸਤਾ ਭਗਤ ਨਾਮਦੇਵ ਜੀ ਦੀ ਪਵਿਤ੍ਰ ਬਾਣੀ ਦੇ ਅਠਾਰਾਂ ਰਾਗਾਂ ਵਿਚ ਦਰਜ ਉਨ੍ਹਾਂ ੬੧ ਸ਼ਬਦਾਂ ਨਾਲ ਹੈ ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਆਪ ਦਰਜ ਕਰਵਾਇਆ।''
(ਗੁਰਮਤਿ ਪ੍ਰਕਾਸ਼ ਅਗਸਤ ੧੯੯੦, ਪੰਨਾ ੯੨)

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ਦੇ ਇਸ ਉਪ੍ਰੋਕਤ ਲੇਖ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਪ੍ਰਿੰਸੀਪਲ ਜੀ, ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਛੁੱਟ ਹੋਰ ਕਿਸੇ ਇਤਿਹਾਸਕ ਪ੍ਰਮਾਣਾਂ ਨੂੰ ਨਹੀ ਮੰਨਦੇ। ਪਰ -

**ਲੇਖਕ ਦਾ ਇਹ ਦਾਅਵਾ ਹੈ ਕਿ ਪ੍ਰਿੰਸੀਪਲ ਲਾਭ ਸਿੰਘ ਜੀ, ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਦਰਜ ਹੋਈ ਨੂੰ ਮੰਨਣਾਂ ਤਾਂ ਕਿਧਰੇ ਰਿਹਾ ਗੁਰੂ ਸਾਹਿਬਾਨ ਦੀ ਬਾਣੀ ਨੂੰ ਵੀ ਮੰਨਣ ਲਈ ਤਿਆਰ ਨਹੀ ਹਨ। ਵੇਖੋ:-**

(੧) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ।। ਤਸਕਰ ਪੰਚ ਸਬਦਿ ਸੰਘਾਰੇ।।
ਗਿਆਨ ਖੜਗ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ।।੩।।
(ਮਾਰੂ ਸੋਲਹੇ ਮਹਲਾ ੧, ਪੰਨਾ ੧੦੨੨-੧੩)

Namdhari Elibrary NamdhariElibrary@gmail.com

(੨) ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ।।
ਦੂਜਾ ਭ੍ਰਮੁ ਗੜ ਕਾਟਿਆ ਮੋਹੁ ਲੋਭੁ ਅਹੰਕਾਰਾ।।੧।।(ਪਉੜੀ ੧)
(ਮਾਰੂ ਕੀ ਵਾਰ ਮਹਲਾ ੩, ਪੰਨਾ ੧੦੮੭-੪)

(੩) ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ।।
ਨਾਮੁ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ।।੧੪।।
(ਸਲੋਕ ਮਹਲਾ ੩, ਪੰਨਾ ੧੪੧੪-੬)

(੪) ਮਨ ਕਰ ਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ।।
ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ।।੭।।
(ਗਉੜੀ ਪੂਰਬੀ ਮਹਲਾ ੪, ਪੰਨਾ ੨੩੫-੪)

(੫) ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ।।
ਸਤਿਗੁਰਿ ਗਿਆਨੁ ਖੜਗੁ ਹਥਿ ਦੀਨਾ ਜਮ ਕੰਕਰ ਮਾਰਿ ਬਿਦਾਰੇ।।੨।।
(ਵਡਹੰਸ ਛੰਤ ਮਹਲਾ ੪, ਪੰਨਾ ੫੭੪-੧੪)

(੬) ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ।।
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ।।੭।।
(ਨਟ ਮਹਲਾ ੪, ਪੰਨਾ ੬੮੩-੧੭)

(੭) ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ।।
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖ ਛੇਦਿ ਛੇਦਿ ਰਸੁ ਪੀਜੈ।।੩।।
(ਕਲਿਆਣ ਮਹਲਾ ੪, ਪੰਨਾ ੧੩੨੪-੫)

(੮) ਹਰਿ ਕਾ ਨਾਮੁ ਕੋਟਿ ਲਖ ਬਾਹਾ।।ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ।।
ਗਿਆਨੁ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ।।੯।।
(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੨-੨)

## ਹਰਿ ਭਗਤੀ ਰੂਪ ਖੜਗ

(੯) ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ
ਜਿਤੁ ਕਾਲ ਕੰਟਕ ਮਾਰਿ ਵਿਡਾਰਿਆ।।
ਸਤਿਗੁਰੂ ਕਾ ਰਖਣਹਾਰਾ ਹਰਿ ਆਪ ਹੈ
ਸਤਿਗੁਰੂ ਕੈ ਪਿਛੈ ਹਰਿ ਸਭ ਉਬਾਰਿਆ।।੨।।
ਗਉੜੀ ਕੀ ਵਾਰ ਮਹਲਾ ੪ ਪਉੜੀ ੨੧ (ਮ: ੪ ਪੰਨਾ ੩੧੨-੧੩)

## ਗਰੀਬੀ ਰੂਪ ਗਦਾ

ਗਰੀਬੀ ਗਦਾ ਹਮਾਰੀ।। ਖੰਨਾ ਸਗਲ ਰੇਨੁ ਛਾਰੀ।।

Namdhari Elibrary NamdhariElibrary@gmail.com

ਇਸ ਆਗੈ ਕੋ ਨ ਟਿਕੈ ਵੇਕਾਰੀ। ਗੁਰ ਪੂਰੇ ਏਹ ਗਲ ਸਾਰੀ।।੧।।
(ਸੋਰਠਿ ਮਹਲਾ ੫ ਪੰਨਾ ੬੨੮)

ਪ੍ਰਿੰਸੀਪਲ ਲਾਭ ਸਿੰਘ ਜੀ ! ਗੁਰੂ ਜੀ ਵਲੋਂ ਇਹਨਾਂ ਉਪ੍ਰੋਕਤ ਅੱਠ ਗੁਰ ਪ੍ਰਮਾਣਾਂ ਵਿਚ ਗਿਆਨ ਰੂਪੀ ਖੜਗ (ਕ੍ਰਿਪਾਨ) ਤੇ ਨੌਵੇਂ ਗੁਰ ਪ੍ਰਮਾਣ ਵਿਚ ਹਰਿ ਭਗਤਿ ਰੂਪ ਖੜਗ ਤੇ ਦਸਵੇਂ ਗੁਰ ਪ੍ਰਮਾਣ ਵਿਚ ਗਰੀਬੀ ਰੂਪ ਗਦਾ ਨੂੰ ਗੁਰੂ ਜੀ ਨੇ ਸਵੀਕਾਰ ਕੀਤਾ ਹੈ। **ਪਰ ਤੁਹਾਡੀ ਲੋਹੇ ਦੀ ਬਣੀ ਹੋਈ ਤਲਵਾਰ ਦੇ ਧਾਰਨ ਕਰਨ ਦਾ ਕਿਤੇ ਵੀ ਆਦਿ ਗ੍ਰੰਥ ਵਿਚ ਉਪਦੇਸ਼ ਨਹੀ ਹੈ।ਫਿਰ ਤੁਹਾਡਾ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਗੁਰੂ ਕਿਵੇਂ ਹੋ ਗਿਆ** ? ਕੀ ਤੁਸੀ ਤੇ ਹੋਰ ਸਾਰੇ ਸਿੱਖ ਇਨ੍ਹਾਂ ਉਪ੍ਰੋਕਤ ਗੁਰ ਪ੍ਰਮਾਣਾਂ ਨੂੰ ਮੰਨਣ ਲਈ ਤਿਆਰ ਹੋ? ਕੀ ਤੁਸੀਂ ਇਨ੍ਹਾਂ ਉਪ੍ਰੋਕਤ ਗੁਰ ਪ੍ਰਮਾਣਾਂ ਤੋਂ ਬੇਮੁਖ ਹੋ ਕੇ ਕੇਵਲ ਵਾਰਾਂ ਭਾਈ ਗੁਰਦਾਸ ਜੀ ਤੇ ਸਿੱਖ ਇਤਿਹਾਸਾਂ ਦੇ ਪ੍ਰਮਾਣਾਂ ਨੂੰ ਹੀ ਮੁੱਖ ਰੱਖ ਰਹੇ ਹੋ? ਜੇਕਰ ਪ੍ਰਿੰਸੀਪਲ ਲਾਭ ਸਿੰਘ ਜੀ ਵਲੋਂ ਇਹ ਕਹਿਆ ਜਾਏ ਕਿ ਅਸੀ ਗੁਰਬਾਣੀ ਨੂੰ ਹੀ ਮੁਖ ਰਖਦੇ ਹਾਂ।

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ਦਾ ਇਹ ਕਥਨ ਸਰਾਸਰ ਗਲਤ ਹੈ ਜਿਸ ਦਾ ਸਪਸ਼ਟੀਕਰਣ ਹੇਠ ਦਿੱਤਾ ਜਾਂਦਾ ਹੈ। ਵੇਖੋ:-

ਦਫ਼ਤਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਗੁਰਮਤਿ ਪ੍ਰਕਾਸ਼ ਛਪਣ ਵਾਲੇ ਅੰਕ ਫਰਵਰੀ ੧੯੯੧ ਦੇ ਪੰਨਾ ੧੭੧ ਦੇ ਸਿਰਲੇਖ — ਕੀ ਕ੍ਰਿਪਾਨ ਧਾਰੀ ਸਿੰਘ ਗੁਰੂ ਗ੍ਰੰਥ ਸਾਹਿਬ ਦੇ ਸਿੱਖ ਨਹੀ? ਇਸ ਸਿਰਲੇਖ ਹੇਠ ਪੰਨਾ ੧੭੩ ਤੇ ਪ੍ਰਿੰਸੀਪਲ ਲਾਭ ਸਿੰਘ ਜੀ ਲਿਖਦੇ ਹਨ:-

"ਆਪਣੀ ਇਸ ਪੁਸਤਕ ਦੇ ਪੰਨਾ ੧੪੮ ਉਪਰ ਰਾਜੇਂਦਰ ਸਿਹੁੰ ਨਿਰਾਲਾ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਨੂੰ ਹਿੰਦੂ ਧਰਮ ਦੇ ਰਖਸ਼ਕ ਲਿਖਦਾ ਹੈ।ਇਸ ਵਿਵਾਦ ਨੂੰ ਲਾਂਭੇ ਰੱਖ ਕੇ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਨਿਰੋਲ ਹਿੰਦੂ ਧਰਮ ਦੇ ਹੀ ਰਖਸ਼ਕ ਸਨ? ਅਸੀ ਰਾਜੇਂਦਰ ਸਿਹੁੰ ਨਿਰਾਲਾ ਨੂੰ ਪੁੱਛਦੇ ਹਾਂ ਕਿ ਰਖਸ਼ਾ ਦਾ ਕਾਰਜ ਸ਼ਸਤਰ ਧਾਰੀ ਬਨਣ ਤੋਂ ਬਿਨਾਂ ਵੀ ਸੰਪੰਨ ਹੋ ਸਕਦਾ ਹੈ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਨਹੀਂ ਕੀਤੀਆਂ ਸਨ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਬਾਰੇ ਭਾਈ ਗੁਰਦਾਸ ਜੀ ਦਾ ਇਹ ਕਥਨ:

'ਦਲ ਭੰਜਨ ਗੁਰੂ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ' ਸਹੀ ਨਹੀਂ ਹੈ? ਕੀ ਕੋਈ ਮਹਾਪੁਰਸ਼ ਸ਼ਸਤਰ ਹੋਣ ਤੋਂ ਬਿਨਾਂ ਵੀ ਦਲ ਭੰਜਨ, ਸੂਰਮ੍ਹਾ ਬਡ

Namdhari Elibrary NamdhariElibrary@gmail.com

ਜੋਧਾ ਬਣ ਸਕਦਾ ਹੈ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਸ਼ਸਤਰ ਧਾਰੀ ਹੋਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦੇ ਵਿਪਰੀਤ ਗੱਲ ਹੈ?'

(ਗੁਰਮਤਿ ਪ੍ਰਕਾਸ਼ ੧੯੯੦ ਦੇ ਪੰਨ ੧੭੩ ਵਿਚੋਂ)

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ਪਿੱਛੇ ਲਿਖ ਆਏ ਹਨ ਕਿ ਸਾਡਾ ਵਾਸਤਾ ਕੇਵਲ ਗੁਰਬਾਣੀ ਨਾਲ ਹੈ, ਬਾਹਰ ਦੇ ਇਤਿਹਾਸਾਂ ਨਾਲ ਨਹੀ। ਵੇਖੋ ਗੁਰਮਤਿ ਪ੍ਰਕਾਸ਼ ਅਗਸਤ ੧੯੯੦ ਦਾ ਪੰਨਾਂ ੮੨। ਫਿਰ ਆਪ ਉਪ੍ਰੋਕਤ ਲਿਖਤ ਗੁਰੂ ਹਰਿਗੋਬਿੰਦ ਪਾਤਸ਼ਾਹ ਬਾਰੇ ਜੋ ਲਿਖ ਰਹੇ ਹੋ, ਕੀ ਇਹ ਗੁਰਬਾਣੀ ਵਿਚੋਂ ਲਿਖ ਰਹੇ ਹੋ ? ਧੰਨ ਹੋ।

ਲੇਖਕ ਨੇ ਗੁਰਬਾਣੀ ਵਿਚੋਂ ਅੱਠ ਦਸ ਪ੍ਰਮਾਣ ਪ੍ਰਗਟ ਕੀਤੇ ਹਨ ਕਿ ਸ੍ਰੀ ਆਦਿ ਗ੍ਰੰਥ ਜੀ ਵਿਚ, ਲੋਹੇ ਦੀ ਬਣੀ ਹੋਈ ਤਲਵਾਰ ਨੂੰ ਧਾਰਣ ਕਰਨ ਦਾ ਉਪਦੇਸ਼ ਕਿਧਰੇ ਵੀ ਵਰਣਨ ਨਹੀਂ ਹੈ, ਪਰ ਆਪ ਜੀ ਨੇ ਗੁਰਬਾਣੀ ਦਾ ਇਕ ਵੀ ਪ੍ਰਮਾਣ ਪ੍ਰਗਟ ਨ ਕਰਕੇ 'ਬਾਤਨ ਹੀ ਅਸਮਾਨੁ ਗਿਰਾਵਹਿ' ਗੱਲਾਂ ਨਾਲ ਹੀ ਘਰ ਪੂਰਾ ਕੀਤਾ ਹੈ। ਜਿਵੇਂ ਕਿ ਉਪ੍ਰੋਕਤ ਲੇਖ ਤੋਂ ਸਪਸ਼ਟ ਹੁੰਦਾ ਹੈ। ਧੰਨ ਹੋ।

ਪਿਆਰੇ ਪਾਠਕ ਜੀ ! ਇਥੇ ਹੀ ਬਸ ਨਹੀਂ ਫਿਰ - ਪ੍ਰਿੰਸੀਪਲ ਲਾਭ ਸਿੰਘ ਜੀ ਇਸੇ ਅਗਸਤ ੧੯੯੦ ਈਸਵੀ ਵਿਚ ਛਪਣ ਵਾਲੇ ਗੁਰਮਤਿ ਪ੍ਰਕਾਸ਼ ਦਾ ਪੰਨਾ ੬੧ ਤੇ ਗੋਂਡ ਰਾਗ ਦਾ ਇਕ ਹੋਰ ਸਬਦ ਲਿਖ ਕੇ ਆਪਣਾ ਪੱਖ ਸਿੱਧ ਕਰਦੇ ਹਨ।ਵੇਖੋ:-

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ।।ਰਹਾਉ।।
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ।।
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਗਤ ਜਾਤੀ ਥੀ।।੧।।
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ।।
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ।।੨।।
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ।।
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ।।੩।।
ਹਿੰਦੂ ਅੰਨ੍ਹਾ ਤੁਰਕੂ ਕਾਣਾ।। ਦੁਹਾਂ ਤੇ ਗਿਆਨ ਸਿਆਣਾ।।
ਹਿੰਦੂ ਪੂਜੇ ਦੇਹੁਰਾ ਮੁਸਲਮਾਣ ਮਸੀਤਿ।।
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ।।੪।।

(ਗੋਂਡ ਪੰਨਾ ੮੭੪)

Namdhari Elibrary NamdhariElibrary@gmail.com

ਏਥੇ ਗੱਲ ਨਿਰੀ ਪੱਥਰ ਪੂਜਾ ਕਰਨ ਅਤੇ ਦੇਹੁਰੇ ਵਿਚ ਜਾਣ ਦੀ ਹੀ ਨਹੀਂ, ਸਗੋਂ ਇਸ ਸ਼ਬਦ ਤੋਂ ਤਾਂ ਸਮੁੱਚੇ ਹਿੰਦੂ ਧਰਮ ਦੇ ਪ੍ਰਥਾਇ ਹੀ ਕਿ ਜਿਸ ਦੀ ਇਹ ਨਿਰਾਲਾ ਪ੍ਰਤਿਨਿਧਤਾ ਕਰਦਾ ਹੈ। ਭਗਤ ਨਾਮਦੇਵ ਜੀ ਦਾ ਦ੍ਰਿਸਟੀਕੋਣ ਤੇ ਰਵੱਈਆ ਵਿਚਾਰਨ ਯੋਗ ਹੈ। ਕੀ ਇਹ ਨਿਰਾਲਾ ਹਾਲਾਂ ਵੀ ਭਗਤ ਨਾਮਦੇਵ ਜੀ ਨੂੰ ਮੂਰਤੀ ਪੂਜਾ ਲਿਖਣ ਤੇ ਸਿੱਧ ਕਰਨ ਦਾ ਮੂਰਖਤਾ ਤੇ ਨਿਰਲੱਜਤਾ ਭਰਪੂਰ ਹਠ ਜਾਰੀ ਰਖੇਗਾ ?

ਇਸ ਗੱਲ ਨਾਲ ਸਾਡਾ ਕੋਈ ਵਾਸਤਾ ਨਹੀ ਕਿ ਭਗਤ ਨਾਮਦੇਵ ਜੀ ਨੇ ਆਪਣਾ ਅਧਿਆਤਮਕ ਸਫਰ ਕਿਥੋਂ ਤੇ ਕਿਵੇਂ ਆਰੰਭ ਕੀਤਾ। ਸਾਡਾ ਵਾਸਤਾ ਭਗਤ ਨਾਮਦੇਵ ਜੀ ਦੀ ਪਵਿੱਤ੍ਰ ਬਾਣੀ, ਦੇ ਅਠਾਰਾਂ ਰਾਗਾਂ ਵਿਚ ਦਰਜ ਉਹਨਾਂ ੬੧ ਸ਼ਬਦਾਂ ਨਾਲ ਹੈ ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਆਪ ਦਰਜ ਕਰਵਾਇਆ ਹੈ। ਭਗਤ ਜੀ ਦੀ ਬਾਣੀ ਦੇ ਇਹ ਸਾਰੇ ਸ਼ਬਦ ਇਸ ਹਕੀਕਤ ਦਾ ਸਾਖਸ਼ਾਤ ਪ੍ਰਮਾਣ ਹਨ ਕਿ ਭਗਤ ਨਾਮਦੇਵ ਜੀ ਕਿਸੇ ਪੱਥਰ ਦੇ ਠਾਕੁਰ ਜਾਂ ਮੂਰਤੀ ਦੇ ਪੁਜਾਰੀ ਨਹੀਂ ਸਨ। **ਭਗਤ ਜੀ ਦਾ ਇਸ਼ਟ ਸਰਬ ਵਿਆਪੀ ਪਾਰਬ੍ਰਹਮ ਪਰਮਾਤਮਾ ਹੈ।**

(ਗੁਰਮਤਿ ਪ੍ਰਕਾਸ਼ ਅਗਸਤ ੧੯੯੦ ਪੰਨਾ ੬੧ ਵਿਚੋਂ)

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ! ਆਪ ਜੀ ਦੇ ਉਪ੍ਰੋਕਤ ਭਗਤ ਨਾਮਦੇਵ ਜੀ ਦੇ ਸਬਦ ਦਾ ਸਾਰਾਂਸ਼ ਇਕੋ ਤੁਕ ਵਿਚ ਸਪਸ਼ਟ ਹੋ ਜਾਂਦਾ ਹੈ। ਵੇਖੋ:-

'ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ।।

**ਅਰਥ** :- ਮੈਂ ਨਾਮਦੇਵ ਉਸ ਪਰਮਾਤਮਾ ਦਾ ਸਿਮਰਨ ਕਰਦਾ ਹਾਂ ਜਿਸਦਾ ਨਾ ਕੋਈ ਖਾਸ ਮੰਦਰ ਹੈ ਤੇ ਨਾ ਮਸਜਿਦ।੪।

ਭਗਤ ਜੀ ਦੀ ਉਮਰ ੮੦ ਸਾਲ ਦੀ ਹੋਣ ਦੇ ਬਾਵਜੂਦ ਵੀ ਪੰਜਾਬ ਤੋਂ ਹਜਾਰਾਂ ਮੀਲ ਕਸ਼ਟ ਸਹਾਰਦੇ ਹੋਏ ਮਹਾਰਾਸ਼ਟਰ ਪ੍ਰਾਂਤਿ ਦੇ ਜਿਲਾ ਸੋਲਾਪੁਰ ਦੇ ਪਿੰਡ ਪੰਡੁਰਪੁਰ ਦੇ ਪ੍ਰਸਿੱਧ ਬਿਠਲ ਭਗਵਾਨ ਜੀ ਦੇ ਮੰਦਰ ਦੀਆਂ ਪਉੜੀਆਂ ਵਿਚ ਸਮਾਧੀ ਕਿਉਂ ਲਈ ? ਜਦਕਿ ਭਗਤ ਜੀ ਦਾ ਪੰਜਾਬ ਵਿਚ ਸਰਬ ਵਿਆਪੀ ਪਾਰਬ੍ਰਹਮ ਪਰਮਾਤਮਾ ਮਜੂਦ ਸੀ, ਉਥੇ ਹੀ ਸਮਾਧੀ ਲੈ ਲੈਂਦੇ। ਪਰ ਭਗਤ ਜੀ ਦਾ ਪਿਆਰ ਇਕ ਦੇਸੀ ਬਿਠਲ ਭਗਵਾਨ ਮੰਦਰ ਪੰਡੁਰਪੁਰ ਵਿਚ ਹੀ ਸੀ। ਇਸਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਜੀ ਅੰਤਮ ਸ੍ਵਾਸ ਤਕ ਪਿੰਡ ਪੰਡੁਰਪੁਰ ਵਾਲੇ ਵਿਠਲ ਭਗਵਾਨ ਜੀ ਦੇ ਭਗਤ ਬਣੇ ਰਹੇ ਸਨ। ਜਿਸ ਦਾ ਸਪਸ਼ਟੀ ਕਰਣ ਇਸ ਪ੍ਰਕਾਰ ਹੈ।

Namdhari Elibrary NamdhariElibrary@gmail.com

## ਦੂਜਾ ਭਾਗ

ਭਗਤ ਸ੍ਰੀ ਨਾਮਦੇਵ ਜੀ ਦਾ ਦੇਹਾਂਤ:-

## ਪੰਡੁਰਪੁਰ ਕਿ ਘੁਮਾਨ

"ਮੈਕਾਲਿਫ ਲਿਖਦਾ ਹੈ ਕਿ ਉਹਨਾਂ ਦਾ ਦੇਹਾਂਤ ਪੰਡੁਰਪੁਰ ਵਿਚ ਹੋਇਆ। 'ਜਨਮ ਸਾਖੀ ਵਾਲਾ ਆਖਦਾ ਹੈ ਕਿ ਨਾਮਦੇਵ ਜੀ ਦਾ ਦੇਹਾਂਤ ਪੰਜਾਬ ਦੇ ਜ਼ਿਲਾ ਗੁਰਦਾਸ ਪੁਰ ਦੇ ਪਿੰਡ ਘੁਮਾਨ ਵਿਚ ਹੋਇਆ, ਦੋਹੀ ਥਾਈ ਭਗਤ ਜੀ ਦੀ ਯਾਦ ਵਿਚ 'ਦੇਹੁਰੇ' ਬਣੇ ਹੋਏ ਹਨ।"

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੰਜਵੀਂ ਪੋਥੀ ਪੰਨਾ ੬੯੪)

ਪਿਆਰੇ ਪਾਠਕ ਜੀ ! ਹੁਣ ਅਸਾਂ ਨੇ ਇਸ ਤੇ ਨਿਰਪੱਖ ਹੋ ਕੇ ਵਿਚਾਰ ਕਰਨੀ ਹੈ ਕਿ ਭਗਤ ਸ੍ਰੀ ਨਾਮਦੇਵ ਜੀ ਜ਼ਿਲਾ ਸੋਲਾਪੁਰ ਦੇ ਪਿੰਡ ਪੰਡੁਰਪੁਰ ਵਿਚ ਸਮਾਧੀ ਲਈ ਸੀ ਕਿ ਜ਼ਿਲਾ ਗੁਰਦਾਸ ਪੁਰ ਦੇ ਪਿੰਡ ਘੁਮਾਨ ਵਿਚ ਜੋਤੀ-ਜੋਤਿ ਸਮਾਏ ਸਨ?

ਪੰਜਾਬ ਦੇ ਜ਼ਿਲਾ ਗੁਰਦਾਸਪੁਰ ਵਾਲੇ ਪਿੰਡ ਘੁਮਾਨ ਵਿਚ ਭਗਤ ਨਾਮਦੇਵ ਜੀ ਦੀ ਸਮਾਧੀ ਬਾਰੇ ਇਕ ਵਿਚਿਤ੍ਰ ਵਾਰਤਾ ਪ੍ਰਚਲਿਤ ਹੈ। ਇਹ ਵਾਰਤਾ ਸਭ ਤੋਂ ਪਹਿਲਾਂ ਬਾਵਾ ਪੂਰਨ ਦਾਸ ਜੀ ਨੇ ਆਪਣੀ ਰਚਿਤ ਸ੍ਰੀ ਨਾਮਦੇਵ ਜੀ ਦੀ ਸਾਖੀ ਵਿਚ ਸੰਨ ੧੮੯੮ ਈਸਵੀ (ਸੰਮਤ ੧੯੫੫ ਬਿਕ੍ਰਮੀ) ਵਿਚ ਪ੍ਰਕਾਸ਼ਤ ਕਰਵਾਈ। ਉਹ ਪ੍ਰਚਲਿਤ ਵਾਰਤਾ ਜੀਵਨ ਚਲਿਤ੍ਰ ਸ੍ਰੀ ਨਾਮਦੇਵ ਜੀ (ਜਨਮ ਸਾਖੀ) ਦਾ ਪੰਨਾਂ ੪੨੦ ਤੋਂ ਲੈ ਕੇ ਪੰਨਾ ੪੨੫ ਤਕ ਤੇ ਕਵਿਤਾ ਅੰਕ ੪੭੪ ਤੋਂ ਲੈ ਕੇ ੪੮੧ ਤਕ ਲਿਖਿਆ ਹੋਇਆ ਸਾਨੂੰ ਮਿਲਦਾ ਹੈ, ਪਰ ਉਸ ਪ੍ਰਚਲਿਤ ਵਾਰਤਾ ਦਾ ਕੁਝ ਅੰਸ਼ ਇਥੇ ਲਿਖ ਕੇ ਆਪਣੇ ਪਾਠਕਾਂ ਨੂੰ ਦਰਸਾਇਆ ਜਾਂਦਾ ਹੈ:-ਜਿਸ ਤਰ੍ਹਾਂ ਕਿ -

ਦੋਹਾ।। ਸਤਿਗੁਰ ਰਹੈ ਉਦਾਸ ਮਨ, ਜਨਹਿ ਜਨਾਵਹਿ ਨਾਹਿ।।
ਗੁਪਤ ਭੇਦ ਨਿਜ ਚਿਤ ਕਾ, ਰਾਖਹਿ ਨਿਜ ਮਨ ਮਾਹਿ।।੪੭੪।।
ਇਕ ਦਿਨ ਪਾ ਸਤਿਗੁਰਹਿ ਏਕਾਂਤਾ। ਕਰ ਜੋਰੀ ਪੂਛਾ ਸਭ ਸੰਤਾ।।
ਪ੍ਰਭੁ ਉਦਾਸ ਜੋ ਮਨ ਮੇਂ ਰਹੇਂ। ਕਰ ਕ੍ਰਿਪਾ ਸੋ ਕਾਰਣ ਕਹੇਂ।।
ਬਿਨਾ ਸੁਨੇ ਮਨ ਹੋਏ ਨ ਧੀਰਾ। ਪ੍ਰਭ ਉਦਾਸ ਜਨ ਕੇ ਮਨ ਧੀਰਾ।।
ਦੀਨ ਜਾਨ ਕਰ ਸੁਨਿ ਜਨ-ਬਾਣੀ। ਪ੍ਰਭੁ ਹਿਰਦੇ ਕੀ ਬਾਤ ਬਖਾਨੀ।।

ਸੁਨੋ ਤਾਤ ਰਾਖੋ ਮਨ ਮਾਹਿਂ। ਪ੍ਰਗਟ ਕਾਹੂੰ ਪੈ ਭਾਸ਼ੋ ਨਾਹਿਂ।।
**ਪੰਡਰਪੁਰ ਮੇਂ ਮਾਤ ਹਮਾਰੀ। ਅਹੇ ਤਾਤ ਬ੍ਰਧ ਬਾਤ ਵਿਚਾਰੀ।।**
**ਸੋ ਨਿਜ ਲੋਕਹਿ ਚਾਹ ਸਿਧਾਈ। ਕਿਯਾ ਯਾਦ ਹਮਕੋ ਤਿਨ ਮਾਈ।।**
ਸੁਰਤਿ ਸਰੂਪ ਜਾਏਂ ਹਮ ਤਹਾਂ। ਰਹੇ ਸ਼ਰੀਰ ਹਮਾਰਾ ਯਹਾਂ।।
ਲਗੇ ਤਾਤ ਮੋ ਕੋ ਇਕ ਸਾਤਾ। ਪੁਨ ਆ ਮਿਲੂੰ ਤੋਹਿ ਸੁਨ ਤਾਤਾ।।
ਬੈਠ ਮਦਿਰ ਗੁਰ ਧਿਆਨ ਲਗਾਯਾ। ਮੁਖ ਤੇ ਨਾਮ ਹਰਿ ਕਾ ਗਾਯਾ।।
ਓੜਿ ਓਡਨਾ ਸਤਿਗੁਰ ਸੋਏ। ਤਜ ਦੇਹੀ ਅੰਤਹਿਤ ਹੋਏ।।"

(ਸ੍ਰੀ ਨਾਮਦੇਵ ਜੀ (ਜਨਮ ਸਾਖੀ - ਪੰਨਾ ੪੨੦ ਵਿਚੋਂ)

**ਲੇਖਕ ਵਲੋਂ** :- ਸ੍ਰੀ ਬਾਵਾ ਪੂਰਨ ਦਾਸ ਜੀ ਨੇ ਭਗਤ ਨਾਮਦੇਵ ਜੀ ਦੀ ਜਦ ਉਮਰ ੮੦ ਸਾਲ ਦੀ ਹੋ ਚੁੱਕੀ ਸੀ, ਉਸ ਵੇਲੇ ਦੀ ਇ ਉਪ੍ਰੋਕਤ ਘਟਨਾ ਘਟੀ ਦਾ ਵਰਣਨ ਕੀਤਾ ਹੈ। ਬਾਵਾ ਪੂਰਨ ਦਾਸ ਜੀ ਦੇ ਹਮ ਖਿਆਲੀ ਭਾਈਆਂ ਪਾਸੋ ਕੀ ਲੇਖਕ ਪੁੱਛ ਸਕਦਾ ਹੈ, ਕਿ ਭਗਤ ਸ੍ਰੀ ਨਾਮਦੇਵ ਜੀ ਬਿਠਲ ਭਗਵਾਨ ਦੀ ਭਗਤੀ ਕਰਦਿਆਂ ਹੋਇਆਂ ੮੦ ਸਾਲ ਹੋ ਜਾਣ ਦੇ ਬਾਦ ਭੀ ਸੰਸਾਰਕ ਪਿਆਰ (ਮੋਹ) ਦੇ ਤਿਆਗ ਵਿਚ ਅਸਮੱਥ ਸਨ? ਕੀ ਸੰਸਾਰਕ ਮੋਹ (ਮਾਤਾ ਪਿਤਾ ਇਸਤ੍ਰੀ ਆਦਿਕ) ਦੇ ਤਿਆਗ ਕੀਤੇ ਬਿਨਾ ਵੀ ਭਗਤੀ ਕੀਤੀ ਜਾ ਸਕਦੀ ਹੈ? - ਜੇਕਰ ਸ੍ਰੀ ਬਾਵਾ ਪੂਰਨ ਦਾਸ ਜੀ ਦੇ ਹਮ ਖਿਆਲੀ ਭਾਈ ਇਹ ਕਹਿਣ ਕਿ ਮਾਤਾ ਆਦਿਕਾਂ ਦਾ ਮੋਹ (ਪਿਆਰ) ਤਿਆਗ ਕੀਤੇ ਬਿਨਾ ਹੀ ਪਰਮਾਤਮਾ ਦੀ ਭਗਤੀ ਕੀਤੀ ਜਾ ਸਕਦੀ ਹੈ।

**ਲੇਖਕ ਵਲੋਂ** :- ਜਦ ਅਸੀ ਗੁਰਬਾਣੀ ਨੂੰ ਧਿਆਨ ਪੂਰਵਕ ਪੜ੍ਹਦੇ ਤੇ ਉਸ ਤੇ ਵਿਚਾਰ ਕਰਦੇ ਹਾਂ, ਉਸ ਵੇਲੇ ਗੁਰਬਾਣੀ ਇਨ੍ਹਾਂ ਉਪ੍ਰੋਕਤ ਵਿਚਾਰਾਂ ਦਾ ਜੋਰ-ਦਾਰ ਸ਼ਬਦਾਂ ਦੁਆਰਾ ਖੰਡਨ ਕਰਦੀ ਹੈ। ਵੇਖੋ:-

(੧) ਮੋਹ ਕੁਟੰਬੁ ਮਹੁ ਸਭ ਕਾਰ।।ਮੋਹੁ ਤੁਮ ਤਜਹੁ ਸਗਲ ਵੇਕਾਰ।।੧।।

(ਆਸਾ ਮਹਲਾ ੧, ਪੰਨਾ ੩੫੬-੫)

(੨) **ਦੇਖਿ ਕੁਟੰਬੁ ਮੋਹਿ ਲੋਭਾਣਾ** ਚਲਦਿਆ ਨਾਲਿ ਨ ਜਾਈ।।
ਸਤਿਗੁਰੁ ਸੇਵ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ।।੪।।

(ਸਿਰੀ ਰਾਗ ਮਹਲਾ ੩, ਪੰਨਾ ੬੪-੧੯)

(੩) ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੈ।।
ਸਾਥਿ ਤੇਰੈ ਚਲੈ ਨਾਹੀ **ਤਿਸ ਨਾਲਿ ਕਉ ਚਿਤੁ ਲਾਈਐ**।।੧੧।।

(ਰਾਮਕਲੀ ਮਹਲਾ ੩, ਪੰਨਾ ੯੧੮-੧੦)

(੪) **ਲੋਕ ਕੁਟੰਬੁ ਤੇ ਟੂਟੀਐ** ਪ੍ਰਭ ਕਿਰਤਿ ਕਿਰਤਿ ਕਰੀ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

(ਸਾਰਗ ਮਹਲਾ ੫, ਪੰਨਾ ੧੨੩੦-੧੯)

(੫) ਬੇਢੀ ਪ੍ਰੀਤਿ ਮਜੂਰੀ ਮਾਗੈ ਜਉ ਕੋਊ ਛਾਨਿ ਛਨਾਵੈ ਹੋ॥
**ਲੋਕ ਕੁਟੰਬ ਸਭਹੁ ਤੇ ਤੋਰੈ** ਤਉ ਆਪਨ ਬੇਢੀ ਆਵੈ ਹੋ॥੨॥

(ਸੋਰਠਿ ਸ੍ਰੀ ਨਾਮਦੇਵ ਜੀ, ਪੰਨਾ ੬੫੭-੭)

-X-

(੧) **ਬੰਧਨ ਮਾਤ ਪਿਤਾ ਸੰਸਾਰਿ॥ਬੰਧਨ ਸੁਤ ਕੰਨਿਆ ਅਰੁ ਨਾਰਿ॥੨॥**

(ਆਸਾ ਮਹਲਾ ੧, ਪੰਨਾਂ ੪੧੬-੧੪)

(੨) **ਬੰਧਨ ਮਾਤ ਪਿਤਾ ਸੁਤ ਬਨਿਤਾ॥**
ਬੰਧਨ ਕਰਮ ਧਰਮ ਹਉ ਕਰਤਾ॥
ਬੰਧਨ ਕਾਟਨ ਹਾਰੁ ਮਨਿ ਵਸੈ॥
ਤਉ ਸੁਖੁ ਪਾਵੈ ਨਿਜ ਘਰਿ ਬਸੈ॥੨॥

(ਭੈਰਉ ਮਹਲਾ ੫, ਪੰਨਾ ੧੧੪੭-੧੫)

(੩) **ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥**
ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੂ ਨਾਪਾਕ॥੨॥

(ਸਿਰੀ ਰਾਗੁ ਮਹਲਾ ੫, ਪੰਨਾ ੪੭-੧੦)

(੪) ਕਾ ਕੀ ਮਾਈ ਕਾ ਕੋ ਬਾਪ॥
ਨਾਮ ਧਾਰੀਕ ਝੂਠੇ ਸਭਿ ਸਾਕ॥੧॥

(ਗਉੜੀ ਮਹਲਾ ੫, ਪੰਨਾ ੧੮੮-੯)

(੫) ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ॥੧॥

(ਗੂਜਰੀ ਮਹਲਾ ੫, ਪੰਨਾ ੪੯੮-੬)

(੬) ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥
ਜਾਤਿ ਜਨਮੁ ਕੁਲ ਖੋਈਐ ਹਉ ਗਾਵਉ ਹਰਿ ਹਰੀ॥੧॥

(ਸਾਰਗ ਮਾਲਾ ੫, ਪੰਨਾ ੧੨੩੦-੧੮)

(੭) ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿ ਨਿਸਿ ਰਹੈ ਦਿਵਾਨਾ॥੧॥

(ਧਨਾਸਰੀ ਮਹਲਾ ੯, ਪੰਨਾ ੬੮੪-੧੮)

Namdhari Elibrary NamdhariElibrary@gmail.com

(੮) ਸਭ ਕਿਛੁ ਜੀਵਤ ਕੋ ਬਿਵਹਾਰ
ਮਾਤ ਪਿਤਾ ਭਾਈ ਸੁਤ ਬੰਧਪ
ਅਰੁ ਫੁਨਿ ਗ੍ਰਿਹ ਕੀ ਨਾਰਿ।।੧।।ਰਹਾਉ।।
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ।।
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤਿ ਨਿਕਾਰਿ।।੧।।
(ਦੇਵਗੰਧਾਰੀ ਮਹਲਾ ੯. ਪੰਨਾ ੫੩੬-੧੧)

(੯) ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ।।
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ।।੧।।ਰਹਾਉ।।
ਮਾਤ ਪਿਤਾ ਸੁਤ ਬੰਧਪ ਜਨ ਹਿਤੁ ਜਾ ਸਿਉ ਕੀਨਾ।।
ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ।।੧।।
(ਤਿਲੰਗ ਮਹਲਾ ੯. ਪੰਨਾ ੭੨੬-੧੮)

(੧੦) ਹਰਿ ਬਿਨੁ ਕਉਨੁ ਸਹਾਈ ਮਨ ਕਾ।।
ਮਾਤ ਪਿਤਾ ਭਾਈ ਸੁਤ ਬਨਿਤਾ
ਹਿਤੁ ਲਾਗੋ ਸਭ ਫਨ ਕਾ।।੧।।ਰਹਾਉ।।
ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ।।
ਕਹਾ ਬਿਸਾਸਾ ਇਸ ਭਾਡੇ ਕਾ ਇਤਨਕੁ ਲਾਗੈ ਠਨਕਾ।।੧।।
(ਸਾਰਗ ਸ੍ਰੀ ਕਬੀਰ ਜੀਉ, ਪੰਨਾ ੧੨੫੩-੧੬)

(੧੧) ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ।।
ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ।।
ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ।।
ਸਾਧ ਸੰਗ ਸ੍ਨੇਹੰ ਸਤ੍ਹਿੰ ਸੁਖਯੰ ਬਸੰਤਿ ਨਾਨਕਹ।।੨।।
(ਸਲੋਕ ਸਹਸਕ੍ਰਿਤੀ ਮਹਲਾ ੫. ਪੰਨਾ ੧੩੫੪-੧)

**ਅਰਥ :- ਧ੍ਰਿਗ ਹੈ ਮਾਤਾ ਪਿਤਾ ਦਾ ਸਨੇਹ, ਧ੍ਰਿਕਾਰ ਹੈ ਭਰਾ** (ਤੇ) ਸੰਬੰਧੀਆਂ ਦੇ ਸਨੇਹ-ਪਿਆਰ ਨੂੰ, ਧ੍ਰਿਕਾਰ ਹੈ ਇਸਤ੍ਰੀ ਤੇ ਪੁਤ੍ਰ ਦੇ ਸੁਖਾਂ ਦੇ ਸਨੇਹ ਪਿਆਰ ਨੂੰ,ਧ੍ਰਿਕਾਰ ਹੈ ਘਰ ਦੇ ਪਦਾਰਥਾਂ ਦੇ ਸਨੇਹ-ਪਿਆਰ ਨੂੰ। ਸਾਧ ਸੰਗਤ ਦਾ ਸਨੇਹ-ਪਿਆਰ ਹੀ ਸੱਚਾ ਹੈ,ਕਹਿੰਦੇ ਹਨ (ਗੁਰੂ) ਨਾਨਕ (ਕਿ ਇਹ) ਸੁਖ ਵਿਚ ਵਾਧਾ ਦੇਣੇ ਵਾਲਾ ਹੈ।੨।

ਪਿਆਰੇ ਪਾਠਕ ਜੀ ! ਗੁਰਬਾਣੀ ਦੇ ਉਪ੍ਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਲੋਕ-ਕੁਟੰਬ (ਮਾਤਾ ਪਿਤਾ ਆਦਿ) ਦੇ ਤਿਆਗ ਕਰਨ ਦਾ ਹੀ ਸਾਨੂੰ ਉਪਦੇਸ਼ ਮਿਲਦਾ ਹੈ। ਪਰ ਬਾਵਾ ਪੂਰਨ ਦਾਸ ਜੀ ਆਪਣੀ ਰਚਿਤ

ਜਨਮ ਸਾਖੀ ਵਿਚ ਇਹ ਕਿਵੇਂ ਲਿਖ ਗਏ ਹਨ, ਕਿ ਭਗਤ ਨਾਮਦੇਵ ਜੀ ਦੀ ਉਮਰ ੮੦ ਸਾਲ ਹੋ ਜਾਣ ਦੇ ਬਾਦ ਭਗਤ ਨਾਮਦੇਵ ਜੀ ਨੂੰ ਮਾਤਾ ਦੇ ਮੋਹ-ਪਿਆਰ ਦੇ ਅਧੀਨ ਹੋ ਕੇ ਪੰਡੂਰਪੁਰ ਜਾਣ ਦਾ ਪ੍ਰਸੰਗ ਲਿਖ ਦਿੱਤਾ। ਕੀ ਲੇਖਕ ਬਾਵਾ ਪੂਰਨ ਦਾਸ ਜੀ ਦੇ ਹਮ ਖਿਆਲੀ ਵੀਰਾਂ ਪਾਸੋਂ ਪੁੱਛ ਸਕਦਾ ਹੈ, ਕਿ ਭਗਤ ਨਾਮਦੇਵ ਜੀ, ਪਰਮਾਤਮਾ ਦੀ ਭਗਤੀ ਕਰਦਿਆਂ ਹੋਇਆਂ ੮੦ ਸਾਲ ਦੀ ਉਮਰ ਹੋ ਜਾਣ ਦੇ ਬਾਦ ਵੀ ਭਗਤ ਨਾਮਦੇਵ ਜੀ ਆਪਣੀ ਮਾਤਾ ਦੇ ਮੋਹ ਤੋਂ ਰਹਿਤ ਨਹੀਂ ਸੀ ਹੋਏ? ਕੀ ਭਗਤ ਨਾਮ ਦੇਵ ਜੀ ਆਪਣੀ ਮਾਤਾ ਦੇ ਮੋਹ-ਪਿਆਰ ਵਿਚ ਪੂਰੀ ਤਰ੍ਹਾਂ ਨਾਲ ਬੰਨ੍ਹੇ ਹੋਏ ਸਨ?

ਜੇਕਰ ਪਿੰਡ ਘੁਮਾਨ ਦੇ ਬਾਵੇ ਇਹ ਕਹਿਣ ਕਿ ਭਗਤ ਨਾਮ ਦੇਵ ਜੀ ਕਿਸੇ ਦੇ ਮੋਹ-ਪਿਆਰ ਵਿਚ ਬੰਨ੍ਹੇ ਹੋਏ ਨਹੀ ਸਨ।ਲੇਖਕ ਪਿੰਡ ਘੁਮਾਨ ਦੇ ਬਾਵਿਆਂ ਪਾਸੋਂ ਕੀ ਪੁੱਛ ਸਕਦਾ ਹੈ, ਕਿ ਫਿਰ ਭਗਤ ਨਾਮ ਦੇਵ ਜੀ ਆਪਣਾ ਪੰਜ ਭੂਤਕ ਸਰੀਰ ਪਿੰਡ ਘੁਮਾਨ ਵਿਚ ਛੱਡ ਕੇ ਆਤਮਾ ਦੁਆਰਾ ਪਿੰਡ ਪੰਡੂਰਪੁਰ ਵਿਚ ਕਿਉ ਗਏ? ਇਸ ਦਾ ਘੁਮਾਨ ਦੇ ਬਾਵਿਆਂ ਪਾਸ ਕੀ ਉਤੱਰ ਹੈ?

ਜਦਕਿ ਭਗਤ ਨਾਮ ਦੇਵ ਜੀ ਆਪਣੀ ਰਚਿਤ ਬਾਣੀ ਵਿਚ ਸਪਸ਼ਟ ਉਚਾਰਣ ਕਰ ਰਹੇ ਹਨ। ਵੇਖੋ:-

ਰੁਦਨੁ ਕਰੈ ਨਾਮੇ ਕੀ ਮਾਇ।।ਛੋਡਿ ਰਾਮੁ ਕੀ ਨ ਭਜਹਿ ਖੁਦਾਇ।।੬।।
**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ।।**
ਪਿੰਡੁ ਪੜੈ ਤਉ ਹਰਿ ਗੁਨ ਗਾਇ।।੭।।੨੮।।

(ਭੈਰਉ ਸ੍ਰੀ ਨਾਮ ਦੇਵ ਜੀਉ ਪੰਨਾ ੧੧੬੫-੬੭)

**ਅਰਥ** :- (ਮੇਰੀ) ਨਾਮੇ ਦੀ ਮਾਂ ਰੋਣ ਲੱਗ ਪਈ )ਤੇ ਆਖਣ ਲੱਗੀ-ਹੇ ਬੱਚਾ!) ਤੂੰ ਰਾਮ ਛੱਡ ਕੇ ਖੁਦਾ ਖੁਦਾ ਕਿਉ ਨਹੀ ਆਖਣ ਲੱਗ ਪੈਂਦਾ ?।੬। (ਮੈਂ ਉਤੱਰ ਦਿੱਤਾ) ਨਾ ਮੈਂ ਤੇਰਾ ਪੁੱਤਰ ਹਾਂ, ਨਾ ਤੂੰ ਮੇਰੀ ਮਾਂ ਹੈਂ, ਜੇ ਮੇਰਾ ਸਰੀਰ ਭੀ ਨਾਸ ਹੋ ਜਾਏ,ਤਾਂ ਭੀ ਨਾਮਾ ਹਰੀ ਦੇ ਗੁਣ ਗਾਂਦਾ ਰਹੇਗਾ।੭।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ੮ ਪੰਨਾ ੪੭੦)

**ਨੋਟ** :- ਭਗਤ ਬਾਣੀ ਦੇ ਇਸ ਪ੍ਰਮਾਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਨਾਮ ਦੇਵ ਜੀ ਵਲੋਂ ਮਾਤਾ, ਪੁੱਤਰ ਦਾ ਜੋ ਸੰਸਾਰਕ ਸੰਬੰਧ ਹੈ, ਉਹ ਸਦਾ ਲਈ ਸਮਾਪਤ ਹੋ ਗਿਆ ਸੀ, ਫਿਰ ਭਗਤ ਨਾਮ ਦੇਵ ਜੀ ਪੰਡੂਰਪੁਰ ਵਿਚ ਕਿਸ ਨੂੰ ਮਿਲਣ ਗਏ ਸਨ? ਜਦਕਿ ਭਗਤ ਨਾਮਦੇਵ ਜੀ ਨੇ ਇਹ ਸਪਸ਼ਟ ਸ਼ਬਦਾਂ ਦੁਆਰਾ ਕਥਨ ਕਰ ਦਿੱਤਾ ਹੈ ਕਿ - "**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ**" ਕੀ ਇਹ ਓਨਾ ਦਾ ਕਥਨ ਮਿਥਿਆ ਵਾਦ ਹੀ ਸੀ ?

Namdhari Elibrary NamdhariElibrary@gmail.com

# ਭਗਤ ਨਾਮ ਦੇਵ ਜੀ ਦੀ
# ਪ੍ਰੇਮਾ ਭਗਤੀ ਦੀ ਰੂਪ ਰੇਖਾ

ਜੈਸੀ ਭੂਖੇ ਪ੍ਰੀਤਿ ਅਨਾਜ।।
ਤ੍ਰਿਖਾਵੰਤ ਜਲ ਸੇਤੀ ਕਾਜ।।
**ਜੈਸੀ ਮੂੜ ਕੁਟੰਬ ਪਰਾਇਣ।।**
**ਐਸੀ ਨਾਮੇ ਪ੍ਰੀਤਿ ਨਰਾਇਣ।।੧।।**
ਨਾਮੇ ਪ੍ਰੀਤਿ ਨਾਰਾਇਣ ਲਾਗੀ।।
ਸਹਜ ਸੁਭਾਇ ਭਇਓ ਬੈਰਾਗੀ।।੧।।ਰਹਾਉ।।
ਜੈਸੀ ਪਰਪੁਰਖਾ ਰਤ ਨਾਰੀ।।
ਲੋਭੀ ਨਰੁ ਧਨ ਕਾ ਹਿਤਕਾਰੀ।।
ਕਾਮੀ ਪੁਰਖ ਕਾਮਨੀ ਪਿਆਰੀ।।
ਐਸੀ ਨਾਮੇ ਪ੍ਰੀਤਿ ਮੁਰਾਰੀ।।੨।। ....
**ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ।।**
**ਐਸਾ ਹਰਿ ਸੇਤੀ ਮਨ ਰਾਤਾ।।**
ਪ੍ਰਣਵੈ ਨਾਮ ਦੇਉ ਲਾਗੀ ਪ੍ਰੀਤਿ।।
ਗੋਬਿੰਦੁ ਬਸੈ ਹਮਾਰੇ ਚੀਤਿ।।੪।।

(ਭੈਰਉ ਸ੍ਰੀ ਨਾਮ ਦੇਵ ਜੀਉ ਪੰਨਾ ੧੧੬੪-੧੩)

**ਅਰਥ** :- (ਮੇਰੀ) ਨਾਮ ਦੇਵ ਦੀ ਪ੍ਰੀਤਿ ਪਰਮਾਤਮਾ ਨਾਲ ਲੱਗ ਗਈ ਹੈ, (ਉਸ ਪ੍ਰੀਤ ਦੀ ਬਰਕਤਿ ਨਾਲ, ਨਾਮ ਦੇਵ) ਕੋਈ ਬਾਹਰਲੇ ਭੇਖ ਆਦਿਕ ਦਾ ਉਚੇਚ ਕਰਨ ਤੋਂ ਬਿਨਾ ਹੀ ਬੈਰਾਗੀ ਬਣ ਗਿਆ ਹੈ।ਰਹਾਉ।

ਜਿਵੇਂ ਭੁੱਖੇ ਮਨੁੱਖ ਨੂੰ ਅੰਨ ਪਿਆਰਾ ਲੱਗਦਾ ਹੈ, ਜਿਵੇਂ ਪਿਆਸੇ ਨੂੰ ਪਾਣੀ ਨਾਲ ਗਰਜ਼ ਹੁੰਦੀ ਹੈ, **ਜਿਵੇਂ ਕੋਈ ਮੂਰਖ ਆਪਣੇ ਟੱਬਰ ਦੇ ਆਸਰੇ ਹੋ ਜਾਂਦਾ ਹੈ, ਤਿਵੇਂ (ਮੈਂ) ਨਾਮੇ ਦਾ ਪ੍ਰਭੂ ਨਾਲ ਪਿਆਰ ਹੈ।**੧।

ਜਿਵੇਂ ਕੋਈ ਨਾਰ ਪਰਾਏ ਮਨੁੱਖ ਨਾਲ ਪਿਆਰ ਪਾ ਲੈਂਦੀ ਹੈ, ਜਿਵੇਂ ਕਿਸੇ ਲੋਭੀ ਮਨੁੱਖ ਨੂੰ ਧਨ ਪਿਆਰਾ ਲੱਗਦਾ ਹੈ, ਜਿਵੇਂ ਕਿਸੇ ਵਿਸ਼ਈ ਬੰਦੇ ਨੂੰ ਇਸਤ੍ਰੀ ਚੰਗੀ ਲੱਗਦੀ ਹੈ, ਤਿਵੇਂ ਨਾਮੇ ਨੂੰ ਪਰਮਾਤਮਾ ਮਿੱਠਾ ਲੱਗਦਾ ਹੈ।੨।

**ਜਿਵੇਂ ਮਾਂ ਪੁੱਤਰ ਦਾ ਪਿਆਰ ਹੁੰਦਾ ਹੈ,ਤਿਵੇਂ ਮੇਰਾ ਮਨ ਪ੍ਰਭੂ (ਚਰਨਾਂ) ਨਾਲ ਰੰਗਿਆ ਗਿਆ ਹੈ।** ਨਾਮਦੇਵ ਬੇਨਤੀ ਕਰਦਾ ਹੈ - ਮੇਰੀ

Namdhari Elibrary NamdhariElibrary@gmail.com

ਪ੍ਰਭੂ ਨਾਲ ਪ੍ਰੀਤ ਲੱਗ ਗਈ ਹੈ ਪ੍ਰਭੂ (ਹੁਣ ਸਦਾ) ਮੇਰੇ ਚਿੱਤ ਵਿਚ ਵਸਦਾ ਹੈ।੪।੧।੭। (ਇਹ ਅਰਥ ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਹੈ)

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ੮, ਪੰਨਾ ੪੬੨)

ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ।।
ਐਸਾ ਹਰ ਸੇਤੀ ਮਨ ਰਾਤਾ।।
ਪ੍ਰਣਵੈ ਨਾਮ ਦੇਉ ਲਾਗੀ ਪ੍ਰੀਤਿ।।
ਗੋਬਿੰਦੁ ਬਸੈ ਹਮਾਰੇ ਚੀਤਿ।।੪।।

ਪਿਆਰੇ ਪਾਠਕ ਜੀ ! ਭਗਤ ਨਾਮ ਦੇਵ ਜੀ, ਕਥਨ ਕਰਦੇ ਹਨ ਕਿ ਜਿਸ ਤਰ੍ਹਾਂ ਮਾਂ ਪੁੱਤਰ ਦਾ ਪਿਆਰ ਹੁੰਦਾ ਹੈ,ਇਸੇ ਤਰ੍ਹਾਂ ਮੇਰਾ ਮਨ ਬਿਠਲ ਭਗਵਾਨ ਦੇ (ਚਰਨਾ) ਨਾਲ ਰੰਗਿਆ ਹੋਇਆ ਹੈ। ਭਗਤ ਜੀ ਦੇ ਇਸ ਕਥਨ ਤੋਂ ਸਪਸ਼ਟ ਹੁੰਦਾ ਹੈ ਕਿ ਭਗਤ ਨਾਮ ਦੇਵ ਜੀ ਆਪਣੇ ਪਿਆਰੇ ਬਿਠਲ-ਭਗਵਾਨ (ਸ੍ਰੀ ਕ੍ਰਿਸਨ ਚੰਦਰ ਜੀ) ਨੂੰ ਮਿਲਣ ਗਏ ਸਨ, ਨ ਕਿ ਸੰਸਾਰਕ ਝੂਠੇ ਸੰਬੰਧੀ ਮਾਤਾ ਪਿਤਾ ਨੂੰ।

ਆਧੁਨਿਕ ਸਿੱਖ ਵਿਦਵਾਨਾਂ ਦਾ ਵਿਚਾਰ ਹੈ ਕਿ – ਭਗਤ ਨਾਮ ਦੇਵ ਜੀ ਦੀ ਪਹਿਲੀ ਅਵਸਥਾ ਵਿਸ਼ਨੂੰ ਤੇ ਸ਼ਿਵ ਦੀ ਉਪਾਸ਼ਨਾ ਵਿਚ ਬੀਤੀ ਤੇ ਪਿਛਲੀ ਉਮਰ ਵਿਚ ਨਿਰਗੁਣ ਬ੍ਰਹਮ ਦੇ ਉਪਾਸ਼ਕ ਹੋ ਗਏ ਸਨ।

**ਲੇਖਕ**– ਆਧੁਨਿਕ ਸਿੱਖ ਵਿਦਵਾਨਾਂ ਪਾਸੋਂ ਨਿਮਰਤਾ ਪੂਰਵਕ ਪੁੱਛਦਾ ਹੈ ਕਿ– ਫਿਰ ਮਹਾਰਾਸ਼ਟਰ ਪ੍ਰਾਂਤ ਦੇ ਜ਼ਿੰਲਾ ਸੋਲਹਾਪੁਰ ਦੇ ਪਿੰਡ ਪੰਡੂਰਪੁਰ ਦੇ ਪ੍ਰਸਿਧ ਸ੍ਰੀ ਵਿਠਲ ਭਗਵਾਨ ਮੰਦਰ ਦੀ ਪਹਿਲੀ ਪੌੜੀ ਵਿਚ ਸਮਾਧੀ ਕਿਉਂ ਲਈ ? ਭਗਤ ਨਾਮ ਦੇਵ ਜੀ ਦੀ ਇਸ ਸਮਾਧੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਨਾਮ ਦੇਵ ਜੀ ਅੰਤਮ ਸ੍ਵਾਂਸਾਂ ਤਕ ਸ੍ਰੀ ਵਿਠਲ ਭਗਵਾਨ ਜੀ ਦੇ ਅਨਿਨ ਭਗਤ ਰਹੇ ਹਨ। ਨਿਰਗੁਣ ਬ੍ਰਹਮ ਦੇ ਨਹੀਂ। ਵੇਖੋ ਹੇਠ ਲਿਖਤ ਲੇਖਾਂ ਤੋਂ ਸਪਸ਼ਟ ਹੁੰਦਾ ਹੈ।

(੧) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੀ ਪੰਜਵੀ ਪੋਥੀ ਦੇ ਪੰਨੇ ੬੯੨ ਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਲਿਖਦੇ ਹਨ ਕਿ –

**"ਨਾਮ ਦੇਵ ਜੀ ਦਾ ਦੇਹਾਂਤ ਅੱਸੀ ਸਾਲ ਦੀ ਉਮਰ (ਅੱਸੂ ਵਦੀ ੧੩) ਸੰਨ ੧੩੫੦ ਵਿਚ ਪਿੰਡ ਪੰਡਰਪੁਰ ਹੋਇਆ ਸੀ।"**

(ਸ੍ਰੀ ਆਦਿ ਗ੍ਰੰਥ ਪੰਨਾ ੬੯੨)

(੨) 'ਮਹਾਨ ਕੋਸ਼' ਕ੍ਰਿਤ ਭਾਈ ਕਾਨ੍ਹ ਸਿੰਘ ਜੀ 'ਨਾਭਾ' ਜੀ ਆਪਣੇ

ਰਚਿਤ ਮਹਾਨ ਕੋਸ਼ ਦੇ ਪੰਨਾ ੬੯੭ ਤੇ ਲਿਖਦੇ ਹਨ।

**"ਨਾਮ ਦੇਵ ਜੀ ਦੀ ਉਮਰ ਦਾ ਵੱਡਾ ਹਿੱਸਾ ਪੰਡੁਰਪੁਰ (ਪੰਡੀਰਪੁਰ) ਵਿਚ (ਜੋ ਜਿਲਾ ਸੋਲਾਪੁਰ ਵਿਚ ਹੈ) ਬੀਤਿਆ ਤੇ ਉਸੇ ਥਾਂ ਸੰਮਤ ੧੪੦੮ ਵਿਚ ਦੇਹਾਂਤ ਹੋਇਆ ।"**

(ਮਹਾਨ ਕੋਸ਼ ਪੰਨਾ ੬੯੭)

(੩) **ਮੈਕਾਲਿਫ ਲਿਖਦਾ ਹੈ ਕਿ ਉਹਨਾਂ ਦਾ ਦੇਹਾਂਤ ਪੰਡਰਪੁਰ ਵਿਚ ਹੋਇਆ।** ਜਨਮ ਸਾਖੀ ਵਾਲਾ ਆਖਦਾ ਹੈ ਕਿ ਨਾਮਦੇਵ ਜੀ ਦਾ ਦੇਹਾਂਤ ਪੰਜਾਬ ਦੇ ਜ਼ਿਲਾ ਗੁਰਦਾਸ ਪੁਰ ਦੇ ਪਿੰਡ ਘੁਮਾਨ ਵਿਚ ਹੋਇਆ। ਦੋਹੀ ਥਾਈਂ ਭਗਤ ਨਾਮਦੇਵ ਜੀ ਦੀ ਯਾਦ ਵਿਚ 'ਦੇਹੁਰੇ' ਬਣੇ ਹੋਏ ਹਨ।"

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੰਜਵੀਂ ਪੋਥੀ (ਪੰਨਾ ੬੯੪)

(੪) ਗੀਤਾ ਪ੍ਰੇਸ ਗੁਰਖਪੁਰ ਵਲੋਂ :- ਕਲਯਾਣ ਹਿੰਦੂ ਸੰਸਕ੍ਰਿਤ ਅੰਕ ਜੋ- ਸੰਮਤ ੨੦੦੬ ਬਿਕ੍ਰਮੀ ਤੇ ਜਨਵਰੀ ੧੯੫੦ ਈਸਵੀ ਵਿਚ ਪ੍ਰਕਾਸ਼ਤ ਹੋਇਆ ਸੀ। ਜਿਸ ਦੇ ਪੰਨਾ ੮੫੪ ਤੇ ਇਸ ਤਰ੍ਹਾਂ ਲਿਖਿਆ ਹੈ:-

ਅਠਾਰਾਹ ਵਰਸ਼ ਪੰਜਾਬ ਮੇਂ ਰਹਿ ਕਰ ਨਾਮਦੇਵ ਜੀ ਪੰਡੁਰਪੁਰ ਲੌਟ ਗਏ। ਸੰਮਤ ੧੪੦੭ ਮੇਂ ਉਨ 'ਵਿਠਲ' ਕੇ ਪਰਮ ਸੇਵਕ ਨੇ ਸ੍ਰੀ ਵਿਠਲ ਮੰਦਰ ਕੇ ਮਹਾਦੁਆਰ ਕੀ ਸੀੜੀਯੋਂ ਪਰ ਆਪਨੇ ਪਾਰਥਿਵ ਸਰੀਰ ਕੋ ਵਿਸਰਜਿਤ (ਸਮਾਧੀ) ਕਰ ਦਿਯਾ।

(ਕਲਯਾਣ ਹਿੰਦੂ ਸੰਸਕ੍ਰਿਤ ਅੰਕ ਵਿਚੋਂ)

(੫) ਗੀਤਾ ਪ੍ਰੇਸ ਗੋਰਖਪੁਰ ਵਲੋਂ 'ਕਲਯਾਣ ਦੇਵਤਾ ਅੰਕ ਵਰਸ ਅਪ੍ਰੈਲ ੧੯੯੦ ਈਸਵੀ ਤੇ ਬਿਕ੍ਰਮੀ ਸੰਮਤ ੨੦੪੭ ਵਿਚ ਪ੍ਰਕਾਸ਼ਤ ਹੋਇਆ ਸੀ। ਜਿਸ ਦੇ ਪੰਨਾ ੩੪੯ ਦੇ ਸਿਰਲੇਖ 'ਵਿਠਲ ਦੇਵ ਜੀ ਕੇ ਰੂਪ ਮੇਂ ਦਰਸਨ'

"ਸ੍ਰੀ ਵਿਠਲ ਮੰਦਰ ਮੇਂ ਪ੍ਰਵੇਸ਼ ਕਰਤੇ ਸਮਯ ਦੁਵਾਰ ਕੇ ਸਾਮਨੇ ਚੋਖਾ ਮੇਲਾ ਕੀ ਸਮਾਧੀ ਹੈ। ਪ੍ਰਥਮ ਸੀਢੀ ਪਰ ਹੀ ਸ੍ਰੀ ਨਾਮਦੇਵ ਜੀ ਕੀ ਸਮਾਧੀ ਹੈ।"

(ਕਲਯਾਣ ਦੇਵਤਾ ਅੰਕ ਪੰਨਾ ੩੪੯)

ਇਹੋ ਜਹੇ ਹੋਰ ਵੀ ਲੇਖ ਮਿਲ ਸਕਦੇ ਹਨ, ਜੇ ਕਰ ਖੋਜ ਕੀਤੀ ਜਾਏ। ਇਨ੍ਹਾਂ ਲੇਖਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਅੰਤਮ ਸੁਆਸਾਂ ਤਕ ਸਰਗੁਣ ਬ੍ਰਹਮ ਦੇ ਉਪਾਸ਼ਕ ਬਣੇ ਰਹੇ ਸਨ।

Namdhari Elibrary NamdhariElibrary@gmail.com

# ਕਿਰਪਾਨ ਧਾਰੀ ਸਿੱਖਾਂ ਦੇ
# ਸ੍ਰੀ ਆਦਿ ਗ੍ਰੰਥ ਗੁਰੂ ਨਹੀਂ ਹਨ

ਪਿਆਰੇ ਸੱਜਣੋਂ ! ਇਸ ਸੰਬੰਧ ਵਿਚ ਲੇਖਕ ਨੇ ਆਪਣੀ ਰਚਿਤ "ਹਮ ਹਿੰਦੂ ਹੈਂ" ਨਾਮ ਦੀ ਪੁਸਤਕ ਦੇ ਪੰਨੇ ੧੬੨ ਤੇ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਇਹ ਸਿੱਧ ਕੀਤਾ ਸੀ ਕਿ ਕਿਰਪਾਨ ਧਾਰੀ ਸਿੱਖਾਂ ਦੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਗੁਰੂ ਨਹੀਂ ਹਨ।

ਪਰ-ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੇ ਲੇਖਕ ਦੇ ਇਸ ਉਪ੍ਰੋਕਤ ਲੇਖ ਤੇ ਆਲੋਚਨਾ ਕਰਾਂਦੇ ਹੋਏ ਸੰਨ ੧੯੯੧ ਈਸਵੀ ਵਿਚ ਗੁਰਮਤਿ ਪ੍ਰਕਾਸ਼ ਜੋ ਫਰਵਰੀ ਮਹੀਨੇ ਵਿਚ ਪ੍ਰਕਾਸ਼ਤ ਹੋਣ ਵਾਲੇ ਅੰਕ ਦੇ ਪੰਨੇ ੧੭੧ ਤੇ ਪ੍ਰਿੰਸੀਪਲ ਲਾਭ ਸਿੰਘ ਜੀ ਪਾਸੋਂ ਹੇਠ ਲਿਖਿਆ ਲੇਖ ਪ੍ਰਕਾਸ਼ਤ ਕਰਵਾਇਆ ਹੈ:-

"ਕੀ ਕ੍ਰਿਪਾਨ ਧਾਰੀ ਸਿੱਖ ਗੁਰੂ ਗ੍ਰੰਥ ਸਾਹਿਬ ਦੇ ਸਿੱਖ ਨਹੀਂ ?

ਭਾਈ ਕਾਨ੍ਹ ਸਿੰਘ 'ਨਾਭਾ' ਨੇ ਆਪਣੀ ਪੁਸਤਕ 'ਹਮ ਹਿੰਦੂ ਨਹੀਂ' ਦੇ ਪੰਨਾ ੨੩ ਉਪਰ ਅਨਯਮਤ ਤੇ ਗੁਰਮਤਿ ਦਾ ਨਿਰਣਾ ਸਿਰਲੇਖ ਹੇਠ ਹਿੰਦੂ ਅਤੇ ਮੁਸਲਮਾਨਾਂ ਨਾਲੋਂ ਸਿੱਖ ਧਰਮ ਦੀ ਵਿਲੱਖਣਤਾ ਦਸਦਿਆਂ ਅੰਕ ਚਾਰ ਉਪਰ ਧਰਮ ਗ੍ਰੰਥਾਂ ਬਾਰੇ ਲਿਖਿਆ ਹੈ ਕਿ ਹਿੰਦੂਆਂ ਦੇ ਵੇਦ ਹਨ ਅਤੇ ਮੁਸਲਮਾਨਾਂ ਦਾ ਕੁਰਾਨ ਹੈ ਸਿੱਖਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਉ ਹੀ ਭਾਈ ਸਾਹਿਬ ਨੇ ਅੰਕ ਨੰ: ੧੧ ਉਪਰ ਧਾਰਮਿਕ ਚਿਨ੍ਹਾਂ ਦਾ ਅੰਤਰ ਦਸਦਿਆਂ ਲਿਖਿਆ ਹੈ ਕਿ ਹਿੰਦੂਆਂ ਦੇ ਚਿਨ੍ਹ ਤਿਲਕ, ਮਾਲਾ, ਜਨੇਊ, ਧੋਤੀ। ਮੁਸਲਮਾਨਾਂ ਦੇ ਸਰਈ ਮੁੱਛਾਂ ਤੰਬਾ ਆਦਿ ਤੇ ਸਿੱਖਾਂ ਦੇ ਕੇਸ ਕ੍ਰਿਪਾਨ ਕੱਛ ਆਦਿਕ ਹਨ।

ਭਾਈ ਸਾਹਿਬ ਦੇ ਉਪ੍ਰੋਕਤ ਕਥਨ ਦੇ ਆਧਾਰ ਤੇ ਪੁਸਤਕ 'ਹਮ ਹਿੰਦੂ ਹੈਂ' ਦਾ ਹਿੰਦੂ ਲਿਖਾਰੀ ਰਾਜੇਂਦਰ ਸਿਹੁੰ ਨਿਰਾਲਾ ਲਿਖਦਾ ਹੈ ਕਿ (ਕਿਸ, ਕ੍ਰਿਪਾਨ, ਕੱਛ) ਮੇਂ ਸੇ ਕ੍ਰਿਪਾਨ ਪਰ ਵਿਚਾਰ ਕਰਤੇ ਹੈਂ ਔਰ ਦੇਖਤੇ ਹੈਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਸਿੱਖੋਂ ਕੋ ਕ੍ਰਿਪਾਨ ਧਾਰਨ ਕਰਨੇ ਕਾ ਉਪਦੇਸ਼ ਦੀਯਾ ਹੈ ਯਾ ਨਹੀਂ'

"ਸ੍ਰੀਮਾਨ ਜੀ ! ਜਬ ਹਮ ਗੁਰੂ ਗ੍ਰੰਥ ਸਾਹਿਬ ਕਾ ਵਿਚਾਰ ਪੂਰਵਕ ਅਧਿਐਨ ਕਰਤੇ ਹੈਂ ਤੋ ਹਮੇਂ ਅਨੇਕ ਸਥਲੋਂ ਪਰ ਯਹ ਆਦੇਸ਼ ਅਵਸ਼ਯ ਮਿਲਤਾ ਹੈ ਕਿ ਗੁਰੂ ਸਿੱਖ ਗਿਆਨ ਰੂਪੀ ਖੜਗ (ਕ੍ਰਿਪਾਨ) ਕੋ ਧਾਰਨ ਕਰੇਂ ਪਰੰਤੂ ਇਸ

ਕੇ ਵਿਪਰੀਤ ਕਿਸੀ ਲੋਹ ਆਦਿ ਧਾਤੂ ਸੇ ਬਨੇ ਕ੍ਰਿਪਾਨ ਕੋ ਧਾਰਨ ਕਰਨੇ ਕਾ ਕੋਈ ਆਦੇਸ਼ ਅਥਵਾ ਅਨੁਮਤੀ ਨਹੀਂ ਮਿਲਤੀ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਪਾਨ ਧਾਰੀ ਸਿੱਖੋਂ ਕੇ ਗੁਰੂ ਔਰ ਧਰਮ ਕੇ ਪੁਸਤਕ ਕੈਸੇ ਹੋ ਗਏ ? ਆਪਣੇ ਇਸ ਵਿਚਾਰ ਦੀ ਪੁਸ਼ਟੀ ਲਈ ਉਹ ਗੁਰਬਾਣੀ ਦੇ ਹੇਠਾਂ ਲਿਖੇ ਪ੍ਰਮਾਣ ਪੇਸ਼ ਕਰਦਾ ਹੈ ਜਿਨ੍ਹਾਂ ਵਿਚ ਗਿਆਨ ਖੜਗ ਸ਼ਬਦ ਦਾ ਪ੍ਰਯੋਗ ਹੋਇਆ ਮਿਲਦਾ ਹੈ। ਜਿਵੇਂ:-

(੧) ਗਿਆਨ ਖੜਗ ਲੈ ਮਨ ਸਿਉ ਲੂਝੈ........।। (੧੦੨੨)
(੨) ਗਿਆਨ ਖੜਗ ਪੰਚ ਦੂਤ ਸੰਘਾਰੇ ..... (ਪੰਨਾ ੧੪੧੪)
(੩) ਗੁਰ ਤੇ ਗਿਆਨ ਪਾਇਆ ਅਤਿ ਖੜਗ ਕਰਾਰਾ (ਪੰਨਾ ੧੦੮੭)
(੪) ਗੁਰੁ ਗਿਆਨ ਖੜਗ ਹਥ ਧਾਰਿਆ (ਪੰਨਾ ੨੩੫)
(੫) ਗੁਰਿ ਗਿਆਨ ਖੜਗ ਲੈ ਮਾਰੈ (ਪੰਨਾ ੯੮੩)
(੬) ਸਤਿਗੁਰਿ ਗਿਆਨ ਖੜਗੁ ਹਰਿ ਦੀਨਾ (ਪੰਨਾ ੫੭੪)
(੭) ਕਾਢਿ ਖੜਗ ਗੁਰ ਗਿਆਨ ਕਰਾਰਾ (ਪੰਨਾ੧੩੨੪)
(੮) ਗਿਆਨ ਖੜਗ ਕਰਿ ਕਿਰਪਾ ਦੀਨਾ (ਪੰਨਾ ੧੦੭੨)
(੯) ਸਤਿਗੁਰੂ ਕਾ ਖੜਗ ਸੰਜੋਉ ਹਰਿ ਭਗਤਿ ਹੈ (ਪੰਨਾ ੩੧੨)

ਰਾਜੇਂਦਰ ਸਿਹੁੰ ਨਿਰਾਲਾ ਅਨੁਸਾਰ ਲੋਹੇ ਦੀ ਬਣੀ ਹੋਈ ਕ੍ਰਿਪਾਨ ਦਾ ਗੁਰਬਾਣੀ ਵਿਚ ਕੋਈ ਮਹੱਤਵ ਨਹੀਂ ਇਸ ਲਈ ਸਿੱਖਾਂ ਵਿਚ ਜੋ ਵਿਅਕਤੀ ਲੋਹੇ ਦੀ ਕ੍ਰਿਪਾਨ ਦਾ ਪ੍ਰਚਾਰ ਕਰਦਾ ਹੈ ਇਹ ਉਸਦੀ ਮਨਮਤ ਹੈ ਕਿਉਂਕਿ ਇਹ ਗੁਰਬਾਣੀ ਅਤੇ ਗੁਰਮਤਿ ਸਿਧਾਂਤ ਦੇ ਅਨੁਕੂਲ ਨਹੀਂ। ਇਸ ਤੋਂ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਕ੍ਰਿਪਾਨ ਧਾਰੀ ਸਿੱਖਾਂ ਦੇ ਗੁਰੂ ਅਤੇ ਇਹਨਾਂ ਦੇ ਧਰਮ ਦੇ ਗ੍ਰੰਥ ਨਹੀਂ ਹਨ। ਏਥੇ ਅਸੀ ਰਾਜੇਂਦਰ ਸਿੰਹੁ ਨਿਰਾਲਾ ਦੇ ਇਸ ਕੁਚੇਸ਼ਟਾ ਭਰਪੂਰ ਦਾਅਵੇ ਅਤੇ ਨਿਰਣੇ ਨੂੰ ਵਿਚਾਰਨਾ ਹੈ। ......

ਆਪਣੀ ਇਸ ਪੁਸਤਕ ਦੇ ਪੰਨਾ ੧੪੮ ਉਪਰ ਰਾਜੇਂਦਰ ਸਿੰਹੁ ਨਿਰਾਲਾ ਸ੍ਰੀ ਗੁਰੂ ਹਰਿ ਗੋਬਿੰਦ ਪਾਤਸ਼ਾਹ ਨੂੰ ਹਿੰਦੂ ਧਰਮ ਦੇ ਰਖਸ਼ਕ ਲਿਖਦਾ ਹੈ। ਇਸ ਵਿਵਾਦ ਨੂੰ ਲਾਂਭੇ ਰੱਖ ਕੇ ਕੀ ਸ੍ਰੀ ਗੁਰੂ ਹਰਿ ਗੋਬਿੰਦ ਪਾਤਸ਼ਾਹ ਨਿਰੋਲ ਹਿੰਦੂ ਧਰਮ ਦੇ ਹੀ ਰਖਸ਼ਕ ਸਨ? ਅਸੀਂ ਰਾਜੇਂਦਰ ਸਿੰਹੁ ਨਿਰਾਲਾ ਨੂੰ ਪੁੱਛਦੇ ਹਾਂ ਕਿ ਕੀ ਰਖਸ਼ਾ ਦਾ ਕਾਰਜ ਸ਼ਸ਼ਤ੍ਰ ਧਾਰੀ ਬਣਨ ਤੋਂ ਬਿਨਾਂ ਵੀ ਸੰਪੰਨ ਹੋ ਸਕਦਾ ਹੈ? ਕੀ ਗੁਰੂ ਹਰਿ ਗੋਬਿੰਦ ਪਾਤਸ਼ਾਹ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਨਹੀ ਕੀਤੀਆਂ ਸਨ? ਕੀ ਗੁਰੂ ਹਰਿ ਗੋਬਿੰਦ ਪਾਤਸ਼ਾਹ ਬਾਰੇ ਭਾਈ ਗੁਰਦਾਸ ਜੀ ਦਾ ਇਹ ਕਥਨ :

'ਦਲ ਭੰਜਨ ਗੁਰੁ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ' ਸਹੀ ਨਹੀਂ ਹੈ ? ਕੀ ਕੋਈ ਮਹਾਪੁਰਸ਼ ਸ਼ਸ਼ਤਰ ਧਾਰੀ ਹੋਣ ਤੋਂ ਬਿਨਾਂ ਵੀ ਦਲ ਭੰਜਨ ਸੂਰਮਾ ਬਡ ਜੋਧਾ ਬਣ ਸਕਦਾ ਹੈ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਸ਼ਸ਼ਤਰ ਧਾਰੀ ਹੋਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦੇ ਵਿਪਰੀਤ ਗੱਲ ਹੈ? ਕੀ ਗੁਰਬਾਣੀ ਦੀਆਂ ਇਹਨਾਂ ਪੰਗਤੀਆਂ ਤੋਂ ਸਿੱਖਾਂ ਨੇ ਕੋਈ ਪ੍ਰੇਰਨਾ ਨਹੀ ਲੈਣੀ?

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ।।੧।।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ।।੨।।

(ਪੰਨਾ ੧੧੦੫)

ਕੀ ਕਿਸੇ ਸੂਰਬੀਰ ਜੋਧੇ ਲਈ ਦੀਨ ਕੇ ਹੇਤ ਜੂਝਨ ਵਾਸਤੇ ਸ਼ਸ਼ਤਰ ਧਾਰੀ ਹੋਣਾ ਜਰੂਰੀ ਨਹੀਂ ? ਕੀ ਕੋਈ ਧੋਤੀ ਟੋਪੀ ਬੋਦੀ ਧਾਰਨ ਕਰ ਕੇ ਮੱਥੇ ਉਤੇ ਤਿਲਕ ਲਗਾਉਣ ਨਾਲ ਹੀ ਸੂਰਬੀਰ ਅਖਵਾ ਸਕਦਾ ਹੈ?''

(ਫਰਵਰੀ ੧੯੯੧ ਗੁਰਮਤਿ ਪ੍ਰਕਾਸ਼ ਵਿਚੋਂ)

ਪਿਆਰੇ ਪਾਠਕ ਜੀ ! ਪ੍ਰਿੰਸੀਪਲ ਲਾਭ ਸਿੰਘ ਜੀ ਅਗਸਤ ੧੯੯੦ ਈਸਵੀ ਵਿਚ ਪ੍ਰਕਾਸ਼ਤ ਹੋਣ ਵਾਲੇ ਗੁਰਮਤਿ ਪ੍ਰਕਾਸ਼ ਦੇ ਪੰਨੇ ੯੨ ਤੇ ਇਹ ਲਿਖ ਆਏ ਹਨ ਕਿ –

''ਇਸ ਗੱਲ ਨਾਲ ਸਾਡਾ ਕੋਈ ਵਾਸਤਾ ਨਹੀਂ ਕਿ ਭਗਤ ਨਾਮਦੇਵ ਜੀ ਨੇ ਆਪਣਾ ਅਧਿਆਤਮਕ ਸਫਰ ਕਿਥੋਂ ਤੇ ਕਿਵੇਂ ਆਰੰਭ ਕੀਤਾ। ਸਾਡਾ ਵਾਸਤਾ ਭਗਤ ਨਾਮਦੇਵ ਜੀ ਦੀ ਪਵਿੱਤ੍ਰ ਬਾਣੀ ਦੇ ਅਠਾਰਾਂ ਰਾਗਾਂ ਵਿਚ ਦਰਜ ਉਹਨਾਂ ੬੧ ਸ਼ਬਦਾਂ ਨਾਲ ਹੈ ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਆਪ ਦਰਜ ਕਰਵਾਇਆ।''

(ਗੁਰਮਤਿ ਪ੍ਰਕਾਸ਼, ਪੰਨਾ ੯੨)

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ਦੇ ਇਸ ਉਪ੍ਰੋਕਤ ਲੇਖ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਪ੍ਰਿੰਸੀਪਲ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਛੁੱਟ ਹੋਰ ਕਿਸੇ ਇਤਿਹਾਸਕ ਪ੍ਰਮਾਣਾਂ ਨੂੰ ਨਹੀਂ ਮੰਨਦੇ।

ਪਰ ਫਰਵਰੀ ੧੯੯੧ ਈਸਵੀ ਵਿਚ ਜੋ ਗੁਰਮਤਿ ਪ੍ਰਕਾਸ਼ ਮਾਸਕ ਪੱਤ੍ਰ ਪ੍ਰਕਾਸ਼ਤ ਹੋਇਆ ਸੀ, ਜਿਸ ਦੇ ਪੰਨੇ੧੭੩ ਤੇ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ, ਸਿੱਖ ਇਤਿਹਾਸ ਦੇ ਆਧਾਰ ਲੈ ਕੇ ਲਿਖਦੇ ਹਨ। ਵੇਖੋ:- ''ਅਸੀ ਰਾਜੇ

ਦਰ ਸਿੰਹੁ ਨਿਰਾਲਾ ਨੂੰ ਪੁੱਛਦੇ ਹਾਂ ਕੀ ਰਖਸ਼ਾ ਦਾ ਕਾਰਜ ਸ਼ਸ਼ਤਰਧਾਰੀ ਬਨਣ ਤੋਂ ਬਿਨਾਂ ਵੀ ਸੰਪੰਨ ਹੋ ਸਕਦਾ ਹੈ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਨਹੀਂ ਕੀਤੀਆਂ ਸਨ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਬਾਰੇ ਭਾਈ ਗੁਰਦਾਸ ਜੀ ਦਾ ਇਹ ਕਥਨ - 'ਦਲ ਭੰਜਨ ਗੁਰੁ ਸੂਰਮਾ ਬਡ ਜੋਧਾ ਪਰਉਪਕਾਰੀ' ਸਹੀ ਨਹੀਂ ਹੈ? ਕੀ ਕੋਈ ਮਹਾਂਪੁਰਸ਼ ਸ਼ਸ਼ਤਰਧਾਰੀ ਹੋਣ ਤੋਂ ਬਿਨਾਂ ਵੀ ਦਲ ਭੰਜਨ, ਸੂਰਮਾ ਬਡ ਜੋਧਾ ਬਣ ਸਕਦਾ ਹੈ ? ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਸ਼ਸ਼ਤਰਧਾਰੀ ਹੋਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਖਿਆ ਦੇ ਵਿਪਰੀਤ ਗੱਲ ਹੈ ? ਕੀ ਗੁਰਬਾਣੀ ਦੀਆਂ ਇਹਨਾਂ ਪੰਗਤੀਆਂ ਤੋਂ ਸਿੱਖਾਂ ਨੇ ਕੋਈ ਪ੍ਰੇਰਣਾ ਨਹੀ ਲੈਣੀ?

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ।।
ਖੇਤੁ ਜੋ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ।।੧।।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।

(ਪੰਨਾ ੧੧੦੫)

ਕੀ ਕਿਸੇ ਸੂਰਬੀਰ ਜੋਧੇ ਲਈ ਦੀਨ ਕੇ ਹੇਤ ਜੂਝਨ ਵਾਸਤੇ ਸ਼ਸ਼ਤਰਧਾਰੀ ਹੋਣਾ ਜਰੂਰੀ ਨਹੀਂ ? ਕੀ ਕੋਈ ਟੋਪੀ ਧੋਤੀ ਬੋਦੀ ਧਾਰਨ ਕਰ ਕੇ ਮੱਥੇ ਉਤੇ ਤਿਲਕ ਲਗਾਉਣ ਨਾਲ ਹੀ ਸੂਰਬੀਰ ਜੋਧਾ ਅਖਵਾ ਸਕਦਾ ਹੈ?''

(ਗੁਰਮਤਿ ਪ੍ਰਕਾਸ਼ ਫਰਵਰੀ ੧੯੯੧ ਵਿਚੋਂ)

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ! ਤੁਹਾਡੇ ਉਪ੍ਰੋਕਤ ਪ੍ਰਸ਼ਨਾਂ ਦਾ ਉਤੱਰ ਗੁਰਬਾਣੀ ਹੀ ਦਿੰਦੀ ਹੈ। ਵੇਖੋ:-

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।੨੪।।

ਸ੍ਰੀਮਾਨ ਜੀ ! ਤੁਹਾਡੇ ਸਿੱਖ ਇਤਿਹਾਸਕ ਪ੍ਰਮਾਣਾਂ ਨੂੰ ਗੁਰਬਾਣੀ ਸਵੀਕਾਰ ਨਹੀ ਕਰਦੀ ਫਿਰ ਤੁਹਾਡੇ ਸਿੱਖ ਇਤਿਹਾਸਕ ਹਵਾਲਿਆਂ ਨੂੰ ਹੋਰ ਕੋਈ ਵਿਅਕਤੀ ਕਿਵੇਂ ਮੰਨ ਸਕਦਾ ਹੈ। ਜੇਕਰ ਫਿਰ ਵੀ ਤੁਹਾਡਾ ਕੋਈ ਹਠ ਹੀ ਹੋਵੇ ਕਿ- ''ਰਖਸ਼ਾ ਦਾ ਕਾਰਜ ਸ਼ਸ਼ਤਰਧਾਰੀ ਬਣਨ ਤੋਂ ਬਿਨਾਂ ਵੀ ਸੰਪੰਨ ਹੋ ਸਕਦਾ ਹੈ?'' ਕਦੀ ਵੀ ਨਹੀਂ।

ਸ੍ਰੀਮਾਨ ਜੀ ! ਸ਼ਸ਼ਤਰਧਾਰੀ ਬਿਨਾਂ ਵੀ ਰਖਸ਼ਾ ਹੋ ਸਕਦੀ ਹੈ। ਉਧਾਰਣ

Namdhari Elibrary NamdhariElibrary@gmail.com

ਦੀ ਤੌਰ ਤੇ ਵੇਖੋ:-

(੧) ਭਗਤ ਪ੍ਰਹਿਲਾਦ ਜੀ ਦੀ ਰਖਸ਼ਾ ਸ਼ਸ਼ਤਰ ਧਾਰੇ ਬਿਨਾਂ ਹੋਈ ਸੀ।
(੨) ਬ੍ਰਹਮ ਰਿਸ਼ੀ ਵਿਸ਼ਸਠ ਜੀ ਦੀ ਰਖਸ਼ਾ ਰਾਜ ਰਿਸ਼ੀ ਵਿਸ਼ਵਾ ਮਿਤ੍ਰ ਤੋ ਹੋਈ।
(੩) ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਖਸ਼ਾ ਸੁਲਹੀ ਤੋਂ ਹੋਈ।
(੪) ਭਗਤ ਕਬੀਰ ਜੀ ਦੀ ਸ਼ਸ਼ਤਰਧਾਰੀ ਹੋਏ ਬਿਨਾ ਰਖਸ਼ਾ ਹੋਈ ਸੀ।
(੫) ਭਗਤ ਨਾਮਦੇਵ ਜੀ ਦੀ ਰਖਸ਼ਾ ਬਿਨਾ ਸ਼ਸਤਰਾਂ ਤੋਂ ਹੋਈ ਸੀ।

ਪ੍ਰਿੰਸੀਪਲ ਜੀ ! ਇਨ੍ਹਾਂ ਉਪ੍ਰੋਕਤ ਮਹਾਪੁਰਸ਼ਾਂ ਦੀ ਜੀਵਨ ਕਥਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਮਹਾਪੁਰਸ਼ਾਂ ਨੇ ਸ਼ਸਤਰ ਧਾਰੇ ਬਿਨਾ ਹੀ ਆਪਣੀ ਰਖਸ਼ਾ ਕੀਤੀ ਸੀ। ਤੁਹਾਡਾ ਇਹ ਲਿਖਣਾ ਸਰਾਸਰ ਗਲਤ ਸਾਬਤ ਹੁੰਦਾ ਹੈ ਕਿ ਸ਼ਸ਼ਤਰ ਧਾਰੇ ਬਿਨਾ ਆਪਣੀ ਰਖਸ਼ਾ ਨਹੀਂ ਹੋ ਸਕਦੀ। ਲੇਖਕ ਨੇ ਆਪਣੀ ਪੁਸਤਕ ਵਿਚ ੮ ਗੁਰਪ੍ਰਮਾਣ ਲਿਖ ਕੇ ਇਹ ਸਿੱਧ ਕੀਤਾ ਸੀ ਕਿ ਗੁਰ ਸਿੱਖਾਂ ਨੂੰ ਗਿਆਨ ਰੂਪੀ ਤਲਵਾਰ ਧਾਰਨ ਕਰਨੀ ਚਾਹੀਦੀ ਹੈ। ਤਦ ਹੀ ਅਸੀਂ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਸਿੱਖ ਅਖਵਾ ਸਕਦੇ ਹਾਂ। ਪਰ ਆਪ ਜੀ ਨੇ ਉਹਨਾ ੮ ਗੁਰਪ੍ਰਮਾਣਾਂ ਨੂੰ ਨਾ ਮੰਨ ਕੇ ਇਤਿਹਾਸਕ ਪ੍ਰਮਾਣ ਵਲ ਜੋਰ ਦਿੱਤਾ ਹੈ। ਕੀ ਇਹ ਤੁਹਾਡੀ ਮਨ ਮਤ ਨਹੀ? ਜਦ ਕਿ ਗੁਰਬਾਣੀ ਵਿਚ ਇਹ ਸਪਸ਼ਟ ਲਿਖਿਆ ਹੈ ਕਿ –

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।।
ਕਹਦੇ ਕਚੇ ਸੁਣਦੇ ਕਚੇ ਕਂਚੀ ਆਖਿ ਵਖਾਣੀ।।੨੪।।

(ਰਾਮਕਲੀ ਮਹਲਾ ੩ ਪੰਨਾ ੯੨੦-੭)

ਬਾਕੀ ਤੁਹਾਡਾ ਇਹ ਲਿਖਣਾ 'ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਸ਼ਸ਼ਤਰ ਧਾਰੀ ਹੋਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦੇ ਵਿਪਰੀਤ ਗੱਲ ਹੈ? **ਕੀ ਗੁਰਬਾਣੀ ਦੀਆਂ ਇਨ੍ਹਾਂ ਪੰਗਤੀਆਂ ਤੋਂ ਸਿੱਖਾਂ ਨੇ ਕੋਈ ਪ੍ਰੇਰਣਾਂ ਨਹੀਂ ਲੈਣੀ ?**

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ।।
ਖੇਤੁ ਜੋ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ।।੧।।
ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨ ਛਾਡੈ ਖੇਤੁ।।੨।।

(ਪੰਨਾ ੧੧੦੫)

Namdhari Elibrary NamdhariElibrary@gmail.com

ਕੀ ਕਿਸੇ ਸੂਰਬੀਰ ਜੋਧੇ ਲਈ ਦੀਨ ਕੇ ਹੇਤ ਜੂਝਨ ਵਾਸਤੇ ਸ਼ਸ਼ਤਰਧਾਰੀ ਹੋਣਾ ਜਰੂਰੀ ਨਹੀਂ ?''

**ਲੇਖਕ ਵਲੋਂ** :- ਸਭ ਤੋਂ ਪਹਿਲੇ ਤੁਸਾਂ ਨੇ ਏਥੇ ਇਹ ਭੁੱਲ਼ ਕੀਤੀ ਹੈ ਕਿ ਇਹ ਗੁਰਬਾਣੀ ਦੇ ਸਲੋਕ ਨਹੀਂ ਬਲਕਿ ਭਗਤ ਕਬੀਰ ਜੀ ਦੇ ਇਹ ਦੋ ਸਲੋਕ ਹਨ। ਭਗਤ ਕਬੀਰ ਜੀ ਦੀ ਬਾਣੀ ਨੂੰ ਤੁਸਾਂ ਨੇ ਗੁਰਬਾਣੀ ਕਿਵੇਂ ਲਿਖਿਆ ?

ਤੁਹਾਡੀ ਦੂਜੀ ਭੁੱਲ ਇਹ ਹੈ ਕਿ ਤੁਸਾਂ ਨੇ ਦੀਨ - ਸ਼ਬਦ ਦਾ ਅਰਥ ਗਰੀਬ ਕੀਤਾ ਹੈ। ਪਰ ਇਹ ਵੀ ਤੁਹਾਡੀ ਭੁਲ ਹੈ ਕਿਉ ਕਿ ਵੱਡੇ ਵੱਡੇ ਸਿੱਖ ਵਿਦਵਾਨਾਂ ਨੇ ਦੀਨ ਸ਼ਬਦ ਦਾ ਅਰਥ ਧਰਮ ਕੀਤਾ ਹੈ। ਕੁਛ ਸਿਖ ਵਿਦਿਵਾਨਾ ਦੇ ਇਥੇ ਅਰਥ ਲਿਖ ਕੇ ਦੱਸੇ ਜਾਂਦੇ ਹਨ। ਵੇਖੋ:-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ।।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ।।੧।।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨ ਛਾਡੈ ਖੇਤ।।੨।।੨।।

(ਮਾਰੂ ਸਲੋਕ ਸ੍ਰੀ ਕਬੀਰ ਜੀਉ, ਪੰਨਾ ੧੧੦੫-੪)

## (੧) ਸ੍ਰੀਮਾਨ ਪੰਡਿਤ ਤਾਰਾ ਸਿੰਘ ਜੀ ਨਰੋਤਮ

ਸ੍ਰੀਮਾਨ ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਸੰਮਤ ੧੯੫੫ ਬਿਕ੍ਰਮੀ ਤੇ ਮੁਤਾਬਕ ਸੰਨ ੧੮੯੮ ਈਸਵੀ ਵਿਚ ਆਪਣੀ ਰਚਿਤ ਭਗਤ ਬਾਣੀ ਸਟੀਕ ਪ੍ਰਕਾਸ਼ਤ ਕਰਵਾਈ ਸੀ।ਜਿਸ ਦੇ ਪੰਨੇ ੨੪੩ ਤੇ ਇਨ੍ਹਾਂ ਉਪ੍ਰੋਕਤ ਦੋ ਸਲੋਕਾਂ ਦਾ ਅਰਥ ਇਸ ਤਰ੍ਹਾਂ ਕੀਤਾ ਹੈ:-

**ਅਰਥ** :- ਹੇ ਬੈਰਾਗੀ ਜਿਸ ਪ੍ਰਮੇਸੁਰ ਕੋ ਸਭ ਸਮ ਹੈ ਤਿਸ ਪ੍ਰਮੇਸੁਰ ਕੇ ਉਪਦੇਸ਼ ਕਾ ਜਬ ਗਗਨਿ, ਬਡਾ ਦਮਾਮਾ, ਗੁਰੋਂ ਕਾ ਉਪਦੇਸ਼ ਰੂਪੀ ਨਗਾਰਾ ਬਾਜਿਓ, ਪ੍ਰਗਟ ਹੂਆ। ਭਾਵ ਕਹਯਾ। ਤਬ ਤਿਸ ਕੋ ਸੁਨ ਕੇ ਸਭ ਕੇ ਚਿਤ ਮੇ ਤਿਸ ਕਾ ਸੁਭਾਵ ਨਹੀ ਬਿਯਾਪੇ।। **ਪਰਿਓ ਨੀਸਾਨੇ ਘਾਓ**।। ਕਿਨਹੁ ਉਤਮ ਅਧਿਕਾਰੀਯੋਂ ਕੇ ਚਿਤ ਮੇਂ ਤਿਸ ਕੀ ਪੂਰੀ ਚੋਟ ਲਗੇ ਹੈ।।ਪੁਨਾ ਜਿਨ ਕੇ ਚੋਟ ਲਗੇ ਹੈ ਵਹੀ ਪੁਰਖ ਚਿਤ ਮੇਂ ਐਸੇ ਨਿਸਚੇ ਕਰੇ ਹੈ। ਹਮ ਖੇਤ, ਜੋਧ ਕਾ ਥਾਨ ਜੋ ਮਾਂਡਿਓ, ਬਨਾਇ ਬੈਠੇਂ ਹੈਂ। ਅਪਨੇ ਅੰਤਹਕਰਣ ਕੋ ਇਸ ਮੇਂ ਮੋਖ ਮਾਰਗ ਕੇ ਬਿਰੋਧੀ ਸੂਰਮਾ, ਸੂਰਬੀਰੋਂ, ਸਾਥ ਜੁਧ ਹੇਤ ਹਮ ਕੋ ਬਿਬੇਕਾਦਿਕ ਸੂਰਮੇ ਸਾਥ ਲੇ ਕਰ ਅਬ ਜੂਝਨ ਕੋ ਦਾਓ, ਯਹ ਮਨੁਖ ਜਨਮ ਹੀ ਜੁਧ ਕਰਨੇ ਕਾ ਸਮਾਂ ਹੈ ਇਸ ਸੇ ਪਰ ਔਰ ਸਮਾਂ ਨਹੀ ਮਿਲੇਗਾ।।੧।।

Namdhari Elibrary NamdhariElibrary@gmail.com

ਪੁਨਾ ਵੈਸਾ ਜਿਗਯਾਸੂ ਚਿਤ ਕੋ ਸਮਝਾਵੇ ਹੈ।। ਹੇ ਚਿਤ ਸੂਰਾ ਸੋ ਪਹਿਚਾਨੀਐ, ਉਤਮ ਅਧਿਕਾਰੀ ਵਹੀ ਜਾਨਿਆ ਜਾਵੇ ਹੈ ਜੋ ਪੁਰਖ ਧਰਮ ਬਿਗਾੜਨੇ ਵਾਲੇ ਸ਼ਤ੍ਰੂਯੋਂ ਸੇ ਅਰਥ ਕਾਮ ਪਦਾਰਥੋਂ ਕੇ ਲਾਭ ਹੇਤ ਨ ਜੁਧ ਕਰੇ।। **ਕਿੰਤੂ ਲਰੈ, ਜੁਧ ਕਰੇ ਦੀਨ ਕੇ ਹੇਤ ਗਿਆਨ ਰੂਪ ਪਰਮ ਧਰਮ ਕੇ ਲਾਭ ਹੇਤ**।। ਔਰ ਜੁਧ ਕਰਤਾ ਹੂਯਾ ਪੁਰਜਾ ਪੁਰਜਾ ਕਟਿ ਮਰੈ, ਅਲਪਾਹਾਰ ਇੰਦ੍ਰਯ ਦਮਨ ਪ੍ਰਾਣਾਯਾਮ ਚਿਤ ਬ੍ਰਿਤੀ ਨਿਰੋਧ ਸਾਧਨੋਂ ਸੇ ਸਰੀਰਾਦਿਕੋਂ ਕੋ ਅਤੀ ਕ੍ਰਿਸ ਕਰ ਦੇਵੈ।। ਪਰੰਤੂ ਜਿਨ ਵੈਰਯੋਂ ਸਾਥ ਜੁਧ ਕਾ ਆਰੰਭ ਕੀਆ ਹੈ ਤਿਨ ਕੇ ਜੀਵਨ ਹੇਤ ਅੰਤਹ ਕਰਣ ਖੇਤ ਕੋ ਕਬੀ ਨ ਤਯਾਗੇ।। ਭਾਵ ਅੰਤਾ ਕਰਣ ਮੇਂ ਉਨ ਕੋ ਮਾਰ ਦੇਵੇ।। ਤਬ ਐਸੇ ਸਾਧਨੋਂ ਵਾਲੇ ਪੁਰਖੋ ਕੋ ਨਿਰਭਉ ਪਰਮਾਤਮਾ ਕਾ ਦਰਸਨ ਹੋਵੇ ਹੈ। ਹੇ ਬੈਰਾਗੀ ਆਨ ਸਾਧਨੋਂ ਵਾਲੇ ਪੁਰਖੋਂ ਕੋ ਨਹੀਂ ਹੋਵੇ।।੧।।੨।।

(ਇਹ ਅਰਥ ਪੰਡਿਤ ਤਾਰਾ ਸਿੰਘ ਜੀ ਨਰੋਤਮ ਦਾ ਹੈ)

**(੨) ਸ੍ਰੀਮਾਨ ਸੰਤ ਸੁਤੇ ਪ੍ਰਕਾਸ ਸਾਧੂ**

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਇ ਬਡੇ ਸੰਪ੍ਰਦਾਈ ਅਰਥ**। ਕ੍ਰਿਤ ਸੰਤ ਸੁਤੇ ਪ੍ਰਕਾਸ ਸਾਧੂ ਕੇ।। ਨਾਮਕ ਗ੍ਰੰਥ ਸੰਮਤ ੧੯੫੫ ਬਿਕ੍ਰਮੀ ਮੁਤਾਬਕ ਸੰਨ ੧੮੯੮ ਈਸਵੀ ਤੇ ਸੰਮਤ ਸ੍ਰੀ ਗੁਰੂ ਨਾਨਕ ਜੀ ੪੨੯ ਈਸਵੀ ਵਿਚ ਇਹ ਗ੍ਰੰਥ ਪ੍ਰਕਾਸ਼ਤ ਹੋਇਆ ਸੀ। ਇਸ ਦੇ ਪੰਨੇ ੧੨੨੮ ਤੇ ਉਪ੍ਰੋਕਤ ਸਲੋਕਾਂ ਦਾ ਅਰਥ - ਸੰਤ ਸੁਤੇ ਪ੍ਰਕਾਸ ਸਾਧੂ ਜੀ ਨੇ ਇਸ ਤਰ੍ਹਾਂ ਕੀਤਾ ਹੈ :-

"।।ਮਾਰੂ।। ਗਗਨਃ ਊਚਾ।। ਨਿਸਾਨੈਃ ਮੁਖ।। ਘਾਉਃ ਉਤਸਵ।। ਊਚਾਃ ਗੁਰ ਉਪਦੇਸ ਰੂਪੀ ਨਗਾਰਾ।।ਮੁਖਃ ਜਗਯਾਸੂ ਕੋ ਚਾਉ ਭਯਾ।। ਮਾਡਿਓਃ ਸਸਤ੍ਰ ਬੰਧੇ ਸਾਧਨਾ ਰੂਪੀ।। ਦਾਉਃ ਸਮਾ।।**ਦੀਨਃ ਧਰਮ**।। ਖੇਤਃ ਕਾਮਾਦਿਕੋ ਕਾ।।੧੦।।"

**(੩) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ** ਜੋ ਸੰਮਤ ੧੯੮੧ ਬਿਕ੍ਰਮੀ ਨੂੰ ਪ੍ਰਕਾਸ਼ਤ ਹੋਇਆ ਸੀ। ਜਿਸ ਨੂੰ ਭਾਸ਼ਾ ਵਿਭਾਗ ਪੰਜਾਬ ਨੇ ਚੌਥੀ ਵਾਰ ਸੰਨ ੧੯੮੯ ਈਸਵੀ ਵਿਚ ਪ੍ਰਕਾਸ਼ਤ ਕੀਤਾ ਸੀ। ਜਿਸ ਦੀ ਤੀਜੀ ਜਿਲਦ ਦੇ ਪੰਨਾ ੨੨੬੦ ਤੇ ਉਪ੍ਰੋਕਤ ਦੋ ਸਲੋਕਾਂ ਦਾ ਅਰਥ ਇੰਜ ਕੀਤਾ ਹੈ। ਵੇਖੋ:-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੧।।

**ਅਰਥ** :- ਬ੍ਰਹਮ ਅਕਾਸ ਵਿਖੇ ਇਸਥਤ ਜੋ ਗੁਰੂ ਰੂਪ ਨਗਾਰਾ ਹੈ

Namdhari Elibrary NamdhariElibrary@gmail.com

ਸੋ ਬਾਜਿਓ ਅਰਥਾਤ ਜਬ ਤਿਸਨੇ ਪਰਮੇਸਰ ਕਾ ਉਪਦੇਸ ਕੀਆ ਜੋ ਆਗੈ (ਨੀਸਾਨੈ) ਸੂਰਮੇ ਜਗਯਾਸੂ ਹੈਂ ਤਿਸ ਕੇ ਰਿਦੇ ਮੇਂ ਘਾਉ ਪੜ ਗਿਆ ਅਰਥਾਤ ਬੇਧਿਆ ਗਿਆ ਸੂਰਮਾ ਜੋ ਹੈ ਸਿੱਖ ਤਿਸ ਨੇ ਅਸੁਰ ਸੰਪਤੀ ਸਾਥ (ਖੇਤ) ਜੁਧ ਜੋ ਲਗਾਇਆ ਹੈ ਅਰ ਵਹੁ ਕਰਤਾ ਹੈ ਜੂਝਨੇ ਕਾ ਅਭੀ ਦਾਉ ਹੈ ਭਾਵ ਮਾਨੁਖ ਸਰੀਰ ਮੇਂ ਹੀ ਬਿਕਾਰ ਜੀਤੇ ਜਾਤੇ ਹੈਂ।।੧।।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।੨।।੨।।

**ਅਰਥ :- ਸੂਰਮਾ ਸੋਈ ਪਹਿਚਾਨੀਤਾ ਹੈ ਜੋ ਧਰਮ ਕੇ ਨਮਿਤ ਲੜਤਾ ਹੈ ਅਰਥਾਤ** ਜੋ ਭਗਤੀ ਕੇ ਵਾਸਤੇ ਵਿਕਾਰੋਂ ਕੋ ਜੀਤਤਾ ਹੈ ਟੁਕੜਾ ਟੁਕੜਾ ਕਟ ਕੇ ਬਿਕਾਰੋਂ ਕੋ ਪੁਨ: ਆਪ ਜੀਵ ਭਾਵ ਸੇ ਮਰੇ ਅਰ ਖੇਤ ਕੋ ਕਬੀ ਨਾ ਛੋੜੇ ਅਰਥਾਤ ਜੀਤਨੇ ਕੇ ਸਾਧਨ ਛੋਡ ਨਾ ਜਾਵੇ।੨।੨। (ਇਹ ਅਰਥ ਫਰੀਦ ਕੋਟੀ ਬੀੜ ਵਿਚੋਂ)

(੪) **ਸ੍ਰੀਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ ਵਿਰੱਕਤ ਅੰਮ੍ਰਿਤਸਰ**

ਪ੍ਰਾ: ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ, ਭਾਗ ਚੌਥਾ ਟੀਕਾ ਕਾਰ ਸ੍ਰੀਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ ਵਿਰੱਕਤ ਅੰਮ੍ਰਿਤਸਰ, ਜਿਸ ਨੂੰ ਭਾਈ ਸੰਤ ਸਿੰਘ ਨਕਸ਼ੇ ਨਵੀਸ, ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੇ ਸੰਮਤ ੧੯੮੬ ਬਿਕ੍ਰਮੀ ਦੇ ਮਤਾਬਕ ਸੰਨ ੧੯੨੯ ਈਸਵੀ। ''ਆਜਾਦ ਖਾਲਸਾ ਪ੍ਰਦੇਸੀ ਪ੍ਰੇਸ'' ਅੰਮ੍ਰਿਤਸਰ ਜੀ ਵਿਚ ਸਰਦਾਰ ਪੂਰਨ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਪ੍ਰਬੰਧ ਹੇਠ ਛਪਿਆ ਸੀ। ਜਿਸ ਦੇ ਪੰਨੇ ੬੨੮ ਤੇ ਉਪ੍ਰੋਕਤ ਦੋ ਸਲੋਕਾਂ ਦਾ ਅਰਥ ਇੰਜ ਕੀਤਾ ਹੈ।

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।

**ਅਰਥ** :- ਕਬੀਰ ਜੀ ਜੁਧ ਕਾ ਦ੍ਰਿਸਟਾਂਤ ਕਰ ਕਹਤੇ ਹੈਂ ਯਥਾ-ਰਣ ਭੂਮਕਾ ਮੈਂ ਗਗਨ ਕਹੀਏ ਉਤਕ੍ਰਿਸਟ ਦਮਾਮਾ ਕਹੀਏ ਧੌਸਾ ਜਬ ਬਜਿਆ ਤਾਂ ਸੂਰਮਿਆਂ ਕੇ ਹਿਰਦੇ ਰੂਪੀ ਨੀਸਾਨੈ ਮੈਂ ਆਕੇ ਉਤਸ਼ਾਹ ਰੂਪੀ ਘਾਵ ਪਰਿਆ।

ਗਗਨ ਦਮਾਮਾ ਬਾਜਿਓ ਪਹਿਓ ਨੀਸਾਨੈ ਘਾਉ।।

**ਅੰਤ੍ਰੀਵ ਅਰਥ**:- ਬ੍ਰਹਮ ਅਕਾਸ ਵਿਖੇ ਇਸਥਤ ਜੋ ਗੁਰੂ ਰੂਪ ਨਗਾਰਾ ਹੈ ਸੋ ਬਾਜਿਓ ਅਰਥਾਤ ਜਬ ਤਿਸ ਨੇ ਪਰਮੇਸ਼ਵਰ ਕਾ ਉਪਦੇਸ਼ ਕੀਆ ਜੋ ਆਗੇ (ਨੀਸਾਨੈ) ਸੂਰਮੇ ਜਗਯਾਸੂ ਤਿਨ ਕੈ ਰਿਦੇ ਮੇਂ ਘਾਉ ਪੜ ਗਿਆ ਅਰਥਾਤ ਬੇਧਿਆ ਗਿਆ।

Namdhari Elibrary NamdhariElibrary@gmail.com

ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਓ।।੧।।

ਜੋ ਜੋ ਸੂਰਮਾ ਖੇਤ ਰਣ ਭੂਮਕਾ ਮੈਂ ਮਾਂਡਿਓ ਕਹਿਏ ਇਸਥਤ ਸੀ ਸੋ ਤਿਨ ਨੇ ਤਬ ਇਹ ਸਲਾਹ ਕੀਤੀ ਕਿ ਅਬ ਜੂਝਨੇ ਕਾ ਦਾਉ ਕਹੀਏ ਸਮਾਂ ਹੈ।

**ਅੰਤ੍ਰੀਵ ਅਰਥः**- ਸੂਰਮਾ ਜੋ ਹੈ ਸਿਖ ਉਸ ਨੇ ਅਸੁਰ ਸੰਪਤੀ ਸਾਥ (ਖੇਤ) ਜੁਧ ਕੋ ਲਗਾਇਆ ਹੈ ਵੋਹ ਕਹਤਾ ਹੈ ਜੂਝਨੇ ਕਾ ਅਭੀ ਦਾਉ ਹੈ ਭਾਵ ਮਾਨੁਖ ਸਰੀਰ ਮੇਂ ਹੀ ਬਿਕਾਰ ਜੀਤੇ ਜਾਤੇ ਹੈ।੧।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।

**ਸੂਰਬੀਰ ਸੋ ਪਹਿਚਾਨੇ ਜਾਤੇ ਹੈਂ ਦੀਨ ਕਹੀਏ ਧਰਮ ਕੇ ਹੇਤ ਲੜਨ ਧਰਮ ਜੁਧ ਕਰਨ।**

**ਅੰਤ੍ਰੀਵ ਅਰਥः**- ਸੂਰਮਾ ਸੋਈ ਪਹਿਚਾਨਾ ਜਾਤਾ ਹੈ ਜੋ ਭਗਤੀ ਕੇ ਵਾਸਤੇ ਬਿਕਾਰੋਂ ਕੋ ਜੀਤਤਾ ਹੈ।

ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।੨।।

ਪੁਰਜਾ ਪੁਰਜਾ ਕਹੀਏ ਰੰਚਕ ਰੰਚਕ ਮਾਤਰ ਕਟ ਕੇ ਮਰ ਜਾਵੇ ਕਬੀ ਭੀ ਖੇਤਰਣ ਭੂਮਕਾ ਕੋ ਨ ਛਾਡੇ ਵੋਹ ਸੂਰਮਾ ਸਵਰਗ ਕੋ ਪ੍ਰਾਪਤਿ ਹੋਵੇ ਹੈ।

**ਅੰਤ੍ਰੀਵ ਅਰਥः**- ਟੁਕੜੇ ਟੁਕੜੇ ਕਟ ਕੇ ਬਿਕਾਰੋਂ ਕੋ ਪੁਨः ਆਪ ਜੀਵ ਭਾਵ ਸੇ ਮਰੇ ਅਰ ਖੇਤ ਕੋ ਕਬੀ ਨ ਛੋਡੇ ਭਾਵ ਜੀਤਨੇ ਕੇ ਸਾਧਨ ਛੋੜ ਨਾ ਜਾਵੇ।।੨।।

**ਇਹ ਦ੍ਰਿਸਟਾਂਤ ਇਸੀ ਪ੍ਰਕਾਰ ਦੂਤੀ।**

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।

ਗਗਨ ਕਹੀਏ ਚਿਦਾ ਕਾਸ ਮੈਂ ਇਸਥਤ ਜੋ ਗੁਰੂ ਸੋ ਤਿਨਾ ਨੇ ਜਬ ਸਤ ਸੰਗਤ ਰਣ ਭੂਮਕਾ ਮੈਂ ਉਪਦੇਸ ਰੂਪੀ ਦਮਾਮਾ ਬਜਾਇਆ ਉਸ ਵਕਤ ਜਗਯਾਸੂ ਰੂਪੀ ਸੂਰਮਿਆਂ ਕੇ ਰਿਦਿਆਂ ਰੂਪੀ ਨੀਸਾਨੈ ਮੈਂ ਰਾਗ ਰੂਪੀ ਘਾਉ ਪੜਿਆ ਹੈ। (ਖੇਤੁ ਜੁ ਮਾਂਡਿਓ)

ਖੇਤੁ ਜੁ ਮਾਂਡਿਓ ਸੂਰਮਾ ਅਰ ਜੂਝਨ ਕੋ ਦਾਉ।।

ਸਤਿਸੰਕ ਰੂਪੀ ਖੇਤ ਮੈਂ ਜੋ ਜੋ ਸੂਰਮਾ ਜਗਯਾਸੂ ਮਾਡਿਓ ਕਹੀਏ ਇਸਥਤ ਸੀ ਤਿਨਾ ਨੇ ਵਿਚਾਰਾ ਅਬ ਕਾਮਦਕਾਂ ਨਾਲ ਜੂਝਨੇ ਕਾ ਦਾਉ ਕਹੀਏ ਸਮਾਂ ਹੈ ਵਾ ਅੰਤਸ ਕਰਨ ਰੂਪੀ ਖੇਤ ਮੈਂ ਜੋ ਕਾਮ ਆਦਕਾ ਰੂਪੀ ਸੂਰਮੇ ਮਾਡਿਓ ਇਸਥਤ ਸੇ ਜਗਯਾਸੂਆਂ ਨੇ ਵਿਚਾਰਾ ਅਬ ਇਨਾਂ ਕਾਮਦਿਕਾਂ ਰੂਪੀ ਸੂਰਮਿਆਂ ਨਾਲ ਜੂਝਨੇ ਕਾ ਸਮਾਂ ਹੈ।

Namdhari Elibrary NamdhariElibrary@gmail.com

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।

ਸੂਰਬੀਰ ਜਗਯਾਸੂ ਸੋ ਪਹਿਚਾਨਾ ਜਾਤਾ ਹੈ ਜੋ ਜਗਯਾਸੂ ਦੀਨ ਕਹੀਏ **ਧਰਮ ਰੂਪ ਪਰਮੇਸ਼ਵਰ ਕੀ ਪ੍ਰਾਪਤੀ ਵਾਸਤੇ ਲੜੇ ਕਾਮ ਆਦਿਕਾਂ ਨਾਲ।**

ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।੨।।

ਕਾਮ ਆਦਿਕਾਂ ਕੋ ਪੁਰਜਾ ਪੁਰਜਾ ਕਰੀਏ ਰੰਚਕ ਰੰਚਕ ਮਾਤਰ ਕਟਕੇ ਮਾਰੈ ਜੀਵਨ ਭਾਵ ਸੇ ਕਦੀ ਭੀ ਸਤਸੰਗਤ ਰੂਪੀ ਖੇਤ ਕੋ ਨ ਛਾਡੇ ਵਾ ਅੰਤਰ ਮੁਖਤਾ ਰੂਪੀ ਖੇਤ ਕੋ ਨ ਛਾਡੈ।।੨।।

ਇਹ ਉਪੋਕਤ ਦੋ ਤਿੰਨ ਤਰ੍ਹਾਂ ਦੇ ਅਰਥ ਸ੍ਰੀਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ 'ਵਿਰੱਕਤ' ਅੰਮ੍ਰਿਤਸਰ ਜੀ ਵਲੋਂ ਕੀਤਾ ਗਿਆ ਹੈ।

(ਪ੍ਰਯਾਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਵਿਚੋਂ)

(੫) **ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ ਜੀ ਨੇ** ਆਪਣੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੀਕਾ ਛੇਵੀਂ ਸੈਂਚੀ ਦੇ ਪੰਨਾ ੮੯੩ ਤੇ ਇਨ੍ਹਾਂ ਦੋ ਸਲੋਕਾਂ ਦਾ ਅਰਥ ਇੰਜ ਕੀਤਾ ਹੈ। ਇਹ ਟੀਕਾ ਦੂਜੀ ਵਾਰ ਸੰਮਤ ੧੯੯੨ ਬਿਕ੍ਰਮੀ ਮੁਤਾਬਕ ਅਕਤੂਬਰ ਸੰਨ ੧੯੩੫ ਈਸਵੀ ਵਿਚ ਪ੍ਰਕਾਸ਼ਤ ਕੀਤਾ ਗਿਆ।

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੧।।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ।।੨।।੨।।

(ਮਾਰੂ ਸਲੋਕ ਕਬੀਰ ਜੀਉ, ਪੰਨਾ ੧੧੦੫-੪)

**ਅਰਥ** :- ਜਦੋਂ ਧੌਸੇ ਉਤੇ ਪ੍ਰਗਟ ਹੀ ਡੰਕਾ ਲਗਾ ਤਾਂ ਅਕਾਸ਼ ਤਕ ਅਵਾਜ ਗਿਆ।। ਸੂਰਮਿਆਂ ਜੇਹੜਾ ਜੁਧ ਰਚਿਆ ਹੈ ਹੁਣ ਉਹਨਾਂ ਦੇ ਮਰਨ ਦਾ ਵੇਲਾ ਹੈ।।੧।।

**ਸੂਰਮਾ ਉਹੋ ਹੀ ਜਾਣੀਦਾ ਹੈ ਜੇਹੜਾ ਆਪਣੇ ਧਰਮ ਵਾਸਤੇ ਲੜੇ, ਵੈਰੀਆਂ ਨੂੰ ਮਾਰਦਾ ਹੋਇਆ ਆਪ ਰਤਾ ਰਤਾ ਹੋ ਕੇ ਮਰ ਜਾਵੇ ਪਰ ਜੰਗ ਨੂੰ ਨਾ ਛੱਡੇ, ਭਾਵ ਗਿਆਨ ਵਾਸਤੇ ਲੜੇ, ਕਾਮਾਦਿਕਾਂ ਨੂੰ ਮਾਰੇ ਭਾਵ ਕੱਟ ਕੱਟ ਕੇ ਆਪ ਕੱਟਿਆ ਜਾਵੇ ਪਰ ਪਿਛੇ ਨਾ ਹਟੇ।।**

(੬) **ਸੰਪ੍ਰਦਾਈ ਟੀਕਾ - 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੈਂਚੀ ਅਠਵੀਂ' ਟੀਕਾ ਕਾਰ ਸ੍ਰੀਮਾਨ ੧੦੮ ਬ੍ਰਹਮ ਗਿਆਨੀ ਸੱਚ-ਖੰਡ ਵਾਸੀ ਸੰਤ ਅਮੀਰ**

**ਸਿੰਘ ਜੀ ਦਾ ਪਰਮ ਸ਼ਿਸ਼ ਗਿਆਨੀ ਕਿਰਪਾਲ ਸਿੰਘ ਜੀ** (ਸੰਤ) ਪ੍ਰਕਾਸ਼ਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ: ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ। ਅਠਵੀਂ ਸੈਂਚੀ ਪੰਨਾ ੧੭੧ ਤੇ ਸ੍ਰੀ ਕਬੀਰ ਜੀ ਦੇ ਹੇਠ ਲਿਖੇ ਦੋ ਸਲੋਕਾਂ ਦਾ ਅਰਥ ਇਸ ਤਰ੍ਹਾਂ ਕੀਤਾ ਹੈ।:-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।

ਜਿਸ ਵੇਲੇ ਚੇਤਨ ਦੇਵ ਰੂਪ ਆਕਾਸ ਵਿਚ ਵਿਚਰਨ ਵਾਲੇ ਪੂਰਨ ਮਹਾਤਮਾ ਨੇ ਉਪਦੇਸ ਰੂਪੀ ਦਮਾਮਾ-ਨਗਾਰਾ ਵਜਾਇਆ। ਤਾਂ ਉਤਮ ਜਗਿਆਸੂਆਂ ਦੇ ਹਿਰਦੇ ਰੂਪ ਨਿਸ਼ਾਨੇ ਪਰ ਵੈਰਾਗ ਰੂਪੀ ਘਾਉ-ਜ਼ਖ਼ਮ ਪੈ ਗਿਆ।

ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੧।।

**ਜਿਨ੍ਹਾਂ ਸੂਰਮਿਆਂ ਨੇ ਭਾਵ ਉਤਮ ਜਗਿਆਸੂਆਂ ਨੇ ਖੇਤ-ਸਤਸੰਗ ਵਿਚ ਆਪਣੇ ਆਪ ਨੂੰ ਮਾਂਡਿਓ-ਇਸਥਿਤ ਕੀਤਾ ਹੈ,ਉਹ ਇਉਂ ਕਹਿੰਦੇ ਹਨ ਕਾਮ ਆਦਿਕਾਂ ਰੂਪ ਸ਼ਤਰੂਆਂ ਨਾਲ ਲੜਨੇ ਦਾ ਸਮਾਂ ਅਬ-ਹੁਣ ਹੀ ਹੈ ਜੋ ਮਨੁੱਖ ਦੇਹ ਪ੍ਰਾਪਤ ਹੋਈ ਹੈ।**

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।

ਉਤਮ ਜਗਿਆਸੂ ਉਹੋ ਹੀ ਜਾਣੀਦਾ ਹੈ। **ਜਿਹੜਾ ਦੀਨ-ਧਰਮ ਰੂਪ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਕਾਮ ਆਦਿਕਾਂ ਨਾਲ ਲੜਦਾ ਹੈ।**

ਪੁਰਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।੨।।੨।।

**ਕਾਮ ਆਦਿਕਾਂ ਨੂੰ ਰਤਾ ਰਤਾ ਕੱਟ ਕੇ ਮਾਰ ਦੇਵੇ ਵਾ-ਕਾਮ ਆਦਿਕਾਂ ਨੂੰ ਰਤਾ ਰਤਾ ਕੱਟ ਕੇ ਜੀਵਤੇ ਭਾਵ ਤੋਂ ਮਰਨਾ ਕਰੇ। ਖੇਤੁ-ਸਤਸੰਗਤ ਨੂੰ ਕਦੇ ਵੀ ਨ ਛੱਡੇ। ਵਾ-ਅੰਤਰ ਮੁਖ ਬਿਰਤੀ ਰੂਪੀ ਖੇਤ ਨੂੰ ਕਦੇ ਵੀ ਨ ਛੱਡੇ।।੨।।੨।।**

(ਸੰਪ੍ਰਦਾਈ ਟੀਕਾ - ਪੋਥੀ ਅੰਕ ੮, ਪੰਨਾ ੧੭੨-੧੭੩)

(੭) **'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਜਿਸ ਦੇ ਟੀਕਾ ਕਾਰ ਪ੍ਰੋਫੈਸਰ ਸਾਹਿਬ ਸਿੰਘ** ਜੀ ਹਨ। ਪੋਥੀ ੮ ਦੇ ਪੰਨੇ ੧੦੪ ਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਲਿਖਦੇ ਹਨ:-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੧।।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ।।੨।।੨।।

(ਸਲੋਕ ਕਬੀਰ ਜੀਉ, ਪੰਨਾ ੧੧੦੫-੪)

Namdhari Elibrary NamdhariElibrary@gmail.com

(੧) **ਅਰਥ** :- ਜੋ ਮਨੁੱਖ ਇਸ ਜਗਤ-ਰੂਪ ਰਣ-ਰੂਪੀ ਵਿਚ ਦਲੇਰ ਹੋ ਕੇ ਵਿਕਾਰਾਂ ਦੇ ਟਾਕਰੇ ਤੇ ਅੜ ਖਲੋਤਾ ਹੈ, ਤੇ ਇਹ ਸਮਝਦਾ ਹੈ ਕਿ ਇਹ ਮਨੁੱਖ-ਜੀਵਨ ਹੀ ਮੌਕਾ ਹੈ ਜਦੋਂ ਇਹਨਾਂ ਨਾਲ ਲੜਿਆ ਜਾ ਸਕਦਾ ਹੈ, ਉਹ ਹੈ ਅਸਲ ਸੂਰਮਾ। ਉਸ ਦੇ ਦਸਮ ਦੁਆਰ ਵਿਚ ਧੌਂਸਾ ਵਜਦਾ ਹੈ, ਉਸ ਦੇ ਨਿਸ਼ਾਨੇ ਤੇ ਚੋਟ ਪੈਂਦੀ ਹੈ (ਭਾਵ,ਉਸ ਦਾ ਮੰਨ ਪ੍ਰਭੂ ਚਰਨਾਂ ਵਿਚ ਉਚੀਆਂ ਉਡਾਰੀਆਂ ਲਾਂਦਾ ਹੈ, ਜਿਥੇ ਕਿਸੇ ਵਿਕਾਰ ਦੀ ਸੁਣਾਈ ਨਹੀ ਹੋ ਸਕਦੀ, ਉਸ ਦੇ ਹਿਰਦੇ ਵਿਚ ਪ੍ਰਭੂ ਚਰਨਾਂ ਵਿਚ ਜੁੜੇ ਰਹਿਣ ਦੀ ਧੂਹ ਪੈਂਦੀ ਹੈ।੧।

(੨) (ਹਾਂ, ਇਕ ਹੋਰ ਭੀ ਸੂਰਮਾ ਹੈ) ਉਸ ਮਨੁੱਖ ਨੂੰ ਭੀ ਸੂਰਮਾ ਹੀ ਸਮਝਣਾ ਚਾਹੀਦਾ ਹੈ **ਜੋ ਗਰੀਬਾਂ ਦੀ ਖ਼ਾਤਰ ਲੜਦਾ ਹੈ**, (ਗਰੀਬਾਂ ਵਾਸਤੇ ਲੜਦਾ ਲੜਦਾ) ਟੋਟੇ ਟੋਟੇ ਹੋ ਮਰਦਾ ਹੈ, ਪਰ ਲੜਾਈ ਦਾ ਮੈਦਾਨ ਕਦੇ ਨਹੀ ਛੱਡਦਾ (ਪਰ ਪਿਛਾਂਹ ਪੈਰ ਨਹੀ ਹਟਾਂਦਾ, ਆਪਣੀ ਜਿੰਦ ਬਚਾਣ ਦੀ ਖ਼ਾਤਰ ਗਰੀਬ ਦੀ ਫੜੀ ਹੋਈ ਬਾਂਹ ਨਹੀਂ ਛੱਡਦਾ।।੨।।੨।। (ਇਹ ਉਪੋ੍ਕਤ ਅਰਥ ਸਾਹਿਬ ਸਿੰਘ ਜੀ ਦਾ ਹੈ)

**ਲੇਖਕ ਵਲੋਂ** :- ਜਦ ਅਸੀਂ ਉਪਰੋਕਤ ਲਿਖੇ ੬ ਵਿਦਿਵਾਨਾਂ ਦੇ ਅਰਥਾਂ ਤੇ ਵਿਚਾਰ ਕਰਦੇ ਹਾਂ ਉਸ ਵੇਲੇ ਉਪਰੋਕਤ ਕਬੀਰ ਜੀ ਦੇ ਦੂਜੇ ਸਲੋਕ ਵਿਚ ਵਰਤੇ ਹੋਏ ਦੀਨ-ਸ਼ਬਦ ਦਾ ਅਰਥ ਸਭ ਵਿਦਵਾਨਾਂ ਨੇ ਧਰਮ ਦਾ ਕੀਤਾ ਹੈ, ਗਰੀਬ ਨਹੀਂ। ਕੇਵਲ ਆਧੁਨਿਕ ਪ੍ਰੋਫੈਸਰ ਸਾਹਿਬ ਜੀ ਨੇ ਦੀਨ-ਸ਼ਬਦ ਦਾ ਅਰਥ ਗਰੀਬ ਕੀਤਾ ਹੈ। ਪਰ-ਗੁਰਬਾਣੀ ਵਿਚ ਥਾਂ ਪਰ ਥਾਂ ਅੰਤਰੀ ਕਾਮਾਦਿਕ ਸ਼ਤ੍ਰੂਆਂ ਨਾਲ ਜੁਧ ਕਰਨਾ ਲਿਖਿਆ ਹੈ। ਵੇਖੋ:-

(੧) **ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ।।**
ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ।।
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ।।੯।।
(ਪਉੜੀ ੯) (ਮਾਰੂ ਕੀ ਵਾਰ ਮਹਲਾ ੩, ਪੰਨਾ ੧੦੮੯-੧੩)

(੨) **ਨਾਨਕ ਸੋ ਸੂਰਾ ਵਰੀਆਮੁ**
**ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ।।**
ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ।।੧।।
ਸਿਰੀ ਰਾਗ ਕੀ ਵਾਰ ਮਹਲਾ ੪ ਪਉੜੀ ੧੧
(ਸਲੋਕ ਮ: ੩, ਪੰਨਾ ੮੬-੧੪)

(੩) **ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ।।**

Namdhari Elibrary NamdhariElibrary@gmail.com

ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਤਾ।।੮।।
ਪਉੜੀ ੮ (ਮਾਰੂ ਕੀ ਵਾਰ ਮਹਲਾ ੩. ਪੰਨਾ੧੦੮੯-੫)

(੪) **ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ।।**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ**
**ਸੋ ਪੂਰਾ ਇਹ ਕਲੀ ਰੇ।।੧।।ਰਹਾਉ।।੨।।**
(ਆਸਾ ਮਹਲਾ ੫. ਪੰਨਾ ੪੦੪-੧੦)

(੫) **ਜੋ ਇਸੁ ਮਾਰੇ ਸੋਈ ਸੂਰਾ।।**
ਜੋ ਇਸੁ ਮਾਰੇ ਸੋਈ ਪੂਰਾ।।
ਜੋ ਇਸੁ ਮਾਰੇ ਤਿਸਹਿ ਵਡਿਆਈ।।
ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ।।੧।।
(ਗਉੜੀ ਮਹਲਾ ੫ ਪੰਨਾ ੨੩੭-੧੭)

ਜੇਕਰ ਫਿਰ ਵੀ ਕਿਸੇ ਆਧੁਨਿਕ ਸਿੱਖ ਵਿਦਵਾਨ ਦਾ ਇਸ ਵਿਚ ਕੋਈ ਹਠ ਹੀ ਹੋਵੇ ਕਿ ਹੇਠ ਲਿਖੇ ਦੋ ਸਲੋਕਾਂ ਦਾ ਅਰਥ ਬਾਹਰਲੇ ਸ਼ਤ੍ਰੂਆਂ ਨਾਲ ਯੁਧ ਕਰਨੇ ਦਾ ਹੀ ਠੀਕ ਹੈ। ਵੇਖੋ:-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।।
ਖੇਤੁ ਜੋ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।।੧।।
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤ।।੨।।੨।।
(ਸਲੋਕ ਕਬੀਰ ਜੀਉ ਪੰਨਾ ੧੧੦੫-੪)

ਕੀ ਆਧੁਨਿਕ ਸਿੱਖ ਵਿਦਵਾਨ ਹੇਠ ਲਿਖੇ ਭਗਤ ਕਬੀਰ ਜੀ ਦੇ ਸ਼ਬਦ ਦਾ ਅਰਥ ਬਾਹਰਲੇ ਸ਼ਤ੍ਰੂਆਂ ਨਾਲ ਯੁਧ ਕਰਨਾ ਸਿੱਧ ਕਰਨਗੇ।

ਕਿਉ ਲੀਜੈ ਗਢੁ ਬੰਕਾ ਭਾਈ।।ਦੋਵਰ ਕੋਟ ਅਰੁ ਤੇਵਰ ਖਾਈ।।੧।।ਰਹਾਉ।।
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ।।
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ।।੧।।
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ।।
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨ ਮਾਵਾਸੀ ਰਾਜਾ।।੨।।
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ।।
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ।।੩।।
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨ ਚਲਾਇਆ।।

Namdhari Elibrary NamdhariElibrary@gmail.com

ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ।।੪।।
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੋਇ ਦਰਵਾਜਾ।।
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ।।੫।।
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ।।
ਦਾਸੁ ਕਮੀਰੁ ਚੜਿਓ ਗੜ ਊਪਰਿ ਰਾਜੁ ਲੀਓ ਅਬਿਨਾਸੀ।।੬।।੯।।੧੭।।

(ਭੈਰਉ ਸ੍ਰੀ ਕਬੀਰ ਜੀਉ ਪੰਨਾ ੧੧੬੧-੧੪)

ਜਿਸ ਤਰ੍ਹਾਂ ਇਹ ਉਪ੍ਰੋਕਤ ਅੰਤ੍ਰੀਵ ਸ਼ਤ੍ਰੂਆਂ ਨਾਲ ਯੁਧ ਕਰਨ ਦਾ ਉਪਦੇਸ਼ ਹੈ ਬਿਲਕੁਲ ਇਸੀ ਤਰ੍ਹਾਂ ਉਪਰਲੀਆਂ ਚਾਰ ਤੁਕਾਂ ਦੇ ਦੋ ਸਲੋਕਾਂ ਦਾ ਅੰਤ੍ਰੀਵ ਯੁਧ ਕਰਨਾ ਸਿੱਧ ਹੁੰਦਾ ਹੈ। ਬਾਕੀ ਪ੍ਰਿੰਸੀਪਲ ਲਾਭ ਸਿੰਘ ਜੀ ਦਾ ਇਹ ਲਿਖਣਾ ਕਿ –

"ਕੀ ਗੁਰੂ ਹਰਿਗੋਬਿੰਦ ਪਾਤਸ਼ਾਹ ਦਾ ਸ਼ਸ਼ਤਰਧਾਰੀ ਹੋਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦੇ ਵਿਪਰੀਤ ਗੱਲ ਹੈ?"

(ਗੁਰਮਤਿ ਪ੍ਰਕਾਸ਼ ਫਰਵਰੀ ੧੯੯੧ ਵਿਚੋਂ)

**ਲੇਖਕ ਵਲੋਂ** :- ਪ੍ਰਿੰਸੀਪਲ ਲਾਭ ਸਿੰਘ ਜੀ ! ਸ਼ਸ਼ਤਰਧਾਰੀ ਹੋਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਦੇ ਵਿਪਰੀਤ ਗੱਲ ਹੈ, ਕਿਉਂ ਕਿ ਗੁਰਬਾਣੀ ਨੇ ਮਿਤ੍ਰ ਤੇ ਸ਼ਤ੍ਰੂ ਦਾ ਕੋਈ ਭੇਦ ਹੀ ਨਹੀਂ ਮੰਨਿਆ। ਫਿਰ ਸ਼ਸ਼ਤਰਧਾਰੀ ਹੋਣਾ ਕਿਸ ਲਈ? ਜਿਵੇਂ ਕਿ :-

(੧) ਧਨੁ ਧਨੁ ਗਿਆਨੀ ਸਤਿਗੁਰੂ ਹਮਾਰਾ,
**ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ**।।੧੯।।
(ਪਉੜੀ ੧੯) (ਵਡਹੰਸ ਕੀ ਵਾਰ ਮਹਲਾ ੪ ਪੰਨਾ ੫੯੪-੪)

(੨) **ਸਾਜਨ ਦੁਸਟੁ ਜਾ ਕੈ ਏਕ ਸਮਾਨੈ**।।
ਜੇਤਾ ਬੋਲਨੁ ਤੇਤਾ ਗਿਆਨੈ।।੧।।
ਜੇਤਾ ਸੁਨਣਾ ਤੇਤਾ ਨਾਮੁ।।
ਜੇਤਾ ਪੇਖਨੁ ਤੇਤਾ ਧਿਆਨੁ।।੨।।

(ਗਉੜੀ ਮਹਲਾ ੫ ਪੰਨਾ ੨੩੬-੧੬)

(੩) ਪ੍ਰਥਮੇ ਤਿਆਗੀ ਹਉਮੈ ਪ੍ਰੀਤਿ।।
ਦੁਤੀਆ ਤਿਆਗੀ ਲੋਗਾ ਰੀਤਿ।।
**ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੈ**।।
ਤੁਰੀਆ ਗੁਣ ਮਿਲਿ ਸਾਧ ਪਛਾਨੈ।।੨।।

(ਆਸਾ ਮਹਲਾ ੫ ਪੰਨਾ ੩੭੦-੧੪)

(੪) ਵਰਤਨਿ ਜਾ ਕੈ ਕੇਵਲ ਨਾਮ।।
ਅਨਦ ਰੂਪ ਕੀਰਤਨੁ ਬਿਸ੍ਰਾਮ।।
**ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ।।**
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ।।੨।।

(ਆਸਾ ਮਹਲਾ ੫ ਪੰਨਾ ੩੯੨-੧੫)

(੫) ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ।।
**ਮਿਤ੍ਰ ਸਤ੍ਰ ਸਭ ਏਕ ਸਮਾਨੈ** ਜੋਗ ਜੁਗਤਿ ਨੀਸਾਨੀ।।੨।।

(ਗੂਜਰੀ ਮਹਲਾ ੫ ਪੰਨਾ ੪੯੬-੧੭)

(੬) ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ।।
**ਮਿਤ੍ਰ ਸਤ੍ਰ ਨ ਕਛੂ ਜਾਨੈ** ਸਰਬ ਜੀਅ ਸਮਤ।।੪।।੮।੩।।

(ਮਾਰੂ ਮਹਲਾ ੫. ਪੰਨਾ ੧੦੧੮-੩)

(੭) ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ।।
**ਓਨਿ ਵੈਰੀ ਮਿਤ੍ਰ ਸਮ ਕੀਤਿਆ** ਸਭ ਨਾਲਿ ਸੁਭਾਈ।।
(ਪਉੜੀ ੧੬) (ਮਾਰੂ ਵਾਰ ਮਹਲਾ ੫ ਡਖਣੇ ਮ: ੫, ਪੰਨਾ ੧੧੦੦-੩)

(੮) **ਬੈਰੀ ਮੀਤ ਹੋਏ ਸੰਮਾਨ।।**
ਸਰਬ ਮਹਿ ਪੂਰਨ ਭਗਵਾਨ।।
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ।।
ਗੁਰਿ ਪੂਰੇ ਹਰਿ ਨਾਮੁ ਦ੍ਰਿੜਾਇਆ।।੩।।

(ਭੈਰਉ ਮਹਲਾ ੫. ਪੰਨਾ ੧੧੪੭-੧੦)

(੯) ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ।।
**ਮਿਤ੍ਰ ਸਤ੍ਰ ਪੇਖਿ ਸਮਤੁ ਬਿਚਾਰਿਓ** ਸਗਲ ਸੰਭਾਖਨ ਜਾਪੁ।।੧।।

(ਸਾਰਗ ਮਹਲਾ ੫. ਪੰਨਾ ੧੨੧੭-੧੮)

(੧੦) **ਨਾ ਕੋ ਬੈਰੀ ਨਹੀ ਬਿਗਾਨਾ**
**ਸਗਲ ਸੰਗਿ ਹਮ ਕਉ ਬਨਿ ਆਈ।।੧।।**
ਜੋ ਪ੍ਰਭ ਕੀਨੋ ਸੋ ਭਲ ਮਾਨਿਓ
ਏਹੁ ਸੁਮਤਿ ਸਾਧੂ ਤੇ ਪਾਈ।।੨।।

(ਕਾਨੜਾ ਮਹਲਾ ੫. ਪੰਨਾ ੧੨੯੯-੧੪)

(੧੧) **ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ।।**
ਕਹੁ ਨਾਨਕ ਸੁਨੁ ਰੇ ਮਨਾ ਮੁਕਤਿ ਤਾਹਿ ਤੈ ਜਾਨਿ।।੧੫।।

(ਸਲੋਕ ਮਹਲਾ ੯. ਪੰਨਾ ੧੪੨੭-੬)

Namdhari Elibrary NamdhariElibrary@gmail.com

(੧੨) **ਜਬ ਧਾਰੈ ਕੋਊ ਬੈਰੀ ਮੀਤੁ।।**
ਤਬ ਲਗੁ ਨਿਹਚਲ ਨਾਹੀ ਚੀਤੁ।।
ਜਬ ਲਗੁ ਮੋਹ ਮਗਨ ਸੰਗਿ ਮਾਇ।।
ਤਬ ਲਗੁ ਧਰਮ ਰਾਇ ਦੇਇ ਸਜਾਇ।।੪।।

(ਗਉੜੀ ਸੁਖਮਨੀ ਮਹਲਾ ੫, ਪੰਨਾ ੨੭੮-੧੭)

(੧੩) **ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ।।**
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ।।
ਬ੍ਰਹਮ ਗਿਆਨੀ ਊਚ ਤੇ ਊਚਾ।।
ਮਨਿ ਅਪਨੈ ਹੈ ਸਭ ਤੇ ਨੀਚਾ।।੨।।

(ਗਉੜੀ ਸੁਖਮਨੀ ਮਹਲਾ ੫, ਪੰਨਾ ੨੭੨-੧੬)

ਗੁਰਬਾਣੀ ਦੇ ਉਪੋ੍ਰਕਤ ਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਹਰ ਇਕ ਗੁਰਸਿੱਖ ਨੂੰ ਗੁਰਬਾਣੀ ਉਪਦੇਸ਼ ਕਰਦੀ ਹੈ ਕਿ ਮਿਤ੍ਰ-ਸ਼ਤ੍ਰ ਦਾ ਭੇਦ ਭਾਵ ਮਿਟਾ ਕੇ ਸਭ ਵਿਚ ਬ੍ਰਹਮ ਦ੍ਰਿਸ਼ਟੀ ਕਰੇ ਭਾਵ ਸਭ ਵਿਚ ਪਰਮਾਤਮਾ ਨੂੰ ਵੇਖੇ। ਜਿਸ ਤਰ੍ਹਾਂ ਗੁਰਬਾਣੀ ਵਿਚ ਵਰਣਨ ਹੈ।:-

ਗੁਰਪਰਸਾਦੀ ਬੁਝਿਆ ਜਾ ਵੇਖਾ ਹਰਿ ਇਕ ਹੈ
ਹਰਿ ਬਿਨ ਅਵਰ ਨ ਕੋਈ।।
ਕਹੈ ਨਾਨਕ ਏਹਿ ਨੇਤ੍ਰ ਅੰਧਸੇ
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ।।੩੬।।**

(ਰਾਮਕਲੀ ਮਹਲਾ ੩ ਪੰਨਾ ੯੨੨-੭)

ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨਿ।।
**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ।।੨।।**
ਕਾਨੜੇ ਕੀ ਵਾਰ ਮਹਲਾ ੪। ਪਉੜੀ ੧੩

(ਮ: ੪ ਪੰਨਾ, ੧੩੧੮-੧)

ਜਬ ਇਨਿ ਕਿਛੁ ਕਰਿ ਮਾਨੇ ਭੇਦਾ।।
ਤਬ ਤੇ ਦੂਖ ਡੰਡ ਅਰੁ ਖੇਦਾ।।
ਜਬ ਇਨਿ ਏਕੋ ਏਕੀ ਬੂਝਿਆ।।
ਤਬ ਤੇ ਇਸਨੋ ਸਭੁ ਕਿਛੁ ਸੂਝਿਆ।।੫।।

(ਗਉੜੀ ਗਆਰੇਰੀ ਮਹਲਾ ੫ ਪੰਨਾ ੨੩੫-੧੬)

ਬਾਹਰਿ ਭੀਤਰਿ ਏਕੋ ਜਾਨਹੁ, ਇਹੁ ਗੁਰ ਗਿਆਨੁ ਬਤਾਈ।।

Namdhari Elibrary NamdhariElibrary@gmail.com

ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ।।੨।।੧।।

(ਧਨਾਸਰੀ ਮਹਲਾ ੯ ਪੰਨਾ ੬੮੪-੧੬)

**ਲੇਖਕ ਵਲੋਂ** :- ਇਸ ਉਪ੍ਰੋਕਤ ਗਿਆਨ ਨੂੰ ਹੀ ਸਤਿਗੁਰਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਗਿਆਨ ਰੂਪੀ ਖੜਗ (ਭਾਵ ਤਲਵਾਰ) ਨੂੰ ਹੀ ਆਪਣੇ ਸਿੱਖ ਸੇਵਕਾਂ ਨੂੰ ਧਾਰਣ ਕਰਣ ਲਈ ਉਪਦੇਸ਼ ਕਈ ਥਾਈ ਦਿੱਤਾ ਹੈ। ਵੇਖੋ:-

(੧) ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮ੍ਹਾਲ।।
**ਗੁਰ ਗਿਆਨੁ ਖੜਗੁ ਹਥਿ ਧਰਿਆ** ਜਮੁ ਮਾਰਿਅੜਾ ਜਮਕਾਲਿ।।੭।।

(ਗਉੜੀ ਪੂਰਬੀ ਮਹਲਾ ੪ ਪੰਨਾ ੨੩੫-੪)

(੨) ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ।।
**ਸਤਿਗੁਰਿ ਗਿਆਨ ਖੜਗੁ ਹਥਿ ਦੀਨਾ**
ਜਮਕੰਕਰ ਮਾਰਿ ਬਿਦਾਰੇ।।੨।।

(ਵਡਹੰਸ ਮਹਲਾ ੪ ਪੰਨਾ ੫੭੪-੧੪)

(੩) ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਕਾਰੇ।।
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ
**ਗੁਰਿ ਗਿਆਨੁ ਖੜਗੁ ਲੈ ਮਾਰੇ**।।੭।।

(ਨਟ ਮਹਲਾ ੪ ਪੰਨਾਂ ੯੮੩-੧੭)

(੪) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ।।ਤਸਕਰ ਪੰਚ ਸਬਦਿ ਸੰਘਾਰੇ।।
**ਗਿਆਨ ਖੜਗੁ ਲੈ ਮਨ ਸਿਉ ਲੂਝੈ**
ਮਨਸਾ ਮਨਹਿ ਸਮਾਈ ਹੇ।।੩।।

(ਮਾਰੂ ਸੋਲਹੇ ਮਹਲਾ ੧ ਪੰਨਾ ੧੦੨੨-੧੩)

(੫) ਹਰਿ ਕਾ ਨਾਮੁ ਕੋਟਿ ਲਖ ਬਾਹਾ।।
ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ।।
**ਗਿਆਨੁ ਖੜਗੁ ਕਰਿ ਕਿਰਪਾ ਦੀਨਾ**
ਦੂਤ ਮਾਰੇ ਕਰਿ ਧਾਈ ਹੇ।।੯।।

(ਮਾਰੂ ਸੋਲਹੇ ਮਹਲਾ ੫ ਪੰਨਾ ੧੦੭੨-੨)

(੬) **ਗੁਰ ਤੇ ਗਿਆਨ ਪਾਇਆ ਅਤਿ ਖੜਗੁ ਕਰਾਰਾ।।**
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ।।੧।।
(ਪਉੜੀ ੧) (ਮਾਰੂ ਕੀ ਵਾਰ ਮਹਲਾ ੩ ਪੰਨਾ ੧੦੮੭-੪)

Namdhari Elibrary NamdhariElibrary@gmail.com

(੭) ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ।।
**ਕਾਢਿ ਖੜਗੁ ਗੁਰ ਗਿਆਨੁ ਕਰਾਰਾ**
ਬਿਖੁ ਛੇਦਿ ਛੇਦਿ ਰਸੁ ਪੀਜੈ।।੩।।

(ਕਲਿਆਣ ਮਹਲਾ ੪ ਪੰਨਾ ੧੩੨੪-੫)

(੮) **ਗਿਆਨ ਖੜਗ ਪੰਚ ਦੂਤ ਸੰਘਾਰੇ** ਗੁਰਮਤਿ ਜਾਗੈ ਸੋਇ।।
ਨਾਮੁ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ।।੧੪।।

(ਸਲੋਕ ਮਹਲਾ ੩ ਪੰਨਾ ੧੪੧੪-੬)

ਗੁਰਬਾਣੀ ਦੇ ਉਪ੍ਰੋਕਤ ਪ੍ਰਮਾਣਾਂ ਅਨੁਸਾਰ ਗਿਆਨ ਰੂਪੀ ਖੜਗ (ਭਾਵ ਤਲਵਾਰ ਨੂੰ) ਧਾਰਣ ਰਕਣ ਵਾਲਾ ਸਿੱਖ ਇਤਿਹਾਸ ਵਿਚ ਇਕੋ ਇਕ ਭਾਈ ਕਨ੍ਹੱਯਾ ਬ੍ਰਹਮ ਗਿਆਨੀ ਦਾ ਹੀ ਸਾਨੂੰ ਪ੍ਰਸੰਗ ਮਿਲਦਾ ਹੈ। ਵੇਖੋ:-

ਸ੍ਰੀ ਗੁਰਪ੍ਰਤਾਪ ਸੂਰਜ - ਜਿਲਦ ੧੩ ਦੇ ਪੰਨਾ ੫੮੦੮ ਤੇ ਰੁਤ ੬। ਅੰਸੂ ੧੮। ਵਿਚ ਲਿਖਿਆ ਹੈ।

## ਬ੍ਰਹਮ ਗਿਆਨੀ:-
## ਭਾਈ ਕਨ੍ਹੱਯਾ ਜੀ

ਸਾਧ ਕਨ੍ਹੱਯਾ ਇਕ ਗੁਰ ਪਾਸ। ਸਭਿ ਮਹਿ ਆਤਮ ਲਖਯੋ ਪ੍ਰਕਾਸ਼।
ਰਾਗ ਨ ਦ੍ਵੈਖ ਹਰਖ ਨਹਿਂ ਸ਼ੋਕ। ਸ਼ੱਤ੍ਰ ਮਿੱਤ੍ਰ ਨਹਿਂ ਭਾਸੈ ਲੋਕ।।੧੪।।
ਮਸ਼ਕ ਨੀਰ ਕੀ ਭਰਿ ਢਿਗ ਰਾਖੈ। ਕਰਹਿ ਪਿਲਾਵ੍ਰਨਿ ਜੋ ਅਭਿਲਾਖੈ।।
ਸਿੰਘ ਮੋਰਚੇ ਮਹਿਂ ਥਿਰ ਜੇਈ।ਜਲ ਤੇ ਤ੍ਰਿਪਤ ਕਰਹਿ ਫਿਰਿ ਤੇਈ।।੧੫।।
ਨਿਕਟ ਮੋਰਚੇ ਤੁਰਕਨ ਕੇਰੇ। ਨੀਰ ਨ ਪ੍ਰਾਪਤਿ ਪਯਾਸ ਬਡੇਰੇ।।
ਸਭਿ ਦਿਨ ਮੁਰਚੇ ਬਿਖੈ ਬਿਤਾਵੇ। ਤਿਮਰ ਭਏ ਤੇ ਉਠਿ ਕਰਿ ਜਾਵੇ।।੧੬।।
ਪ੍ਰਾਤ ਹੋਨਿ ਤੇ ਪ੍ਰਥਮ ਅੰਧੇਰੇ। ਥਿਰਹਿਂ ਜਾਇ ਜੋ ਭਟ ਤਿਸ ਬੇਰੇ।।
ਦਿਨ ਮਹਿ ਭੂਖ ਪਿਪਾਸਾ ਸਹੈਂ। ਨਿਕਸਨਿ ਤਿਮਰ ਭਏ ਤੇ ਲਹੈਂ।।੧੭।।
ਤਿਨ ਪਰ ਭੀ ਕਰਿ ਕ੍ਰਿਪਾ ਕਨ੍ਹੱਯਾ। ਭਰਿ ਭਰਿ ਮਸ਼ਕ ਨੀਰ ਬਹੁ ਦੱਯਾ।।
ਜਿਤੇ ਮੋਰਚੇ ਮਹਿਂ ਭਟ ਰਹੈਂ। ਦੁਹਨ ਦਿਸ਼ਨਿ ਕੇ ਦੁਰਿ ਦੁਰਿ ਬਹੈਂ।।੧੮।।
ਜਲ ਦੁਰਲਭ ਦੋਨਹੁਂ ਦਿਸ਼ਿ ਹੋਇ। ਯਾਂਤੇ ਦੇਤਿ ਸਾਧ ਮਤਿ ਸੋਇ।।
ਜਿਮ ਸਿੰਘਨਿ ਕੋ ਜਾਇ ਪਿਲਾਵੈ। ਤਿਮ ਤੁਰਕਨਿ ਕੋ ਨਿਤ ਤ੍ਰਿਪਤਾਵੈ।।੧੯।।
ਤਿਸ ਕੋ ਦੇਖਿ ਖਾਲਸਾ ਰਿਸੈ। ਜਲ ਕਯੋਂ ਦੇਤਿ ਰਿਪੁਨਿ ਗਨ ਬਿਸੈ ?।
ਕਈ ਬਾਰ ਤਿਸ ਦੇਤਿ ਹਟਾਇ। ਸੋ ਨਹਿਂ ਮਿਟੈ ਦੇਤਿ ਜਲ ਜਾਇ।।੨੦।।

Namdhari Elibrary NamdhariElibrary@gmail.com

ਇਕ ਦਿਨ ਦਇਆ ਸਿੰਘ ਕੇ ਪਾਸਿ।ਹਿਤ ਪੁਕਾਰ ਕੀਨੀ ਅਰਦਾਸ।।
ਹਮ ਬਹੁ ਤੰਗ ਕਰੈਂ ਰਿਪੁ ਬ੍ਰਿੰਦ। ਦਬਕ ਮੋਰਚੇ ਰਹੈਂ ਬਿਲੰਦ।।੨੧।।
ਖਾਨ ਪਾਨ ਨਹਿੰ ਪਹੁੰਚਨਿ ਦੇਤਿ। ਸਗਰੇ ਦਿਨ ਦੁਖ ਦੈਬੇ ਹੇਤ।।
ਤਬਿ ਜਲ ਲੇ ਕਰਿ ਸਾਧ ਕਨੑੱਯਾ।ਦੇਤਿ ਤਿਨੈ ਬਹੁ ਕਰਿ ਤ੍ਰਿਪਤੱਯਾ।।੨੨।।
ਰਹੇ ਹਟਾਇ ਨਹੀਂ ਇਮ ਮਾਨੈ। ਯਾਂਤੇ ਇਸ ਮਹਿ ਦੋਸ਼ ਪਛਾਨੈਂ।।
ਗਿਰ ਪਤਿ ਗਨ ਸੋ ਮਿਲਯੋ ਲਖੀਜੈ।ਕੁਛ ਲਾਲਚ ਕਰਿ ਦੇਤਿ ਜਨੀਜੈ।।੨੩।।
ਨਿਤੁ ਹਮ ਰਿਪੁ ਕੋ ਕਰਿ ਕਰਿ ਤੰਗ। ਮਾਰੇ ਹੁਤੇ ਸਰੀਰਨਿ ਭੰਗ।।
ਇਮ ਪੁਕਾਰ ਸੁਨਿ ਸਿੰਘਨਿ ਕੇਰੀ।ਸਾਧ ਹਕਾਰਯੋ ਢਿਗ ਤਿਸ ਬੇਰੀ।।੨੪।।
ਨਿਕਟ ਬਿਠਾਇ ਸਹਿਤ ਸਨਮਾਨਾ। ਸ੍ਰੀ ਮੁਖ ਤੇ ਤਬਿ ਬਾਕ ਬਖਾਨਾ।।
ਕਹਹੁ ਸਾਧ ਕਯੋ ਸਹੁ ਬਿਖਾਦਾ। ਬੈਠੇ ਕਯੋਂ ਨ ਰਹਹੁ ਅਹਿਲਾਦਾ।।੨੫।।
ਬੀਚ ਜੰਗ ਕੇ ਇਤ ਉਤ ਫਿਰੋ। ਜਲ ਕੋ ਅਚਵਾਵਨ ਹਿਤ ਧਰੋ।
ਸਿੰਘਨਿ ਤੁਮ ਪਰ ਕਰੀ ਪੁਕਾਰਾ। ਰਿਪੁ ਗਨ ਕੋ ਦੁਖ ਮਹਿੰ ਦੇ ਬਾਰਾ।।੨੬।।
ਜੇ ਨਹਿੰ ਮਿਟੈਂ ਪਿਲਾਵਨ ਚਾਹੈਂ। ਸਿੰਘਨ ਕੋ ਦਿਹੁ ਨਿਜ ਪਖ ਪਾਂਹੈ।
ਹਮਰੋ ਬੈਰ ਗਿਰੀਸਨਿ ਸੰਗ। ਨਾਹਕ ਲਰਤੇ ਹੇਤ ਨ ਜੰਗ।।੨੭।।
ਗ੍ਰਾਮ ਨਗਰ ਤਿਨ ਕੋ ਨਹਿੰ ਰੋਕਯੋ। ਜਗਤਿ ਮੂਢਮਤਿ ਹਮਹਿੰ ਬਿਲੋਕਯੋ।
ਜਾਇ ਤੁਰਕ ਕੀ ਸ਼ਰਨੀ ਪਰੇ। ਹਮਰੋ ਦੋਸ਼ ਸਨਾਵਨ ਕਰੇ।।੨੮।।
ਨਿਜ ਸਹਾਇ ਲਸ਼ਕਰ ਲੇ ਆਏ। ਕਈ ਲਾਖ ਦੇਖਹੁ ਭਟਛਾਏ।
ਅਨਿਕ ਜਤਨ ਕੈ ਕਟਕ ਬਟੋਰਾ। ਪੁਰਿ ਕੋ ਘੇਰ ਲੀਨਿ ਚੰਹੁ ਓਰਾ।।੨੯।।
ਹਮਹਿੰ ਅਲੰਬ ਅਕਾਲ ਪੁਰਖ ਕੋ। ਸਭਿ ਜਗ ਕਰਤਾ ਜੋ ਦੁਖ ਸੁਖ ਕੋ।
ਸ਼ੱਤ੍ਰਨਿ ਆਨ ਮੋਰਚੇ ਲਾਏ। ਤਿਨ ਕੋ ਸਿੰਘ ਹਨਹਿੰ ਸਮੁਦਾਏ।।੩੦।।
ਨਹਿੰ ਬੈਰੀ ਗਨ ਕੋ ਜਲ ਦੇਹੁ। ਇਹ ਸਿੱਖਯਾ ਉਰ ਮਹਿੰ ਧਰਿ ਲੇਹੁ।
ਸਾਧ ਕਨੑੱਯਾਂ ਸੁਨਿ ਗੁਰਬਾਨੀ। ਹਾਥਿ ਜੋਰਿ ਕਰਿ ਤਬਹਿ ਬਖਾਨੀ।।੩੧।।
ਸ੍ਰੀ ਪ੍ਰਭੁ ਜੀ ਤੁਮਰੋ ਉਪਦੇਸੁ। ਮੈਂ ਉਰ ਧਾਰਨ ਕਰੋਂ ਹਮੇਸੁ।
ਸਦਾ ਚਲੌਂ ਤਿਨ ਕੇ ਅਨੁਸਾਰੀ। ਨਹੀਂ ਬਿਪਰ ਜੈ ਕਰਿ ਹੌਂ ਕਾਰੀ।।੩੨।।
ਜਹਾਂ ਕਹਾਂ ਇਕ ਰੂਪ ਤੁਮਾਰਾ। ਨਹਿੰ ਦੂਸਰ ਮੈਂ ਕਹੂੰ ਨਿਹਾਰਾ।
ਜਿ ਤਿਕ ਚਰਾਚਰ ਜਗਤ ਬਨਾਯੋ। ਚੌਰਾਸੀ ਲਖ ਜੂਨ ਸੁਹਾਯੋ।।੩੩।।
ਸਭਿ ਮਹਿੰ ਰਹੇ ਬਿਰਾਜ ਸਮਾਨਾ। ਸ਼ੱਤ੍ਰ ਮਿੱਤ੍ਰ ਕੋ ਜਾਇ ਨ ਜਾਨਾ।
ਸਭਿ ਥਲ ਤੁਮਾਰੋ ਰੂਪ ਨਿਹਾਰੋਂ। ਭੇਦ ਭਿੰਨ ਕੋ ਨਹੀ ਬਿਚਾਰੋਂ।।੩੪।।
ਮੋ ਕੌ ਤੋ ਇਮ ਹੀ ਦ੍ਰਿਸ਼ਟਾਵੈ। ਤੁਮ ਬਿਨ ਦੂਸਰ ਨਦਰ ਨ ਆਵੈ।।
ਇਮ ਰਾਵਰ ਕੋ ਹੈ ਉਪਦੇਸੁ। ਸੋ ਉਰ ਧਾਰਯੋ ਬਿਨਾ ਕਲੇਸੁ।।੩੫।।

Namdhari Elibrary NamdhariElibrary@gmail.com

ਇਤ ਸਿੰਘਨ ਮਹਿਂ ਆਪ ਬਿਰਾਜੈਂ। ਉਤ ਤੁਰਕਨ ਮਹਿਂ ਤੁਮ ਹੀ ਛਾਜੈਂ।
ਨਹੀ ਪਹਾਰੀ ਮਹਿਂ ਕੋ ਦੂਜਾ। ਜਹਿਂ ਕਹਿਂ ਕਰਹਿਂ ਆਪ ਕੀ ਪੂਜਾ।।੩੬।।
ਜਲ ਥਲ ਸਕਲ ਗਗਨ ਅਰ ਅਵਨੀ। ਅਹੈ ਖੇਲ ਰਾਵਰ ਕੀ ਰਵਨੀ।
**ਇਮ ਸੁਨਿ ਸੰਤ ਕਨ੍ਹੱਯੇ ਪਾਸ। ਪਰਮ ਪ੍ਰਸੰਨ ਭਏ ਗੁਨ ਰਾਸ।**।੩੭।।
ਸ੍ਰੀ ਮੁਖ ਤੇ ਮੁਸਕਾਇ ਬਖਾਨਾ। ਸੁਨਹੁ ਖਾਲਸਾ ਮਯਾ ਨਿਧਾਨਾ।
ਸਾਧ ਬ੍ਰਿਤੀ ਇਨ ਲਖਯੋ ਚਰਿੱਤ੍ਰ। ਇਕ ਬਚਿੱਤ੍ਰ ਮਹਿ ਸ਼ੱਤ੍ਰ ਨ ਮਿੱਤ੍ਰ।।੩੮।।
ਇਸ ਕੋ ਕਿਸ ਬਿਧਿ ਕਹਹੁ ਨ ਕੋਈ। ਕਰਹਿ ਜਥੋ ਚਿਤ ਜਿਮ ਉਰ ਹੋਈ।
ਨਹਿਂ ਬੈਰੀ ਇਸ ਕੇ ਉਰ ਭਾਸਾ। ਪ੍ਰਭੁ ਇਕ ਸਭਿ ਮਹਿਂ ਲਖਯੋਂ ਤਮਾਸਾ।।੩੯।।
ਊਚ ਭੂਮਿਕਾ ਮਹਿ ਮਨ ਥਿਰਯੋ। ਨਾਨਾ ਤਯਾਗ ਏਕ ਰਸ ਢਰਯੋ।
ਧੰਨ ਜਨਮ ਅਪਨੋ ਇਨ ਕੀਨਾ। ਜਿਸ ਕੋ ਬਖਸ਼ੇ ਹੁਇ ਦੁਖ ਹੀਨਾ।।੪੦।।
ਇਹ ਭੀ ਅਪਨੋ ਪੰਥ ਪ੍ਰਕਾਸ਼ੈ। ਬਹੁ ਲੋਕਨਿ ਕੀ ਕੁਮਤ ਬਿਨਾਸ਼ੈ।
ਸੁਨਿ ਪ੍ਰਭੁ ਤੇ ਸਭਿ ਸਿੰਘ ਅਨੰਦੇ। ਦ੍ਵੈਤ ਹਤੀ ਲਹਿ ਬ੍ਰਹਮ ਅਨੰਦੇ।।੪੧।।
ਤਿਸ ਦਿਨ ਤੇ ਨਹਿਂ ਕਿਸ ਕੁਛ ਕਹਯੋ। ਤਿਮ ਹੀ ਜਲ ਕੋ ਪਯਾਵਤਿ ਰਹਿਯੋ।
ਸਰਬ ਮੋਰਚੇ ਮਹਿ ਫਿਰਿ ਕਰਿ ਕੈ।ਜਲ ਕੋ ਦੇਤਿ ਮਸ਼ਕ ਨਿਤਿ ਭਰਿ ਕੈ।।੪੨।।
ਇਸ ਕੋ ਨਹਿਂ ਮਾਰਿਤ ਕੋ ਗੋਰੀ। ਫਿਰਤਿ ਰਹੈ ਲਰਤੇ ਜੁਗ ਓਰੀ।
ਸਾਧ ਜਾਨਿ ਕਰਿ ਬੰਦਨ ਕਰੈਂ।। ਜਲ ਕੋ ਲੇਤਿ ਤ੍ਰਿਖਾ ਕੋ ਹਰੈਂ।।੪੩।।

(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰੁਤ ੬। ਅੰਸੂ ੧੮) (ਪੰਨਾ ੫੮੦੮ ਤੋਂ ੫੮੧੧)

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਇਸ ਹਵਾਲੇ ਤੋਂ ਸਪੱਸ਼ਟਾ ਹੁੰਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਕਿਸੇ ਕਿਸਮ ਦਾ ਕੋਈ ਸਸ਼ਤ੍ਰ ਵੀ ਨਹੀ ਰਖਿਆ ਕਰਦੇ ਸਨ: ਨ ਕੋਈ ਸ਼ਸਤ੍ਰ ਧਾਰੀ ਸੈਨਾ ਸੀ।

ਸੁਨਿ ਸੁਲਹੀ ਬੋਲਯੋ ਮਨ ਮਾਨੀ। ਕਹਾਂ ਬਿਚਾਰਿ ਕਰਤਿ ਹੋ ਬਾਨੀ।
ਮੈਂ ਕਯਾ ਚਲਯੋ ਜੁੱਧ ਕਿਤ ਕਰਿਬੇ।ਜਿਸ ਤੇ ਅਸ ਸੰਸੈ ਤੁਮ ਧਰਿਬੈ।।
ਅਪਨੇ ਦੇਸ਼ ਗਮਨ ਹਮ ਕੀਨਿ। ਸਗਰੋ ਅਹੈ ਰਿਪੁਨਿ ਤੇ ਹੀਨਿ।
**ਇਕ ਹਿੰਦੁਨਿ ਗੁਰੁ ਸੋ ਮਸ ਬੈਰ।**
**ਤਿਸ ਗਹਿ ਲੈਹੁਂ ਅਪਰ ਸਭਿ ਖੈਰ**।।੩੫।।
ਅਹੈ ਫਕੀਰਨਿ ਕੇ ਸਮ ਸੋਈ।। **ਆਯੁਧ ਧਰਤਾਂ ਤੀਰ ਨ ਕੋਈ।**
ਪ੍ਰਥਮ ਸਖਾ ਸੌ ਮਿਲਿ ਹੌ ਅਪਨੇ।ਦੇਸ਼ ਬਿਖੈ ਮੁਝ ਤ੍ਰਾਸ ਨ ਸੁਪਨੇ।।੩੬।।

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੪। ਅੰਸੂ ੧੭। ਪੰਨਾ ੨੨੯੬ - ਪੋਥੀ ੬)

ਦੂਜੇ ਪਾਸੇ ਸੁਲਹੀ ਸਸ਼ੱਤ੍ਰ ਧਾਰਨ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਜੁੱਧ ਕਰਕੇ ਪਕੜਨਾ ਚਾਹੁੰਦਾ ਹੈ। ਵੇਖੋ:

ਇਮ ਸੁਨਿ ਸੁਲਹੀ ਆਨੰਦਧਾਰਾ। ਭਯੋ ਬਿਲੋਕਨਿ ਕੋ ਤਬਿ ਤਯਾਰਾ।
ਪੁਤ੍ਰ ਸਖਾ ਸਗਰੇ ਸੰਗਿ ਚਾਲੇ। **ਬਸਤ੍ਰ ਸ਼ਸਤ੍ਰ ਤਨ ਪਹਿਰਿ ਬਿਸਾਲੇ**।।੧੯।।
**ਪ੍ਰਿਥੀਏ ਕੋ ਕਰ ਸੋ ਕਰ ਗਰਯੋ**। ਪ੍ਰਿਥਮ ਗ੍ਰਾਮ ਕੋ ਹੇਰਨਿ ਚਹਯੋ।
ਸਨੈ ਸਨੈ ਅੰਤਰਿ ਚਲਿ ਗਏ। ਮੰਦਰ ਸਕਲ ਨਿਹਾਰਤ ਭਏ।।੨੦।।

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੪। ਅੰਸੂ ੧੮।)

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਉਪਰੋਕਤ ਪ੍ਰਮਾਣਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਰਖਸ਼ਾ ਲੋਹੇ ਦੇ ਸਸਤ੍ਰਾ ਦੁਆਰਾ ਨਹੀਂ ਕੀਤੀ ਬਲਕਿ ਗਿਆਨ ਰੂਪੀ ਖੜਗ ਦੁਆਰਾ ਕੀਤੀ। ਸੁਲਹੀ ਸਸਤਧਾਰੀ ਹੁੰਦਿਆ ਵੀ ਆਪਣੀ ਰਖੱਸ਼ਾ ਨਹੀ ਕਰ ਸਕਿਆ। ਇਹ ਇਤਿਹਾਸਕ ਪ੍ਰਮਾਣ ਹੈ। ਹੁਣ ਆਓ ਗੁਰਬਾਣੀ ਵਲ ਵੀ ਧਿਆਨ ਮਾਰੀਏ ਕਿ ਗੁਰਬਾਣੀ ਕੀ ਫੁਰਮਾਦੀ:-

(੧) **ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ**।।
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ।।
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ, ਉਪਾੜਿ।।
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ।।੪।।

(ਭੈਰਉ ਮਹਲਾ ੩, ਪੰਨਾ ੧੧੩੩ - ੭)

(੨) **ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ**।।
ਕਹਾਂ ਤੁਮਾਰਾ ਜਗਦੀਸੁ ਗੁਸਾਈ।।
ਜਗਜੀਵਨੁ ਦਾਤਾ ਅੰਤਿ ਸਖਾਈ।।
ਜਹ ਦੇਖਾ ਤਹ ਰਹਿਆ ਸਮਾਈ।।੮।।

(ਭੈਰਉ ਮਹਲਾ ੩, ਪੰਨਾ ੧੧੫੪ - ੧੪)

(੩) ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੁ ਆਵਧਹ।।
ਅਹੋ ਜਸ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਰਤੇ।।੬।।

(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ ੧੩੫੪-੮)

(੪) **ਗਰੀਬੀ ਗਦਾ ਹਮਾਰੀ**।। ਖੰਨਾ ਸਗਲ ਰੇਨੁ ਛਾਰੀ।।
ਇਸੁ ਆਗੈ ਕੋ ਨ ਟਿਕੈ ਵੇਕਾਰੀ।। ਗੁਰਪੂਰੇ ਏਹ ਗਲ ਸਾਰੀ।।੧।।

(ਸੋਰਠਿ ਮਹਲਾ ੫, ਪੰਨਾ ੬੨੮-੧੨)

(੫) **ਕਾਢਿ ਖੜਗੁ ਕੋਪਿਓ ਰਿਸਾਇ**।। ਤੁਝ ਰਾਖਨਹਾਰੋ ਮੋਹਿ ਬਤਾਇ।।
ਪ੍ਰਭ ਥੰਮ ਤੇ ਨਿਕਸੇ ਕੈ ਬਿਸਥਾਰ।।ਹਰਨਾਖਸੁ ਛੇਦਿਓ ਨਖ ਬਿਦਾਰ।।੪।।

(ਬਸੰਤ ਸ੍ਰੀ ਕਬੀਰ ਜੀਉ, ਪੰਨਾ ੧੧੯੪-੧੧)

Namdhari Elibrary NamdhariElibrary@gmail.com

(੬) **ਕਾਢਿ ਖੜਗ ਕਾਲੁ ਭੈ ਕੋਪਿਓ** ਮੋਹਿ ਬਤਾਉ ਜੁ ਤੁਹਿ ਰਾਖੈ।।
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ।।੪।।

(ਭੈਰਉ ਸ੍ਰੀ ਨਾਮ ਦੇਵ ਜੀ, ਪੰਨਾ ੧੧੬੫-੧੦)

**ਲੇਖਕ ਵਲੋਂ** : ਸ੍ਰੀਮਾਨ ਪ੍ਰਿੰਸਪਲ ਲਾਭ ਸਿੰਘ ਜੀ! ਗੁਰਬਾਣੀ ਦੇ ਉਪ੍ਰੋਕਤ ਪ੍ਰਮਾਣਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ; ਕਿ ਲੋਹੇ ਦੇ ਸਸ਼ਤਰਾ ਦੁਆਰਾ ਕੋਈ ਵੀ ਕਿਸੇ ਨੂੰ ਜਿਤ ਨਹੀਂ ਸਕਦਾ। ਫਿਰ ਤੁਹਾਡਾ ਇਹ ਲਿਖਣਾ ਕੀ ਅਰਥ ਰਖਦਾ ਹੈ। ਜਿਵੇਂ ਕਿ :

''ਕੀ ਕਿਸੇ ਸੂਰ ਬੀਰ ਜੋਧੇ ਲਈ ਦੀਨ ਕੇ ਹੇਤ ਜੂਝਨ ਵਾਸਤੇ ਸ਼ਸਤਰ ਧਾਰੀ ਹੋਣਾ ਜਰੂਰੀ ਨਹੀ? ਕੀ ਕੋਈ ਧੋਤੀ, ਟੋਪੀ, ਬੋਦੀ, ਧਾਰਣ ਕਰ ਕੇ ਮੱਥੇ ਉਤੇ ਤਿਲਕ ਲਗਾਉਣ ਨਾਲ ਹੀ ਸੂਰਬੀਰ ਅਖਵਾ ਸਕਦਾ ਹੈ ?'' ਕੀ ਭਗਤ ਪ੍ਰਹਿਲਾਦ ਜੀ ਸ਼ਸ਼ਤਰ ਧਾਰੀ ਸੀ, ਕੀ ਭਗਤ ਪ੍ਰਹਿਲਾਦ ਦੇ ਹੱਥਾ ਵਿੱਚ ਕੋਈ ਸ਼ਸ਼ਤਰ ਧਾਰਣ ਕਰ ਰਖੇ ਸਨ। ਤੁਹਾਡੇ ਲੋਹੇ ਦੇ ਹਥਿਆਰਾਂ ਤੋਂ ਬਿੰਨਾਂ ਪ੍ਰਹਿਲਾਦ ਨੇ ਆਪਣੀ ਰਖੱਸ਼ਾ ਕੀਤੀ ਸਿੱਧ ਹੋ ਰਹੀ ਹੈ। ਧਨ ਹੋ।

ਸ੍ਰੀਮਾਨ ਜੀ! ਇਥੇ ਹੀ ਬਸ ਨਹੀ, ਸੰਸਾਰ ਵਿੱਚ ਜਿੰਨੇ ਵੀ ਯੁਧ ਹੁੰਦੇ ਹਨ। ਉਨਾਂ ਵਿਚ 'ਕ੍ਰੋਧ' ਪ੍ਰਧਾਨ ਹੁੰਦਾ ਹੈ। ਪਰ ਗੁਰਬਾਣੀ ਕ੍ਰੋਧ ਦੇ ਤਿਆਗ ਕਰਣ ਦਾ ਉਪਦੇਸ਼ ਕਰਦੀ ਹੈ। ਵਖੋ:-

(੧) ਛੋਡਿਹੁ ਕਾਮ ਕ੍ਰੋਧੁ ਬੁਰਿਆਈ।। ਹਉਮੈ ਧੰਧੁ ਛੋਡਹੁ ਲੰਪਟਾਈ।।
ਸਤਿਗੁਰ ਸਰਣਿ ਪਰਹੁ ਤਾ ਉਬਰਹੁ
ਇਉ ਤਰੀਐ ਭਵਜਲੁ ਭਾਈ ਹੇ।।੮।।

(ਮਾਰੂ ਸੋਲਹੇ ਮਹਲਾ ੧, ਪੰਨਾ ੧੦੨੬-੨)

(੨) **ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ।।**
**ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ**।।੧।।
ਬਿਹਾਗੜੇ ਕੀ ਵਾਰ ਮਹਲਾ ੪। ਪਉੜੀ ੯।

(ਸਲੋਕ ਮ: ੩, ਪੰਨਾ ੫੫੧-੧੮)

(੩) ਓਇ ਫਿਰਿ ਫਿਰਿ ਜੋਨਿ ਭਵਾਈਅਹਿ
ਵਿਚਿ ਵਿਸਟਾ ਕਰਿ ਵਿਕਰਾਲ।।
ਓਨਾ ਪਾਸਿ ਦੁਆਸਿ ਨ ਭਿਟੀਐ
ਜਿਨ ਅੰਤਰਿ ਕ੍ਰੋਧੁ ਚੰਡਾਲ।।੩।।

(ਸਿਰੀ ਰਾਗ ਮਹਲਾ ੪, ਪੰਨਾ ੪੦-੮)

(੪) ਗੁਰ ਕੇ ਚਰਨ ਕਮਲ ਨਮਸਕਾਰਿ।।

Namdhari Elibrary NamdhariElibrary@gmail.com

**ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ।।**
ਹੋਇ ਰਹੀਐ ਸਗਲ ਕੀ ਰੀਨਾ।।
ਘਟਿ ਘਟਿ ਰਮਈਆ ਸਭ ਮਹਿ ਚੀਨਾ।।੧।।

(ਗੋਂਡ ਮਹਲਾ ੫, ਪੰਨਾ ੮੬੬-੧)

(੫) ਸਾਧੋ ਮਨ ਕਾ ਮਾਨ ਤਿਆਗਉ।।
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਿਸਿ ਭਾਗਉ।।੧।।**
ਰਹਾਉ।।੨।।

(ਗਉੜੀ ਮਹਲਾ ੯, ਪੰਨਾ ੨੧੯-੧)

(੬) ਚਉਥਹਿ ਚੰਚਲ ਮਨ ਕਉ ਗਹਹੁ।।
**ਕਾਮੁ ਕ੍ਰੋਧੁ ਸੰਗਿ ਕਬਹੁ ਨ ਬਹਹੁ।।**
ਜਲ ਥਲ ਮਾਹੇ ਆਪਹਿ ਆਪ।।
ਆਪੈ ਜਪਹੁ ਆਪਨਾ ਜਾਪ।।੫।।

(ਗਉੜੀ ਥਿੰਤੀ ਸ੍ਰੀ ਕਬੀਰ ਜੀਉ, ਪੰਨਾ ੩੪੩-੧੧)

ਗੁਰਮਤਿ ਅਨੁਸਾਰ

## ਸੂਰਵੀਰ ਕੌਣ ਹੈ?

'ਗੁਰਮਤਿ ਪ੍ਰਕਾਸ' ਫਰਵਰੀ ੧੯੯੧ ਈਸਵੀ ਦੇ ਪੰਨੇ ੧੭੩ ਤੇ ਸ੍ਰੀ ਪ੍ਰਿੰਸੀਪਲ ਜੀ ਲਿਖਦੇ ਹਨ :-

''ਕੀ ਕਿਸੇ ਸੂਰਵੀਰ ਜੋਧੇ ਲਈ ਦੀਨ ਕੇ ਹੇਤ ਜੂਝਨ ਵਾਸਤੇ ਸ਼ਸਤਰ ਧਾਰੀ ਹੋਣਾ ਜਰੂਰੀ ਨਹੀ? ਕੀ ਕੋਈ ਧੋਤੀ, ਟੋਪੀ, ਬੋਦੀ, ਧਾਰਨ ਕਰਕੇ ਮੱਥੇ ਉੱਤੇ ਤਿਲਕ ਲਗਾਉਣ ਨਾਲ ਹੀ ਸੂਰਵੀਰ ਜੋਧਾ ਅਖਵਾ ਸਕਦਾ ਹੈ?''

(ਗੁਰਮਤਿ ਪ੍ਰਕਾਸ, ਪੰਨਾ ੧੭੩ ਵਿੱਚੋ)

**ਲੇਖਕ ਵਲੋਂ** :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ! ਸ਼ਸਤਰ ਧਾਰੇ ਬਿਨਾ ਵੀ ਸੂਰਵੀਰ ਅਖਵਾ ਸਕਦਾ ਹੈ। ਵੇਖੋ: ਗੁਰਬਾਣੀ ਵਿਚ ਲਿਖਿਆ ਹੈ:

(੧) ਨਾਨਕ ਸੋ ਸੂਰ ਵਰੀਆਮੁ
ਜਿਨਿ ਵਿਚਹੁ ਦੁਸਟੁ ਅਹੰਕਾਰਣ ਮਾਰਿਆ।।੧।।

(ਪਉੜੀ ੧੧ ਸਿਰੀ ਰਾਗ ਕੀ ਵਾਰ ਮਹਲਾ ੪, ਸਲੋਕ ੩, ਪੰਨਾ ੮੬-੧੪)

(੨) ਸਤ ਸੰਤੋਖ ਸਤਿਗੁਰੁ ਪੂਰਾ।।

Namdhari Elibrary NamdhariElibrary@gmail.com

**ਗੁਰ ਕਾ ਸਬਦੁ ਮਨੇ ਸੋ ਸੂਰਾ।।**
ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ।।੪।।

(ਮਾਰੂ ਸੋਲਹੇ ਮਹਲਾ ੧, ਪੰਨਾ ੧੦੨੩)

(੩) ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ
ਸੋ **ਕਹੀਅਤ ਹੈ ਸੂਰਾ।।**
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ।।੧।।

(ਧਨਾਸਰੀ ਮਹਲਾ ੫, ਪੰਨਾ ੬੭੯-੧੭)

(੪) ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ।।
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ।।੧।।
ਰਹਾਉ।।੨।। (ਆਸਾ ਮਹਲਾ ੫, ਪੰਨਾ ੪੦੪-੧੦)

(੫) **ਜੋ ਇਸ ਸਾਰੇ ਸੋਈ ਸੂਰਾ।।**
ਜੋ ਇਸੁ ਮਾਰੇ ਸੋਈ ਪੂਰਾ।।
ਜੋ ਇਸੁ ਮਾਰੇ ਤਿਸਹਿ ਵਡਿਆਈ।।
ਜੋ ਇਸੁ ਮਾਰੇ ਤਿਸੁ ਕਾ ਦੁਖੁ ਜਾਈ।।੧।।

(ਗਉੜੀ ਮਹਲਾ ੫, ਪੰਨਾ ੨੩੭ ੧੧)

**ਲੇਖਕ ਵਲੋਂ** :- ਸ੍ਰੀ ਮਾਨ ਪ੍ਰਿੰਸੀਪਲ ਲਾਭ ਸਿੰਘ ਜੀ! ਸਭ ਤੋਂ ਵੱਡਾ ਸੂਰਬੀਰ ਉਹ ਹੀ ਮਨਿਆ ਜਾਵੇਗਾ, ਜਿਸ ਨੇ ਦੁਬਿਧਾ (ਭਾਵ ਦਵੈਤ) ਮਾਰ ਲਈ ਹੈ। ਉਹ ਅਦਵੇਤਬਾਦੀ ਬਣ ਜਾਂਦਾ ਹੈ। ਜਿਸ ਦੇ ਭਾਣੇ ਦੂਜਾ ਕੋਈ ਹੈਂ ਹੀ ਨਹੀ ਫਿਰ ਜੁਧ ਕਿਸ ਨਾਲ ?

ਨਦਰਿ ਕਰੇ ਤਾ ਸਿਮਰਿਆ ਜਾਇ।।
ਆਤਮਾ ਦ੍ਰਵੈ ਰਹੈ ਲਿਵ ਲਾਇ।।
**ਆਤਮਾ ਪਰਾਤਮਾ ਏਕੋ ਕਰੈ।।**
**ਅੰਤਰ ਕੀ ਦੁਬਿਧਾ ਅੰਤਰਿ ਮਰੈ।।੧।।**

(ਧਨਾਸਰੀ ਮਹਲਾ ੧, ਪੰਨਾ ੬੬੧ ੧੦)

ਜਦ ਦੁਬਿਧਾ (ਭਾਵ ਦਵੇਤ) ਹੈ ਹੀ ਨਹੀ ਫਿਰ ਜੁਧ ਕਿਸ ਨਾਲ ?

Namdhari Elibrary NamdhariElibrary@gmail.com

ੴ ਸਤਿ ਗੁਰਪ੍ਰਸਾਦਿ।।

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਉਪਦੇਸ਼ਃ

# ਕੇਵਲ ਹਿੰਦੂਆਂ ਤੇ ਮੁਸਲਮਾਨਾਂ ਲਈ ਹੀ ਹੈ।

## ਆਧੁਨਿਕ ਸਿੱਖਾਂ ਲਈ ਨਹੀ

ਕਿਉਂਕਿ

ਆਧੁਨਿਕ ਸਿੱਖਾਂ ਦੇ ਧਾਰਮਿਕ ਨਿਯਮ ਉਪਨਿਯਮ (ਅੰਮ੍ਰਿਤ ਤਿਆਰ ਕਰਨ ਦੀ ਵਿਧੀ ਵਿਧਾਨ ਯਾ ਪੰਜ ਕਕਾਰ ਧਾਰਨ ਕਰਨ ਦਾ ਉਪਦੇਸ਼) ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਕਿਧਰੇ ਵੀ ਲਿਖੇ ਹੋਏ ਨਹੀ ਹਨ। ਫਿਰ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਆਧੁਨਿਕ ਸਿੱਖਾਂ ਦਾ ਕਿਵੇਂ ਹੋ ਗਿਆ ?

ਜੇ ਕਰ ਆਧੁਨਿਕ ਸਿੱਖਾਂ ਵਲੋਂ ਇਹ ਕਹਿਆ ਜਾਏ ਕਿ ਇਹ ਤੇਰਾ ਲਿਖਣਾ ਸਰਾਸਰ ਗਲਤ ਹੈ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਸਿੱਖਾਂ ਦੇ ਗੁਰੂ ਯਾ ਧਰਮ ਗ੍ਰੰਥ ਨਹੀਂ ਹੈ, ਕਿਉਂਕਿ ਮਹਾਪੁਰਸ਼ਾਂ ਦਾ ਉਪਦੇਸ਼ ਸਭਨਾ ਲਈ ਸਾਂਝਾ ਹੋਇਆ ਕਰਦਾ ਹੈ, ਇਹ ਸਾਡਾ ਮਨਕਲਪਤ ਵਿਚਾਰ ਨਹੀਂ ਬਲਕਿ ਸ੍ਰੀ ਗੁਰੂ ਸਾਹਿਬਾਂ ਦਾ ਕਥਨ ਹੈ। ਵੇਖੋਃ

ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ।।
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ।।੧।।
ਸੋਰਠਿ ਕੀ ਵਾਰ ਮਹਲਾ ੪।।ਪਉੜੀ ੧੨।।

(ਸਲੋਕ ਮਃ ੩, ਪੰਨਾ ੬੪੭-੧)

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ।।
ਗੁਰਮੁਖਿ ਨਾਮ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ।।੪।।

(ਸੂਹੀ ਮਹਲਾ ੫, ਪੰਨਾ ੭੪੭-੧੯)

ਇਨਾ ਉਪ੍ਰੋਕਤ ਗੁਰ ਪ੍ਰਮਾਣਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਹਰ ਮਨੁਖ ਮਾਤ੍ਰ ਨੂੰ ਸਾਂਝਾ ਹੈ।

**ਉਤੱਰ-ਲੇਖਕ ਵਲੋਂ** :- ਸ੍ਰੀਮਾਨ ਜੀ! ਸੰਸਾਰ ਵਿਚ ਦੋ ਤਰ੍ਹਾਂ ਦੇ ਮੁਖ ਧਰਮ ਮੰਨੇ ਜਾਂਦੇ ਹਨ, ਜਿਸ ਵਿਚੋ ਇਕ ਮਾਨਵ ਧਰਮ (ਸਮਾਨ ਧਰਮ) ਤੇ ਦੂਜਾ ਵਿਸ਼ੇਸ਼ ਧਰਮ।

(੧) **ਮਾਨਵ ਧਰਮ ਸਭਨਾ ਨੂੰ ਇਕੋ ਜਿਹਾ ਹੈ।** ਜਿਵੇਃ

ਧੀਰਜ, ਖਿਮਾ, ਮਨ ਦਾ ਵਸ ਕਰਨਾ, ਚੋਰੀ ਦਾ ਤਿਆਗ, ਪਵਿਤ੍ਰਤਾ,

Namdhari Elibrary NamdhariElibrary@gmail.com

ਇੰਦ੍ਰੀਆਂ ਨੂੰ ਕੁਕਰਮਾਂ ਤੋਂ ਰੋਕਣਾ, ਕ੍ਰੋਧ ਦਾ ਤਿਆਗ ਕਰਨਾ, ਨਿਰਮਲ ਬੁਧੀ ਰਖਣੀ, ਵਿਦਿਆ ਦਾ ਅਭਿਆਸ, ਸੱਚ ਬੋਲਣਾ। ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨਾ ਇਹ ਸਭ ਪ੍ਰਾਣੀ ਮਾਤ੍ਰ ਲਈ ਇਕੋ ਜਿਹਾ ਸਾਝਾ ਧਰਮ ਹੈ। ਪਰ:

(੨) **ਦੂਜਾ ਵਿਸ਼ੇਸ਼ ਧਰਮ:**

ਹਿੰਦੂਆਂ ਲਈ ਵਰਨ ਆਸ੍ਰਮ ਦੇ ਧਰਮ। ਮੁਸਲਮਾਨਾ ਲਈ ਸੁੰਨਤ ਕਰਾਨੀ, ਪੰਜ ਨਿਵਾਜਾਂ ਦਾ ਧਾਰਨੀ ਹੋਣਾ ਤੇ ਰੋਜੇ ਆਦਿਕ ਰਖਣੇ। ਆਧੁਨਿਕ ਸਿੱਖਾਂ ਲਈ ਖੰਡੇ ਦਾ ਅੰਮ੍ਰਿਤ ਪਾਨ ਕਰਨਾ, ਤੇ ਪੰਜ ਕਕਾਰ ਧਾਰਣ ਕਰਨੇ ਆਦਿਕ। ਹਿੰਦੂਆਂ ਤੇ ਮੁਸਲਮਾਨਾਂ ਲਈ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਉਪਦੇਸ਼ ਹੈ। ਪਰ - ਆਧੁਨਿਕ ਸਿੱਖਾਂ ਲਈ ਖੰਡੇ ਦਾ ਅੰਮ੍ਰਿਤ ਪਾਨ ਕਰਨਾ ਤੇ ਪੰਜ ਕਕਾਰ ਧਾਰਨ ਕਰਨੇ ਦਾ ਉਪਦੇਸ਼ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਕਿਧਰੇ ਵੀ ਨਹੀਂ ਹੈ। ਜਿਸ ਦਾ ਸਪਸ਼ਟੀਕਰਣ ਹੇਠ ਵਰਣਨ ਕੀਤਾ ਜਾਂਦਾ ਹੈ। ਧਿਆਨ ਪੂਰਵਕ ਪੜ੍ਹੋ :

ਸ੍ਰੀਮਾਨ ਪ੍ਰੋਫੈਸਰ ਰੂਪ ਸਿੰਘ ਜੀ !

ਭਾਈ ਕਾਨ ਸਿੰਘ 'ਨਾਭਾ' ਜੀ ਦੇ
ਗੁਰਮਤਿ ਅਨੁਸਾਰ ਵਿਚਾਰਾਂ ਦਾ ਖੰਡਨ ਨਹੀਂ।।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਰ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਵਲੋਂ ਪ੍ਰਕਾਸ਼ਤ ਹੋਣ ਵਾਲੇ 'ਮਾਸਕ ਪੱਤ੍ਰ ਗੁਰਮਤਿ ਪ੍ਰਕਾਸ਼' ਦੇ ਐਡੀਟਰ ਸ੍ਰੀ ਮਾਨ ਪ੍ਰੋਫੈਸਰ ਰੂਪ ਸਿੰਘ ਐਮ.ਏ. ਜੀ ਅਗਸਤ ੧੯੯੦ ਦੇ ਪੰਨਾ ੮੧ ਤੇ ਲਿਖਦੇ ਹਨ ਕਿ:

''ਨਵੀ ਦਿੱਲੀ ਦੇ ਭਾਰਤ ਭਾਰਤੀ ਪਬਲਿਸ਼ਰਜ ਰਾਹੀ ਰਾਜਿੰਦਰ ਸਿਹੁ 'ਨਿਰਾਲਾ' ਨਾਂ ਦੇ ਇਕ ਹਿੰਦੂ ਵਿਅਕਤੀ ਨੇ 'ਹਮ ਹਿੰਦੂ ਹੈਂ' ਨਾਮ ਦੀ ਕੋਈ ੨੬੦ ਕੁ ਸਫਿਆਂ ਦੀ ਇਕ ਹਿੰਦੀ ਪੁਸਤਕ ਲਿਖ ਕੇ ਪ੍ਰਕਾਸ਼ਤ ਕਰਵਾਈ ਹੈ। ਪੁਸਤਕ ਛਾਪਣ ਲਈ ਜਿਨ੍ਹਾਂ ਦੋ ਹਿੰਦੂ ਸੰਸਥਾਵਾਂ ਨੇ ਉਸ ਨੂੰ ਮਾਇਕ ਸਹਾਇਤਾ ਦਿੱਤੀ ਹੈ ਉਹ ਹਨ, ਮਾਨਵ ਸਮਾਜ ਟਰੱਸਟ, ਨਵੀਂ ਦਿੱਲੀ ਅਤੇ ਲਾਠ ਸਰਵੋਦਿਯ ਟਰੱਸਟ, ਜੈ ਪੁਰ। ਇਸ ਪੁਸਤਕ ਦਾ ਮੂਲ ਮਨੋਰਥ ਭਾਈ ਕਾਹਨ ਸਿੰਘ 'ਨਾਭਾ' ਦੇ ਪੁਸਤਕ 'ਹਮ ਹਿੰਦੂ ਨਹੀਂ' ਦੇ ਵਿਚਾਰਾ ਦਾ ਖੰਡਨ ਕਰ ਕੇ ਸਿੱਖਾਂ ਨੂੰ ਹਿੰਦੂ ਸਿੱਧ ਕਰਨਾ ਹੈ। ਆਪਣੀ ਇਸ ਕੁਚੇਸਟਾ ਦੀ ਪੂਰਤੀ ਲਈ ਇਸ ਲੇਖਕ ਨੇ ਸਿੱਖ ਧਰਮ ਗ੍ਰੰਥਾਂ ਵਿਚੋਂ ਅਪ੍ਰਸੰਗਿਕ ਹਵਾਲਿਆਂ ਦੁਆਰਾ ਸਿੱਖ ਸਿਧਾਂਤਾਂ ਨੂੰ ਗਲਤ ਰੰਗ ਵਿਚ ਪੇਸ਼ ਕਰ ਕੇ ਅਤੇ ਸਿੱਖ ਇਤਿਹਾਸ ਦੇ ਪੁਰਾਣੇ ਗ੍ਰੰਥਾਂ ਵਿਚੋਂ ਸਿੱਖ ਸਿਧਾਂਤਾਂ ਦੇ ਵਿਪ੍ਰੀਤ ਹਵਾਲੇ ਲਭ ਕੇ ਆਪਣੇ ਕੁਟਲ ਮੰਤਵ ਦੀ ਸਿਧੀ ਲਈ ਪਰਯੋਗ ਕੀਤੇ ਹਨ। ਇਸ ਲੇਖ ਲੜੀ ਰਾਹੀਂ ਅਸੀਂ

Namdhari Elibrary NamdhariElibrary@gmail.com

ਰਾਜੇਂਦਰ ਸਿੰਹੁ ਨਿਰਾਲੇ ਦੇ ਕਪਟ ਦਾ ਪੜਦਾ ਫਾਸ਼ ਕਰਕੇ ਸਹੀ ਸਥਿਤੀ ਬਿਆਨ ਕਰਨ ਅਤੇ ਇਸ ਦੇ ਦੰਭ ਨੂੰ ਵਿਚਾਰਨ ਦਾ ਉਦਮ ਕਰ ਰਹੇ ਹਾਂ। ਆਸ ਹੈ ਪਾਠਕ ਇਸ ਲੇਖ ਲੜੀ ਨੂੰ ਧਿਆਨ ਨਾਲ ਵਾਚਣਗੇ। ਸੰਪਾਦਕ''

(ਅਗਸਤ ੧੯੯੦ 'ਗੁਰਮਤਿ ਪ੍ਰਕਾਸ਼' ਵਿਚੋਂ)

ਉਪ੍ਰੋਕਤ ਲੇਖ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਪ੍ਰੋਫੈਸਰ ਰੂਪ ਸਿੰਘ ਐਮ. ਏ. ਜੀ ਨੇ ਮੇਰੀ ਪੁਸਤਕ 'ਹਮ ਹਿੰਦੂ ਹੈਂ' ਦਾ ਇਹ ਸਿੱਟਾ ਗਲਤ ਸਮਝਿਆ ਹੈ ਕਿ ਮੈਂ ਭਾਈ ਕਾਹਨ ਸਿੰਘ 'ਨਾਭਾ' ਜੀ ਦੇ ਸਾਰੇ ਵਿਚਾਰਾਂ ਦਾ ਖੰਡਨ ਕੀਤਾ ਹੈ। ਜਿਵੇ ਕਿ:

''ਇਸ ਪੁਸਤਕ ਦਾ ਮੂਲ ਮਨੋਰਥ ਭਾਈ ਕਾਹਨ ਸਿੰਘ 'ਨਾਭਾ' ਦੀ ਪੁਸਤਕ 'ਹਮ ਹਿੰਦੂ ਨਹੀਂ' ਦੇ ਵਿਚਾਰਾਂ ਦਾ ਖੰਡਨ ਕਰ ਕੇ ਸਿੱਖਾਂ ਨੂੰ ਹਿੰਦੂ ਸਿੱਧ ਕਰਨਾ ਹੈ।''

ਭਾਈ ਕਾਹਨ ਸਿੰਘ 'ਨਾਭਾ' ਦੇ ਮਨਮਤੀ ਵਿਚਾਰਾਂ ਦਾ ਮੈਂ ਜ਼ਰੂਰ ਖੰਡਨ ਕੀਤਾ ਹੈ। ਪਰ ਗੁਰਮਤਿ ਅਨੁਸਾਰ ਜੋ ਲਿਖਿਆ ਹੋਇਆ ਸਿੱਖ ਇਤਿਹਾਸ ਹੈ ਉਸ ਦਾ ਕੋਈ ਖੰਡਨ ਨਹੀਂ ਕੀਤਾ। ਮੇਰੀ ਭਾਈ ਕਾਹਨ ਸਿੰਘ 'ਨਾਭਾ' ਜੀ ਦੇ ਉਨ੍ਹਾਂ ਲੇਖਾਂ ਨਾਲ ਪੂਰਨ ਸਹਿਮਤੀ ਹੈ ਜੋ ਗੁਰਬਾਣੀ ਦੇ ਸਿਧਾਂਤ ਅਨੁਸਾਰ ਹਨ। ਜੋ ਗੁਰਬਾਣੀ ਦੇ ਸਿਧਾਂਤ ਦੇ ਵਿਰੁਧ ਲੇਖ ਹਨ ਓਨ੍ਹਾਂ ਨਾਲ ਮੇਰੀ ਸਹਿਮਤੀ ਕਦੀ ਵੀ ਨਹੀਂ ਹੋ ਸਕਦੀ। ਇਸ ਸਿਧਾਂਤ ਨੂੰ ਭਾਈ ਕਾਹਨ ਸਿੰਘ 'ਨਾਭਾ' ਜੀ ਵੀ ਮੰਨਦੇ ਹਨ। ਜਿਸ ਦਾ ਸਪੱਸ਼ਟੀਕਰਣ ਇਸ ਤਰ੍ਹਾਂ ਹੈ:

ਭਾਈ ਕਾਹਨ ਸਿੰਘ 'ਨਾਭਾ' ਜੀ ਨੇ ਆਪਣੀ ਰਚਿਤ 'ਹਮ ਹਿੰਦੂ ਨਹੀਂ' ਨਾਮੀ ਪੁਸਤਕ ਜੋ ਸੰਨ ੧੯੦੭ ਈਸਵੀ ਵਿਚ ਪ੍ਰਕਾਸ਼ਤ ਕਰਵਾਈ ਸੀ, ਜਿਸ ਵਿਚ ਇਹ ਲਿਖਿਆ ਹੋਇਆ ਹੈ ਕਿ:

(੧) ''ਗੁਰਮਤ ਸੁਧਾਕਰ' ਦੀ ਭੂਮਿਕਾ ਵਿੱਚ ਇਹ ਗੱਲ ਸਾਫ ਦੱਸੀ ਗਈ ਹੈ ਕਿ ਸਾਖੀ, ਇਤਿਹਾਸ ਆਦਿਕ ਉਹੀ ਪੁਸਤਕ ਪ੍ਰਮਾਣ ਹਨ ਜੋ ਗੁਰਬਾਣੀ ਦੇ ਵਿਰੁੱਧ ਨਾ ਹੋਣ ਜਿਸ ਪੁਸਤਕ ਵਿੱਚ ਜੋ ਲੇਖ ਗੁਰਮਤ ਅਨੁਸਾਰ ਹੈ ਓਹ ਮੰਨਣ ਲਾਇਕ ਹੈ, ਔਰ ਜੋ ਲੇਖ ਗੁਰਮਤਿ ਵਿਰੁਧ ਹੈ ਉਹ ਤਿਆਗਣੇ ਯੋਗ ਹੈ, .............।''

('ਹਮ ਹਿੰਦੂ ਨਹੀਂ, ਪੰਨਾ ੯-੧੦)

(੨) ''ਧਰਮ ਦੇ ਪੁਸਤਕ-ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ, ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ ਜੀ।'

('ਹਮ ਹਿੰਦੂ ਨਹੀਂ', ਪੰਨਾ ੨੭)

Namdhari Elibrary NamdhariElibrary@gmail.com

(੩) "(੨੩) ਗੁਰੂ ਗ੍ਰੰਥ ਸਾਹਿਬ ਤੋਂ ਬਿਨਾ ਹੋਰ ਕਿਸੇ ਧਰਮ ਪੁਸਤਕ ਪਰ ਨਿਸ਼ਚਾ ਨਹੀ ਰੱਖਣਾ......।❁❁"

(ਹਮ ਹਿੰਦੂ ਨਹੀਂ, ਪੰਨਾ ੪੪)

**ਫੁਟ ਨੋਟ ❁❁ ਲੇਖਕ ਵਲੋਂ** :- ਵਾਰਾਂ ਭਾਈ ਗੁਰਦਾਸ ਜੀ, ਰਹਿਤ ਨਾਮਿਆਂ ਤੇ ਸਿਖ ਇਤਿਹਾਸ ਆਦਿਕਾਂ ਤੇ ਨਿਸਚਾ ਕਿਉਂ ਰਖਿਆ ਜਾਂਦਾ ਹੈ, ਜਦ ਕਿ ਇਹ ਅਨਯ ਗ੍ਰੰਥ ਹਨ।"

(੪) "ਸਿੱਧਾਂਤ ਏਹ ਹੈ ਕਿ ਜੋ ਪ੍ਰਮਾਣ ਗੁਰਬਾਣੀ ਸੰਮਤ ਹੈ ਓਹੀ ਮੰਨਣੇ ਯੋਗ ਹੈ, ਔਰ ਜੋ ਵਿਰੁੱਧ ਹੈ, ਉਸ ਦਾ ਸਰਬਥਾ ਤਯਾਗ ਹੈ।"

(ਹਮ ਹਿੰਦੂ ਨਹੀ, ਪੰਨਾ ੧੫)

(੫) "**ਸਿੱਖ-ਸਾਖੀਆਂ ਬਾਬਤ** ਇਸ ਪੁਸਤਕ ਦੀ ਭੂਮਿਕਾ ਵਿਚ ਵਿਸਥਾਰ ਨਾਲ ਲਿਖਿਆ ਗਯਾ ਹੈ, ਏਥੇ ਦੁਹਰਾਉਣ ਦੀ ਲੋੜ ਨਹੀ ਅਸੀ ਉਸੇ ਸਾਖੀ ਔਰ ਪ੍ਰਸੰਗ ਨੂੰ ਪ੍ਰਮਾਣ ਮੰਨਦੇ ਹਾਂ ਜੋ ਗੁਰਬਾਣੀ ਤੋਂ ਵਿਰੁਧ ਨ ਹੋਵੇ।" (ਹਮ ਹਿੰਦੂ ਨਹੀਂ, ਪੰਨਾ ੬੦-੬੧)

(੬) "ਵੇਦ ਸਿਮ੍ਰਤੀ ਪੁਰਾਣ" ਆਪ ਵੇਦਾਂ ਨੂੰ ਈਸ਼੍ਵਰ ਦੇ ਸਵਾਸ ਔਰ ਸਿਮ੍ਰਤੀ ਪੁਰਾਣ ਆਦਿਕ ਪੁਸਤਕਾਂ ਨੂੰ ਆਪਣੇ ਧਰਮ ਦਾ ਆਧਾਰ ਮੰਨਦੇ ਹੋ ਪਰ ਅਸੀ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਪੁਸਤਕ ਜਾਣਦੇ ਹਾਂ ਔਰ ਉਸ ਦੇ ਆਸ਼ਯ ਅਨੁਸਾਰ ਜੋ ਸਾਖੀਆਂ ਆਦਿਕ ਧਰਮ ਪੁਸਤਕ ਹਨ, ਉਨ੍ਹਾਂ ਨੂੰ ਮੰਨਦੇ ਹਾਂ, ਗੁਰ ਸਿੱਖਾਂ ਲਈ ਸਤਗੁਰਾਂ ਦਾ ਏਹ ਹੁਕਮ ਹੈ।"

(ੳ) ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ

................

ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ।।੨੪।।

(ਅਨੰਦ ਮ: ੩, ਹਮ ਹਿੰਦੂ ਨਹੀਂ, ਪੰਨਾ ੬੩-੬੪)

ਸ੍ਰੀ ਮਾਨ ਐਡੀਟਰ ਸਾਹਿਬ ਜੀ। ਇਥੇ ਹੀ ਬਸ ਨਹੀਂ ਭਾਈ ਕਾਹਨ ਸਿੰਘ 'ਨਾਭਾ' ਜੀ ਦਾ ਇਕ ਬਹੁਤ ਸੁੰਦਰ ਸੁਝਾਉ ਮੈਨੂੰ ਚੰਗਾ ਲਗਾ ਹੈ, ਜੇ ਕਰ ਉਸ ਸੁਝਾਉ ਦੇ ਅਨੁਸਾਰ ਆਪਣੇ ਆਪ ਦਾ ਜੀਵਨ ਢਾਲਿਆ ਜਾਏ ਤਾਂ ਬੜੇ ਆਰਾਮ ਨਾਲ ਅਸੀ ਗੁਰਮਤਿ ਦੇ ਅਨਸਾਰੀ ਹੋ ਸਕਦੇ ਹਾਂ। "ਗੁਰਮਤ ਸੁਧਾਕਰ" ਜੋ ਸੰਨ ੧੯੨੨ ਈਸਵੀ ਵਿਚ ਪ੍ਰਕਾਸ਼ਤ ਹੋਈ ਸੀ, ਜਿਸ ਦੀ ਭੂਮਿਕਾ ਦੇ ਅ-ਏ-ਸ-ਹ-ਦੇ ਪੰਨੇ ਤੇ ਇਹ ਲੇਖ ਲਿਖਿਆ ਹੈ:

Namdhari Elibrary NamdhariElibrary@gmail.com

"ਦੇਸ਼ ਸੁਧਾਕਰ ਵਿਦਯ ਪ੍ਰਚਾਰਕ ਮ੍ਰਿਤ ਭਾਰਤ ਵਿਖੇ ਪ੍ਰਾਣ ਸੰਚਾਰਕ ਮਹਾਂਨ ਪਰ ਉਪਕਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਦੁਤਿਯ ਵੀਰ ਦੇ ਸੁਪੁਤ੍ਰੋ ! ਅਤੇ ਮਾਤਾ ਸਾਹਿਬ ਕੌਰ ਦੇ ਦੁਲਾਰੇ ਮੇਰੇ ਪਯਾਰੇ ਗੁਰੂ ਭਾਈਓ ! ਆਪ ਦੇਖਦੇ ਹੋ ਕਿ ਸਾਡੇ ਮਤ ਦੇ ਪੁਰਾਣੇ ਔਰ ਨਵੇਂ ਕਵੀਆਂ ਨੇ ਆਪਣੀ ਬੁੱਧੀ ਔਰ ਨਿਸ਼ਚਯ ਅਨੁਸਾਰ ਇਤਿਹਾਸ, ਰਹਿਤਨਾਮੇ ਅਤੇ ਸੰਸਕਾਰ ਵਿਧੀ ਆਦਿਕ ਅਨੇਕਾਂ ਪੁਸਤਕ ਰਚੇ ਹਨ, ਜਿਨ੍ਹਾਂ ਤੋਂ ਸਾਨੂੰ ਬੇਅੰਤ ਲਾਭ ਅਰ ਹਾਨੀ ਹੋ ਰਹੀ ਹੈ, ਅਰਥਾਤ ਗੁਰਮਤ ਅਨੁਸਾਰ ਵਾਕ ਲਾਭ, ਅਤੇ ਗੁਰਮਤ ਵਿਰੁਧ ਵਚਨ ਹਾਨਿ ਦਾ ਕਾਰਨ ਹੋ ਰਹੇ ਹਨ, ਗ੍ਰੰਥਾਂ ਦੇ ਡੂੰਘੇ ਖੋਜ ਤੋਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਮਤ ਦੇ ਕਵੀਆਂ ਨੇ ਅਨਯਮਤੀ ਗ੍ਰੰਥਕਾਰਾਂ ਦੀ ਨਕਲ ਕਰਦੇ ਹੋਏ ਇਹ ਭਾਰੀ ਭੁੱਲ ਕੀਤੀ ਹੈ ਕਿ ਸਮਾਜ, ਨੀਤੀ ਅਤੇ ਵੈਦਯਕ ਆਦਿਕ ਦੇ ਪ੍ਰਸੰਗਾਂ ਨੂੰ ਇਕੋ ਥਾਂ ਇਕੱਠਾ ਕਰ ਕੇ ਧਾਰਮਿਕ ਨਿਯਮ ਬਨਾਉਣ ਦਾ ਯਤਨ ਕੀਤਾ ਹੈ, ਅਰ ਇਹਨਾਂ ਪ੍ਰਸੰਗਾਂ ਦੀ ਅਜੇਹੀ ਖਿਚੜੀ ਬਣਾਈ ਹੈ, ਜਿਸ ਨੂੰ ਵੱਖ ਕਰਨਾ ਹਰੇਕ ਆਦਮੀ ਦਾ ਕੰਮ ਨਹੀਂ ਰਹਿਆ ਇਸ ਪਰ ਭੀ ਭਾਰੀ ਖੇਦ ਇਹ ਹੈ ਕਿ ਸਾਡੀ ਕੌਮ ਵਿਚ ਪਰਮਾਰਥ ਗਯਾਤ ਸਤਯ ਦੇ ਖੋਜੀ ਬਹੁਤ ਹੀ ਘੱਟ ਹਨ, ਸਗੋਂ ਖੋਜੀਆਂ ਦੇ ਵੈਰੀ ਔਰ ਯਥਾਰਥ ਕਹਿਣ ਵਾਲਿਆਂ ਨੂੰ ਨਾਸਤਿਕ ਆਖਣ ਵਾਲੇ ਬਹੁਤ ਹੈਨ, ਓਹ ਇਹ ਨਹੀਂ ਵਿਚਾਰ ਸਕਦੇ ਕਿ ਜੇ ਕਿਸੇ ਪ੍ਰੇਮੀ ਰਹਿਤਨਾਮੀਏ ਨੇ ਫੂਕ ਮਾਰ ਕੇ ਦੀਵਾ ਬੁਝਾਉਣ ਵਾਲੇ ਨੂੰ ਤਨਖਾਹੀਆ ਲਿਖਿਆ ਹੈ ਤਾਂ ਕਿਸ ਨਿਯਮ ਨੂੰ ਮੁੱਖ ਰੱਖ ਕੇ ਹੈ, ਚਾਹੇ ਬੁਝੇ ਦੀਵੇ ਦੇ ਦੁਰਗੰਧਿਤ ਧੂੰਏਂ ਨਾਲ ਫਿਫੜੇ ਵਿਚ ਆਦਮੀ ਕੋਈ ਰੋਗ ਪੈਦਾ ਕਰ ਸਕਦਾ ਹੈ, ਪਰ ਸਿੱਖੀ ਤੋਂ ਪਤਿਤ ਨਹੀਂ ਹੋ ਸਕਦਾ, ਇਸੇ ਤਰ੍ਹਾਂ ਠੰਢੇ ਪਾਣੀ ਨੂੰ ਛੱਡ ਕੇ ਗਰਮ ਪਾਣੀ ਨਾਲ ਸ਼ਨਾਨ ਕਰਣ ਵਾਲਾ ਆਰਾਮ ਤਲਬ ਅਰ ਸਿਪਾਹੀ ਦੇ ਦਰਜੇ ਤੋਂ ਡਿਗਿਆ ਹੋਯਾ ਮੰਨਿਆ ਜਾ ਸਕਦਾ ਹੈ, ਪਰ ਸਿੱਖ ਪਦਵੀ ਤੋਂ ਨਹੀ ਡਿਗ ਸਕਦਾ।

ਇਕ ਰਹਿਤਨਾਮੀਆ ਭਾਈ ਲਿਖਦਾ ਹੈ ਕਿ ਸਿੱਖ ਨੂੰ ਕਲੀ ਕਰੇ ਭਾਂਡੇ ਵਿਚ ਖਾਣਾ ਚਾਹੀਏ, ਅਤੇ ਰਾਤ ਨੂੰ ਓਸ (ਸ਼ਬਨਮ) ਵਿਚ ਸੌਣਾਂ ਸਿੱਖ ਲਈ ਮਨ੍ਹਾਂ ਹੈ, ਪਰ ਉਹ ਇਹ ਵਿਚਾਰ ਨਹੀ ਕਰਦਾ ਕਿ ਤਾਂਬੇ ਪਿੱਤਲ ਦੀ ਜ਼ਹਿਰ ਹਿੰਦੂ ਅਤੇ ਮੁਸਲਮਾਨ ਨੂੰ ਭੀ ਸਿੱਖ ਤੋ ਘੱਟ ਦੁਖਦਾਈ ਨਹੀਂ, ਔਰ ਓਸ ਵਿਚ ਸੌਣ ਨਾਲ ਸਾਰਿਆਂ ਦੇ ਪੱਠਿਆਂ ਪਰ ਇਕੋ ਜੇਹਾ ਅਸਰ ਹੋ ਸਕਦਾ ਹੈ, ਭਾਵ ਇਹ ਹੈ ਕਿ ਅਜੇਹੀਆਂ ਗੱਲਾਂ ਸਿੱਖੀ ਦਾ ਨਿਯਮ ਨਹੀ ਬਣ ਸਕਦੀਆਂ ਔਰ

Namdhari Elibrary NamdhariElibrary@gmail.com

ਨਾ ਰਹਿਤਨਾਮਿਆਂ ਵਿਚ ਐਸੇ ਪ੍ਰਸੰਗ ਹੋਣੇ ਯੋਗ ਹਨ। ਜਦ ਅਸੀਂ ਆਪਣੇ ਮਤ ਦੇ ਪੁਸਤਕਾਂ ਵਿਚ ਵਿਰੋਧ ਦੇਖਦੇ ਹਾਂ ਤਾਂ ਮਨ ਭ੍ਰਮ ਦੇ ਚੱਕਰ ਵਿਚ ਪੈ ਜਾਂਦਾ ਹੈ, ਅਤੇ ਸਾਨੂੰ ਇਹ ਨਿਰਣਾ ਕਰਣਾ ਔਖਾ ਹੁੰਦਾ ਹੈ, ਕਿ ਗੁਰਮਤਿ ਦਾ ਸੱਚਾ ਉਪਦੇਸ਼ਕ ਕਿਹੜਾ ਪੁਸਤਕ ਹੈ, ਪਰ ਜਦੋਂ ਅਸੀ ਵਿਚਾਰ ਸ਼ਕਤੀ ਤੋਂ ਕੰਮ ਲੈਂਦੇ ਹਾਂ, ਅਤੇ ਜਿਸ ਤਰ੍ਹਾਂ ਹਿੰਦੂ ਮੁਸਲਮਾਨ ਆਦਿਕਾਂ ਵੇਦ ਕੁਰਾਨ ਅਤੇ ਅੰਜੀਲ ਆਦਿਕ ਧਰਮ ਪੁਸਤਕਾਂ ਨੂੰ ਆਪਣੇ ਆਪਣੇ ਮਤ ਵਿਚ ਸ਼ਿਰੋਮਣੀ ਜਾਣ ਕੇ ਉਹਨਾਂ ਦੇ ਅਨੁਸਾਰ ਵਚਨਾਂ ਨੂੰ ਪ੍ਰਮਾਣ ਅਤੇ ਵਿਰੋਧੀ ਵਚਨਾਂ ਨੂੰ ਪ੍ਰਵਾਨ ਮੰਨਿਆ ਹੈ, ਉਸੇ ਤਰ੍ਹਾਂ ਸਤਗੁਰਾਂ ਦੀ ਮੁਖਵਾਕ ਬਾਣੀ ਦੀ ਕਸੌਟੀ ਨਾਲ ਸਭ ਸਿੱਖ ਮੱਤ ਦੇ ਪੁਸਤਕਾਂ ਦੀ ਪਰੀਖਿਆ ਕਰਕੇ ਗੁਰਬਾਣੀ ਦੇ ਨਿਯਮਾਂ ਤੋਂ ਵਿਰੁੱਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਿਣ ਕਰਦੇ ਹਾਂ, ਤਾਂ ਸਾਰੀਆਂ ਕਠਿਨਾਈਆਂ ਛਿਨ ਵਿਚ ਮਿਟ ਜਾਂਦੀਆਂ ਹਨ, ਅਤੇ ਅਸੀਂ ਗੁਰਮਤਿ ਦਾ ਸਿੱਧਾ ਰਸਤਾ ਲੱਭ ਲੈਂਦੇ ਹਾਂ।

ਹਿੰਦੂ ਧਰਮ ਉਪਦੇਸ਼ ਦਿੰਦਾ ਹੈ ਕਿ –

(੧) ''ਧਰਮ ਜਾਨਣ ਦੀ ਇਛਿਆ ਵਾਲੇ ਨੂੰ ਵੇਦ ਦਾ ਪ੍ਰਮਾਣ ਸਭ ਤੋਂ ਉਤਮ ਹੈ।'' (ਮਨੂ ਅਧਯਾਯ ੨, ਸਲੋਕ ੧੩)

(੨) ''ਜੋ ਸਿਮ੍ਰਤੀਆਂ ਵੇਦ ਤੋਂ ਵਿਰੁੱਧ ਹਨ ਉਹ ਸਭ ਨਿਸਫਲ, ਅਤੇ ਨਰਕ ਫਲ ਦੇਣ ਵਾਲੀਆਂ ਹੈਨ'' (ਮਨੂ ਅ: ੧੨, ਸਲੋਕ ੯੫)

(੩) ''ਵੇਦ ਸਭ ਤੋਂ ਮੁਖ ਪ੍ਰਮਾਣ ਹੈ, ਸਿਮ੍ਰਤੀ ਅਤੇ ਪੁਰਾਣਾਂ ਵਿਚ ਜਿਸ ਗੱਲ ਦਾ ਵਿਰੋਧ ਹੋਵੇ ਤਾਂ ਸਿਮ੍ਰਤੀ ਦਾ ਬਚਨ ਪ੍ਰਮਾਣ।'' ✽✽

(ਗੁਰਮਤਿ ਸੁਧਾਕਰ ਵਿਚੋਂ)

**ਫੁਟ ਨੋਟ** :- ✽✽ ਸਿੱਖ ਧਰਮ ਵਿਚ ਸ੍ਰੀ ਮੁਖ ਵਾਕ ਬਾਣੀ ਵੇਦ. ਭਾਈ ਗੁਰਦਾਸ ਜੀ ਦੀ ਰਚਨਾ ਸਿਮ੍ਰਤੀ ਅਤੇ ਜਨਮ ਸਾਖੀ, ਗੁਰਵਿਲਾਸ, ਗੁਰਪ੍ਰਤਾਪ ਸੂਰਯ ਆਦਿਕ ਪੁਸਤਕ ਪ੍ਰਾਣਾਂ ਦੀ ਥਾਂ ਹੈਨ,''

ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਹੇਠ ਲਿਖਤ ਵਿਚਾਰਾਂ ਨਾਲ ਮੇਰੀ ਸਹਿਮਤੀ ਨਹੀ ਕਿਉਕਿ ਇਹ ਸਿੱਖ ਇਤਿਹਾਸ ਦਾ ਇਕ ਅੰਗ ਹੈ,ਗੁਰਬਾਣੀ ਨਹੀ।''(੧੫) ਅੰਮ੍ਰਿਤ ਛਕਾਉਣ ਵੇਲੇ ਜੋ ਉਪਦੇਸ਼ ਦਿੱਤਾ ਜਾਂਦਾ ਹੈ, ਉਸ ਨੂੰ ਵਿਚਾਰ ਕੇ ਭੀ ਆਪ ਦੇਖ ਸਕਦੇ ਹੋ ਕਿ ਖਾਲਸਾ ਹਿੰਦੂ ਆਦਿਕ ਧਰਮਾਂ ਤੋਂ ਭਿੰਨ ਹੈ,।''

(ਹਮ ਹਿੰਦੂ ਨਹੀ ਪੰਨਾ ੪੧)

Namdhari Elibrary NamdhariElibrary@gmail.com

(੨) ਅੰਮ੍ਰਿਤ ਸੰਸਕਾਰ - ਸਿੱਖ ਧਰਮ ਦਾ ਦੂਜਾ ਸੰਸਕਾਰ, ਜਿਸ ਦੀ ਰੀਤਿ ਇਉਂ ਹੈ:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਦੀਵਾਨ ਦੇ ਪੰਜ ਚੁਣੇ ਹੋਏ ਖੜਗਧਾਰੀ ਸਿੰਘ ਕਰਣੀ ਦੇ ਪੂਰੇ ਸਰਬ ਲੋਹ ਦੇ ਬਰਤਨ ਵਿਚ ਜਲ ਅਤੇ ਪਤਾਸੇ ਮਿਲਾ ਕੇ ਯਥਾ ਕ੍ਰਮ "ਵੀਰਾਸਨ" ਲਗਾ ਕੇ ਖੰਡਾ ਫੇਰਦੇ ਹੋਏ ਇਕ ਮਨ ਹੋ ਕੇ ਜਪੁ, ਜਾਪੁ, ਸਵੈਯੇ, ਚੌਪਈ ਅਤੇ ਅਨੰਦ ਦਾ ਪਾਠ ਕਰਨ, ਬਾਣੀ ਦਾ ਭੋਗ ਪਾ ਕੇ ਅਰਦਾਸ ਸੋਧ ਕੇ ਅੰਮ੍ਰਿਤ ਛਕਾਇਆ ਜਾਵੇ,।" (ਮਹਾਨ ਕੋਸ਼ ਪੰਨਾ ੭੭)

ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮਕਾਲੀ ਇਤਿਹਾਸਕਾਰ ਸੈਨਾਪਤੀ ਨੇ ਖਾਲਸਾ ਸਾਜਨ ਦੀ ਕੋਈ ਤਾਰੀਕ ਨਹੀਂ ਦਿੱਤੀ ਅਤੇ ਨਾ ਹੀ ਉਸ ਨੇ ਇਹ ਦੱਸਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਲਈ ਕਿਵੇਂ ਕੌਤਕ ਰਚਿਆ ਕਿਵੇਂ ਪੰਜ ਪਿਆਰੇ ਇਕ ਦੂਸਰੇ ਦੇ ਬਾਦ ਸੀਸ ਭੇਟ ਲਈ ਨਿੱਤਰੇ ਅਤੇ ਕਿਵੇਂ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ਉਹਨਾਂ ਨੂੰ ਛਕਾਇਆ। ਉਹ ਕੇਵਲ ਇਤਨਾ ਹੀ ਕਹਿੰਦਾ ਹੈ ਕਿ -

ਚੇਤ ਮਾਸ ਬੀਤਿਉ ਸਕਲ ਮੇਲ ਭਯੋ ਅਪਾਰ।
ਬੈਸਾਖੀ ਕੈ ਦਰਸ ਪੈ ਸਤਿਗੁਰ ਕੀਯੋ ਬਿਚਾਰ।।੫।।੨।।੧੧੮।।
ਸੰਗਤ ਦਰਸ਼ਨ ਕਰਤੁ ਸਬ ਨਗਰ ਨਗਰ ਬਿਸਥਾਰ।
ਹੁਐ ਦਇਆਲ ਦਰਸਨ ਦੀਓ ਕਰਨ ਹਾਰ ਕਰਤਾਰ।।੩।।੧੧੯।।
ਗੋਬਿੰਦ ਸਿੰਘ ਕਰੀ ਖੁਸੀ ਸੰਗਤਿ ਕਰੀ ਨਿਹਾਲ।
ਕੀਓ ਪ੍ਰਗਟ ਤਬ ਖਾਲਸਾ ਚੁਕਿਓ ਸਗਲ ਜੰਜਾਲ।।੪।।੧੨੦।।
ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁਦ੍ਰ ਕੇ ਤੀਰ।
ਕੇਤਕ ਸੁਨ ਭਏ ਖਾਲਸਾ ਕੇਤਕ ਭਏ ਅਧੀਰ।।੫।।੧੨੧੫।।
ਤਜ ਮਸੰਦ ਪ੍ਰਭ ਏਕ ਜਪ ਯਹ ਬਿਬੇਕ ਤਹਾਂ ਕੀਨ।
ਸਤਿਗੁਰ ਸੋ ਸੇਵਕ ਮਿਲੇ ਨੀਰ ਮਹਿ ਜੋ ਮੀਨ।।੬।।੧੨੨।।

'ਸ੍ਰੀ ਗੁਰ ਸੋਭਾ ਗ੍ਰੰਥ' ਰਚਿਤ ਕਵੀ ਸੈਨਾਪਤੀ। ਧਿਆਉ ਪੰਜਵਾਂ, ਬਚਨ ਪ੍ਰਕਾਸ਼ ਵਿਚੋਂ)

ਸ੍ਰੀਮਾਨ ਪ੍ਰਫੈਸਰ ਰੂਪ ਸਿੰਘ ਜੀ ! ਉਪ੍ਰੋਕਤ ਨੰਬਰ ੧-੨ ਵਾਲੇ ਲੇਖ ਭਾਈ ਕਾਨ੍ਹ ਸਿੰਘ 'ਨਾਭਾ' ਜੀ ਨੇ ਗੁਰਬਾਣੀ ਦਾ ਆਧਾਰ ਲੈ ਕੇ ਨਹੀਂ ਬਲਕਿ ਸਿੱਖ ਇਤਿਹਾਸਕਾਰਾਂ ਦੇ ਆਧਾਰ ਦੁਆਰਾ ਲੇਖ ਲਿਖੇ ਹਨ, ਜਿਸ ਨੂੰ ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਉਪ੍ਰੋਕਤ ਵਿਚਾਰ ਅਨੁਸਾਰ ਪੁਰਾਣਾਂ ਦੇ ਤੁੱਲ ਮੰਨਿਆ ਜਾਣਾ ਚਾਹੀਦਾ ਹੈ, ਜੋ ਕਿ ਅਪ੍ਰਮਾਣਕ ਹੈ।

Namdhari Elibrary NamdhariElibrary@gmail.com

# ਕੀ ਸਿੱਖ ਹਿੰਦੂਆਂ ਤੇ ਮੁਸਲਮਾਨਾਂ ਤੋਂ ਵੱਖਰੀ ਕੌਮ ਹੈ?

ਆਮ ਲੋਕ ਇਹ ਅੱਛੀ ਤਰ੍ਹਾਂ ਨਾਲ ਜਾਣਦੇ ਵੀ ਹਨ ਕਿ, ਸਿੱਖ ਹਿੰਦੂਆਂ ਤੋਂ ਕੋਈ ਵੱਖਰੀ ਕੌਮ ਨਹੀ। ਪਰ-ਫਿਰ ਭੀ ਅਜਕਲ ਦੇ ਬਹੁਤੇ ਸਾਰੇ ਨਵੀਨ ਵਿਚਾਰ ਰੱਖਣ ਵਾਲੇ ਸਿੱਖ ਵਿਦਵਾਨ-ਬੜੇ ਜ਼ੋਰ-ਸ਼ੋਰ ਨਾਲ ਇਹ ਪ੍ਰਚਾਰ ਕਰ ਰਹੇ ਹਨ ਕਿ ਸਿੱਖ ਹਿੰਦੂਆਂ ਤੋਂ ਇਕ ਵੱਖਰੀ ਕੌਮ ਹੈ। ਜਿਸ ਨੂੰ ਭਾਈ ਕਾਨ੍ਹ ਸਿੰਘ 'ਨਾਭਾ' ਨੇ ਆਪਣੀ ਰਚਿਤ ਪੁਸਤਕ 'ਹਮ ਹਿੰਦੂ ਨਹੀਂ' ਨਾਮੀ ਵਿਚ ਸਪਸ਼ਟ ਕੀਤਾ ਹੈ, ਕਿ ਸਿੱਖ ਹਿੰਦੂਆਂ ਤੋਂ ਵੱਖਰੀ ਕੌਮ ਹੈ। ਇਸ ਪੁਸਤਕ ਨੂੰ ਦਫ਼ਤਰ ਸ੍ਰਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ ਨੇ ਸੰਨ ੧੯੮੧ ਈਸਵੀ ਵਿਚ ਪੰਜ ਹਜਾਰ ਕਾਪੀ ਪ੍ਰਕਾਸ਼ਤ ਕਰਵਾਈ ਸੀ। ਇਸ ਪੁਸਤਕ ਦੇ ਪੰਨੇ ੨੩ ਤੇ ਲਿਖਦੇ ਹਨ:-

### ਅੰਨਯ ਮਤ ਤੇ ਗੁਰਮਤਿ ਦਾ ਨਿਰਣਾ

(੧) **ਮੰਤ੍ਰ** - ਹਿੰਦੂਆਂ ਦਾ ਗਾਯਤ੍ਰੀ ਮੁਸਲਮਾਨਾਂ ਦਾ ਕਲਾਮ, ਸਿੱਖਾਂ ਦਾ ਜਪੁਜੀ ਵਾ ਪਹਿਲੀ ਪੌੜੀ।

(੨) **ਮੰਗਲਾਚਰਨ** - ਹਿੰਦੂਆਂ ਦਾ ਓਅੰ ਸ੍ਰੀ ਗਣੇਸ਼ਾਯ ਨਮਹ, ਆਦਿਕ ਮੁਸਲਮਾਨਾਂ ਦਾ ਬਿਸਮਿਲਾ ਆਦਿ **ਸਿੱਖਾਂ ਦਾ ੧ੴ ਸਤਿਗੁਰ ਪ੍ਰਸਾਦਿ।।**

(੩) **ਮੁਲਾਕਾਤ ਵੇਲੇ** ਹਿੰਦੂ ਰਾਮ ਰਾਮ ਨਮਸਤੇ ਆਦਿਕ, ਮੁਸਲਮਾਨ ਸਲਾਮ ਔਰ ਸਿੱਖ ਵਾਹਿਗੁਰੂ ਜੀ ਕੀ ਫਤਹ ਕਹਿੰਦੇ ਹਨ।

(੪) **ਧਰਮ ਦੇ ਪੁਸਤਕ** - ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ, **ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ।**

(੫) **ਤੀਰਥ** - ਹਿੰਦੂਆਂ ਦੇ ਗੰਗਾ, ਗ੍ਯਾ, ਪ੍ਰਯਾਗ ਆਦਿਕ, ਮੁਸਲਮਾਨਾਂ ਦੇ ਮੱਕਾ ਮਦੀਨਾ, **ਸਿੱਖਾਂ ਦੇ ਸ੍ਰੀ ਅੰਮ੍ਰਿਤਸਰ, ਅਬਚਲ ਨਗਰ ਆਦਿਕ ਔਰ ਸਭ ਤੋਂ ਮੁਖ ਵਾਹਗੁਰੂ ਦਾ ਨਾਮ।**

(੬) **ਮੰਦਰ** - ਹਿੰਦੂਆਂ ਦੇ ਠਾਕੁਰ ਦ੍ਵਾਰੇ, ਸ਼ਿਵਾਲੇ ਆਦਿ, ਮੁਸਲਮਾਨਾਂ ਦੀ ਮਸਜਿਦ, **ਸਿੱਖਾਂ ਦੇ ਗੁਰਦ੍ਵਾਰੇ ਧਰਮਸ਼ਾਲਾ।**

(੭) **ਪੂਜਨ ਦੀ ਦਿਸ਼ਾ** - ਹਿੰਦੂਆਂ ਦੀ ਪੂਰਬ, ਮੁਸਲਮਾਨਾਂ ਦੀ ਪਸ਼ਚਮ **ਸਿੱਖਾਂ ਵਾਸਤੇ ਚਾਰੋਂ ਦਿਸ਼ਾ ਇਕ ਸਾਰ।**

Namdhari Elibrary NamdhariElibrary@gmail.com

(੮) **ਸ਼ਨਾਨ ਦਾ ਵੇਲਾ** – ਹਿੰਦੂਆਂ ਦਾ ਸੂਰਜ ਚੜ੍ਹਨ ਵੇਲੇ, ਮੁਸਲਮਾਨਾਂ ਦਾ ਵਜੂ ਨਮਾਜ ਤੋਂ ਪਹਿਲਾਂ, **ਸਿੱਖਾਂ ਦਾ ਸ਼ਨਾਨ ਅੰਮ੍ਰਿਤ ਵੇਲੇ**।

(੯) **ਸੰਧਯਾ** – ਹਿੰਦੂ ਦੀ ਗਾਯਤ੍ਰੀ ਪੜ੍ਹ ਕੇ ਅਤੇ ਤਰਪਨ ਕਰ ਕੇ, ਮੁਸਲਮਾਨਾਂ ਦੀ ਨਿਮਾਜ ਪੜ੍ਹ ਕੇ, **ਸਿੱਖਾਂ ਦੀ ਜਪੁ, ਜਾਪੁ, ਰਹਿਰਾਸ ਔਰ ਆਰਤੀ ਸੋਲਹਾ ਪੜ੍ਹਕੇ**।

(੧੦) **ਸੰਸਕਾਰ** – ਹਿੰਦੂਆਂ ਦੇ ਜਨੇਊ, ਮੁੰਡਨ ਆਦਿਕ, ਮੁਸਲ਼ਮਾਨਾਂ ਦੀ ਸੁੰਨਤ, **ਸਿੱਖਾਂ ਦੇ ਅੰਮ੍ਰਿਤ ਛਕਣਾ**।

(੧੧) **ਚਿਨ੍ਹ** – ਹਿੰਦੂਆਂ ਦਾ ਸ਼ਿਖਾ ਤਿਲਕ ਮਾਲਾ ਜਨੇਊ ਧੋਤੀ, ਮੁਸਲਮਾਨਾਂ ਦਾ ਸ਼ਰਈ ਮੁੱਛਾਂ ਤੰਬਾ ਆਦਿ, ਸਿੱਖਾਂ ਦਾ ਕੱਛ ਕੇਸ, ਕੰਘਾ ਕੜਾ ਕ੍ਰਿਪਾਣ।

(੧੨) **ਪੂਜਯ** – ਹਿੰਦੂਆਂ ਦੇ ਬ੍ਰਾਹਮਣ ਸੰਨਯਾਸੀ, ਮੁਸਲਮਾਨਾ ਦੇ ਸਈਯਦ ਮੌਲਵੀ, **ਸਿੱਖਾਂ ਦੇ ਗੁਰੂ ਖਾਲਸਾ**।

(੧੩) **ਵੱਡੇ ਦਿਣ** – ਹਿੰਦੂਆਂ ਦੇ ਜਨਮ ਅਸ਼ਟਮੀ, ਰਾਮ ਨੌਮੀ ਆਦਿਕ, ਮੁਸਲਮਾਨਾਂ ਦੇ ਈਦ ਬਕਰੀਦ ਆਦਿਕ **ਸਿੱਖਾਂ ਦੇ ਗੁਰੁ ਪੁਰਬ**।

(੧੪) **ਭੇਟਾ ਪ੍ਰਸਾਦ** – ਹਿੰਦੂਆਂ ਦੇ ਚੂਰਮਾ ਲੱਡੂ ਫਲ ਆਦਿਕ, ਮੁਸਲਮਾਨਾਂ ਦੇ ਦੁੰਬੇ ਬਕਰੇ ਆਦਿਕ ਦੀ ਕੁਰਬਾਨੀ, **ਸਿੱਖਾਂ ਦੇ ਕੜਾਹ ਪ੍ਰਸਾਦ**।

ਲੇਖਕ ਸਤਗੁਰਾਂ ਦਾ ਦਾਸ (ਕਾਨ੍ਹ ਸਿੰਘ)
ਸ੍ਰੀ ਅੰਮ੍ਰਿਤਸਰ ਜੀ ਦਾ ਖਾਲਸਾ।''
(''ਹਮ ਹਿੰਦੂ ਨਹੀਂ'', ਪੰਨਾ ੨੭-੨੮)

**ਪਿਆਰੇ ਸੱਜਣੋਂ** :- ਤੁਸੀ ਇਹ ਪਹਿਲੇ ਪੜ੍ਹ ਆਏ ਹੋ ਕਿ ਭਾਈ ਕਾਨ੍ਹ ਸਿੰਘ (ਨਾਭਾ) ਜੀ ਨੇ ਇਹ ਬਾਰ ਬਾਰ ਲਿਖਿਆ ਹੈ ਕਿ ਜੋ ਲੇਖ ਗੁਰਬਾਣੀ ਦੇ ਸਿਧਾਂਤ ਅਨੁਸਾਰ ਹੈ, ਉਹ ਮੰਨਣ ਯੋਗ ਹੈ ਤੇ ਜੋ ਲੇਖ ਗੁਰਬਾਣੀ ਦੇ ਵਿਰੁੱਧ ਹੈ, ਉਹ ਤਿਆਗਣੇ ਯੋਗ ਹੈ। ਹੁਣ ਅਸਾਂ ਨੇ ਇਸ ਉਪ੍ਰੋਕਤ ਭਾਈ ਕਾਨ੍ਹ ਸਿੰਘ 'ਨਾਭਾ' ਦੇ ਲੇਖ ਨੂੰ ਗੁਰਬਾਣੀ ਰੂਪ ਕਸਵੱਟੀ ਤੇ ਲਾ ਕੇ ਵੇਖਣਾ ਹੈ ਕਿ ਕੀ ਇਹ ਗੁਰਬਾਣੀ ਦੇ ਸਿਧਾਂਤ ਅਨੁਸਾਰ ਹੈ ਕਿ ਨਹੀਂ।

ਜਦ ਅਸੀਂ ਇਸ ਲੇਖ ਨੂੰ ਗੁਰਬਾਣੀ ਰੂਪੀ ਕਸਵੱਟੀ ਤੇ ਲਾ ਕੇ ਵੇਖਦੇ ਹਾਂ। ਉਸ ਵੇਲੇ ਇਹ ਲੇਖ ਗੁਰਬਾਣੀ ਦੇ ਸਿਧਾਂਤ ਦੇ ਵਿਰੁਧ ਸਾਬਤ ਹੁੰਦਾ ਹੈ। ਗੁਰਬਾਣੀ ਦੇ ਪ੍ਰਮਾਣਾਂ ਵਿਚ ਹਿੰਦੂਆਂ ਤੇ ਮੁਸਲਮਾਨਾ ਦੇ ਨਿਯਮ-ਉਪਨਿਯਮ ਹੀ ਲਿਖੇ ਹੋਏ ਸਾਨੂੰ ਮਿਲਦੇ ਹਨ। ਪਰ-ਸਿੱਖਾਂ ਦੇ ਨਿਯਮ

Namdhari Elibrary NamdhariElibrary@gmail.com

ਉਪਨਿਯਮ (ਅੰਮ੍ਰਿਤ ਤਿਆਰ ਕਰਨ ਦੀ ਵਿਧੀ-ਵਿਧਾਨ ਯਾ ਪੰਜ ਕਕਾਰ ਧਾਰਣ ਕਰਣ ਦਾ ਉਪਦੇਸ਼) ਗੁਰਬਾਣੀ ਵਿਚ ਕਿਧਰੇ ਵੀ ਲਿਖੇ ਹੋਏ ਨਹੀ ਹਨ। ਫਿਰ ਆਦਿ ਗ੍ਰੰਥ ਸਿੱਖਾਂ ਦਾ ਕਿਵੇਂ ਹੋ ਗਿਆ? ਜਿਵੇਂ ਕਿ ਭਾਈ ਸਾਹਿਬ ਨੇ ਲਿਖਿਆ ਹੈ ਕਿ "ਨੰਬਰ (੪) ਧਰਮ ਦੇ ਪੁਸਤਕ ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ, **ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ।।"**

ਇਥੇ ਹੀ ਬਸ ਨਹੀ ਜਦ ਅਸੀ ਭਾਈ ਕਾਨ੍ਹ ਸਿੰਘ 'ਨਾਭਾ' ਜੀ ਦੇ ਉਪ੍ਰੋਕਤ ਲੇਖ ਨੂੰ ਗੁਰਬਾਣੀ ਰੂਪੀ ਕਸਵੱਟੀ ਤੇ ਪਰਖਦੇ ਹਾਂ ਉਸ ਵੇਲੇ ਸਾਰੇ ਦਾ ਸਾਰਾ ਉਪ੍ਰੋਕਤ ਵਿਚਾਰ ਮਨ ਕਲਪਿਤ ਹੀ ਸਿੱਧ ਹੁੰਦਾ ਹੈ। ਗੁਰਬਾਣੀ ਵਿਚ ਜਿਥੇ ਕਿਥੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਹੀ ਮੁਖ ਰੱਖ ਕੇ ਉਪਦੇਸ਼ ਕੀਤਾ ਗਿਆ ਹੈ। ਫਿਰ ਅਜਕਲ ਦੇ ਨਵੀਨ ਵਿਚਾਰ ਰੱਖਣ ਵਾਲੇ ਸਿੱਖਾਂ ਦੇ ਇਹ ਆਦਿ ਗ੍ਰੰਥ ਸਾਹਿਬ ਜੀ ਕਿਵੇਂ ਹੋ ਸਕਦਾ ਹੈ। ਜਦਕਿ ਇਸ ਗ੍ਰੰਥ ਵਿਚ ਇਨ੍ਹਾਂ ਲਈ ਕੋਈ ਉਪਦੇਸ਼ ਹੀ ਨਹੀ ਹੈ। ਜਿਵੇਂ ਕਿ ਅੰਮ੍ਰਿਤ ਛਕਣਾ ਤੇ ਪੰਜ ਕਕਾਰ ਧਾਰਣ ਕਰਨੇ ਦਾ ਉਪਦੇਸ਼ ਆਦਿਕ। ਪਰ ਇਸ ਦੇ ਬਿਲਕੁਲ ਉਲਟ ਹਿੰਦੂਆਂ ਤੇ ਮੁਸਲਮਾਨਾਂ ਨੂੰ ਹੀ ਉਪਦੇਸ਼ ਦਿੱਤਾ ਗਿਆ ਹੈ। ਵੇਖੋ:-

## ਹਿੰਦੂਆਂ ਤੇ ਮੁਸਲਮਾਨਾਂ ਨੂੰ ਸਾਂਝਾ ਉਪਦੇਸ਼।

(੧) ਹਕੁ ਪਰਾਇਆ ਨਾਨਕਾ **ਉਸੁ ਸੂਅਰ ਉਸੁ ਗਾਇ।।**
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।।੨।।
ਮਾਝ ਕੀ ਵਾਰ ਮਹਲਾ ੧। ਪਉੜੀ ੭ (ਮ: ੧, ਪੰਨਾ ੧੪੧-੧)

(੨) ਨਾ ਹਮ ਹਿੰਦੂ ਨਾ ਮੁਸਲਮਾਨ।।ਅਲਹ ਰਾਮ ਕੇ ਪਿੰਡੁ ਪਰਾਨ।।੪।।
ਕਹੁ ਕਬੀਰ ਇਹੁ ਕੀਆ ਵਖਾਨਾ।।
**ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ।।੫।।**
(ਭੈਰਉ ਮਹਲਾ ੫ ਪੰਨਾ ੧੧੩੬-੧੧)

(੪) ਹਿੰਦੂ ਕੈ ਘਰਿ ਹਿੰਦੂ ਆਵੈ।। ਸੂਤੁ ਜਨੇਊ ਪੜਿ ਗਲਿ ਪਾਵੈ।।
ਸੂਤੁ ਪਾਇ ਕਰੇ ਬੁਰਿਆਈ।। ਨਾਤਾ ਧੋਤਾ ਥਾਇ ਨ ਪਾਈ।।
ਮੁਸਲਮਾਨੁ ਕਰੇ ਵਡਿਆਈ।।ਵਿਣੁ ਗੁਰ ਪੀਰੈ ਕੋ ਥਾਇ ਨ ਪਾਈ।।
ਰਾਹੁ ਦਸਾਇ ਓਥੈ ਕੋ ਜਾਇ।।ਕਰਣੀ ਬਾਝਹੁ ਭਿਸਤਿ ਨ ਪਾਇ।।੨।।
ਰਾਮਕਲੀ ਕੀ ਵਾਰ ਮਹਲਾ ੩। ਪਉੜੀ ੧੧। (ਮ: ੧ ਪੰਨਾ ੯੫੧-੧੮)

Namdhari Elibrary NamdhariElibrary@gmail.com

(੫) ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰੈ ਬੀਚਾਰੁ।।
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ।।
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ।।
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ।।੧।।
ਆਸਾ ਕੀ ਵਾਰ ਮਹਲਾ ੧।ਪਉੜੀ ੬।(ਸਲੋਕ ਮ: ੧ ਪੰਨਾ ੪੬੫-੧੭)

(੬) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ।।
ਕੋਈ ਸੇਵੈ ਗੁਸਾਈਆ ਕੋਈ ਅਲਾਹਿ।।੧।।
ਕਾਰਣ ਕਰਣ ਕਰੀਮ।। ਕਿਰਪਾ ਧਾਰਿ ਰਹੀਮ।।੧।।ਰਹਾਉ।।
ਕੋਈ ਨਾਵੈ ਤੀਰਥਿ ਕੋਈ ਹਜ ਜਾਇ।।
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ।।੨।।
ਕੋਈ ਪੜੈ ਬੇਦ ਕੋਈ ਕਤੇਬ।।ਕੋਈ ਓਢੈ ਨੀਲ ਕੋਈ ਸੁਪੇਦ।।੩।।
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ।।
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ।।੪।।
**ਕਹੁ ਨਾਨਕ ਜਿਨਿ ਹੁਕਮੁ ਪਛਾਤਾ।।**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ।।੫।।੯।।**
(ਰਾਮਕਲੀ ਮਹਲਾ ੫ ਪੰਨਾ ੮੮੫-੮)

(੮) ਕਾਰਨ ਕਰਨ ਕਰੀਮ।। ਸਰਬ ਪ੍ਰਤਿਪਾਲ ਰਹੀਮ।।
ਅਲਹ ਅਲਖ ਅਪਾਰ।। ਖੁਦਿ ਖੁਦਾਇ ਵਡ ਬੇਸੁਮਾਰ।।੧।।
ਓੰ ਨਮੋ ਭਗਵੰਤ ਗੁਸਾਈ।।
ਖਾਲਕੁ ਰਵਿ ਰਹਿਆ ਸਰਬ ਠਾਈ।।੧।।ਰਹਾਉ।।
ਜਗੰਨਾਥ ਜਗਜੀਵਨ ਮਾਧੋ।। ਭਉਭੰਜਨ ਰਿਦ ਮਾਹਿ ਅਰਾਧੋ।।
ਰਿਖੀਕੇਸ ਗੋਪਾਲ ਗੋੁਵਿੰਦ।। ਪੂਰਨ ਸਰਬਤ੍ਰ ਮੁਕੰਦ।।੨।।
ਮਿਹਰਵਾਨ ਮਉਲਾ ਤੂਹੀ ਏਕ।। ਪੀਰ ਪੈਕਾਂਬਰ ਸੇਖ।।
ਦਿਲਾ ਕਾ ਮਾਲਕੁ ਕਰੇ ਹਾਕੁ।। ਕੁਰਾਨ ਕਤੇਬ ਤੇ ਪਾਕੁ।।੩।।
ਨਾਰਾਇਣ ਨਰਹਰ ਦਇਆਲ।। ਰਮਤ ਰਾਮ ਘਟ ਘਟ ਆਧਾਰ।।
ਬਾਸੁਦੇਵ ਬਸਤ ਸਭ ਠਾਇ।। ਲੀਲਾ ਕਿਛੁ ਲਖੀ ਨ ਜਾਇ।।੪।।
ਮਿਹਰ ਦਇਆ ਕਰਿ ਕਰਨੈਹਾਰ।।ਭਗਤਿ ਬੰਦਗੀ ਦੇਹਿ ਸਿਰਜਣ ਹਾਰ।।
ਕਹੁ ਨਾਨਕ ਗੁਰਿ ਖੋਏ ਭਰਮ।। ਏਕੋ ਅਲਹੁ ਪਾਰਬ੍ਰਹਮ।।੫।।
(ਰਾਮਕਲੀ ਮਹਲਾ ੫ ਪੰਨਾ ੮੯੬-੧੯)

Namdhari Elibrary NamdhariElibrary@gmail.com

# ਕੇਵਲ ਹਿੰਦੂਆਂ ਲਈ ਉਪਦੇਸ਼।।

(੧) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ।।
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ।।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।।
ਜਿਸ ਨੋ ਦਇਆਲ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸ਼ ਸੁਣਾਵੈ।।
ਜਨੁ ਨਾਨਕੁ ਧੂੜਿ ਮੰਗੈ ਤਿਸ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮ ਜਪਾਵੈ।।੨।।
ਗਾਉੜੀ ਕੀ ਵਾਰ ਮਹਲਾ ੪। ਪਉੜੀ ੧੧ (ਮ: ੪ ਪੰਨਾ ੩੦੫-੧੬)

(੨) ਰਾਮ ਰਾਮ ਸੰਗਿ ਕਰਿ ਬਿਉਹਾਰ।। ਰਾਮ ਰਾਮ ਰਾਮ ਪ੍ਰਾਨ ਅਧਾਰ।।
ਰਾਮ ਰਾਮ ਰਾਮ ਕੀਰਤਨੁ ਗਾਇ।। ਰਮਤ ਰਾਮੁ ਰਹਿਓ ਸਮਾਇ।।੧।।
ਸੰਤ ਜਨਾ ਮਿਲਿ ਬੋਲਹੁ ਰਾਮ।।ਸਭ ਤੇ ਨਿਰਮਲ ਪੂਰਨ ਕਾਮ।।੧।।ਰਹਾਉ।।
ਰਾਮ ਰਾਮ ਧਨੁ ਸੰਚਿ ਭੰਡਾਰ।। ਰਾਮ ਰਾਮ ਰਾਮ ਕਰਿ ਆਹਾਰ।।
ਰਾਮ ਰਾਮ ਵੀਸਰਿ ਨਹੀ ਜਾਇ।।ਕਰਿ ਕ੍ਰਿਪਾ ਗੁਰਿ ਦੀਆ ਬਤਾਇ।।੨।।
ਰਾਮ ਰਾਮ ਰਾਮ ਸਦਾ ਸਹਾਇ।। ਰਾਮ ਰਾਮ ਰਾਮ ਲਿਵ ਲਾਇ।।
ਰਾਮ ਰਾਮ ਜਪਿ ਨਿਰਮਲ ਭਏ।।ਜਨਮ ਜਨਮ ਕੇ ਕਿਲ ਬਿਖ ਗਏ।।੩।।
ਰਮਤ ਰਾਮ ਜਨਮ ਮਰਣੁ ਨਿਵਾਰੈ।। ਉਚਰਤ ਰਾਮ ਭੈ ਪਾਰਿ ਉਤਾਰੈ।।
ਸਭ ਤੇ ਊਚ ਰਾਮ ਪਰਗਾਸ।।ਨਿਸਿ ਬਾਸੁਰ ਜਪਿ ਨਾਨਕ ਦਾਸ।।੪।।
(ਗੋਂਡ ਮਹਲਾ ੫ ਪੰਨਾ ੮੬੫-੧)

(੩) ਨਾਮੁ ਨਿਰੰਜਨੁ ਨੀਰਿ ਨਰਾਇਣ।।
ਰਸਨਾ ਸਿਮਰਤ ਪਾਪ ਬਿਲਾਇਣ।।੧।।ਰਹਾਓ।।
ਨਾਰਾਇਣ ਸਭ ਮਾਹਿ ਨਿਵਾਸ।। ਨਾਰਾਇਣ ਘਟਿ ਘਟਿ ਪਰਗਾਸ।।
ਨਾਰਾਇਣ ਕਹਤੇ ਨਰਕ ਨ ਜਾਹਿ।।ਨਾਰਾਇਣ ਸੇਵਿ ਸਗਲ ਫਲ ਪਾਹਿ।।੧।।
ਨਾਰਾਇਣ ਮਨ ਮਾਹਿ ਅਧਾਰ।। ਨਾਰਾਇਣ ਬੋਹਿਥ ਸੰਸਾਰ।।
ਨਾਰਾਇਣ ਕਹਤ ਜਮੁ ਭਾਗਿ ਪਲਾਇਣ।।ਨਾਰਾਇਣ ਦੰਤ ਭਾਨੇ ਡਾਇਣ।।੨।।
ਨਾਰਾਇਣ ਸਦ ਸਦ ਬਖਸਿੰਦ।। ਨਾਰਾਇਣ ਕੀਨੇ ਸੂਖ ਅਨੰਦ।।
ਨਾਰਾਇਣ ਕੀਨੋ ਪ੍ਰਗਟ ਪਰਤਾਪ।। ਨਾਰਾਇਣ ਸੰਤ ਕੋ ਮਾਈ ਬਾਪ।।੩।।
ਨਾਰਾਇਣ ਸਾਧ ਸੰਗਿ ਨਰਾਇਣ।। ਬਾਰੰ ਬਾਰ ਨਰਾਇਣ ਗਾਇਣ।।

Namdhari Elibrary NamdhariElibrary@gmail.com

ਬਸਤੁ ਅਗੋਚਰ ਗੁਰ ਮਿਲਿ ਲਹੀ।।ਨਾਰਾਇਣ ਓਟ ਨਾਨਕ ਦਾਸ ਗਹੀ।।੪।।

(ਗੋਂਡ ਮਹਲਾ ੫ ਪੰਨਾ ੮੯੭-੧੯)

(੪) ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ।। ਮਧੁ ਸੂਦਨ ਦਾਮੋਦਰ ਸੁਆਮੀ।।
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ।।੧।।
ਮੋਹਨ ਮਾਧਵ ਕ੍ਰਿਸਨ ਮੁਰਾਰੇ।। ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ।।
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ।।੨।।
ਧਰਣੀਧਰ ਈਸ ਨਰਸਿੰਘ ਨਾਰਾਇਣ।। ਦਾੜਾ ਅਗ੍ਰੇ ਪ੍ਰਿਥਮਿ ਧਰਾਇਣ।।
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ।।੩।।
ਸ੍ਰੀ ਰਾਮ ਚੰਦ ਜਿਸੁ ਰੂਪੁ ਨ ਰੇਖਿਆ।।
ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ।।
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ।।੪।।
ਭਗਤਿ ਵਛਲੁ ਅਨਾਥਹ ਨਾਥੇ।। ਗੋਪੀਨਾਥੁ ਸਗਲ ਹੈ ਸਾਥੇ।।
ਬਾਸਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ।।੫।।

(ਮਾਰੂ ਸੋਲਹੇ ਮਹਲਾ ੫ ਪੰਨਾ ੧੦੮੨-੬)

(੫) ਮੁਕੰਦ ਮੁਕੰਦ ਜਪਹੁ ਸੰਸਾਰ।। ਬਿਨੁ ਮੁਕੰਦ ਤਨੁ ਹੋਇ ਅਉਹਾਰ।।
ਸੋਈ ਮੁਕੰਦੁ ਮੁਕਤਿ ਕਾ ਦਾਤਾ।।ਸੋਈ ਮੁਕੰਦੁ ਹਮਰਾ ਪਿਤ ਮਾਤਾ।।੧।।
ਜੀਵਤ ਮੁਕੰਦੇ ਮਰਤ ਮੁਕੰਦੇ।।ਤਾਕੇ ਸੇਵਕ ਕਉ ਸਦਾ ਅਨੰਦੇ।।੧।।ਰਹਾਉ।।
ਮੁਕੰਦ ਮੁਕੰਦ ਹਮਾਰੇ ਪ੍ਰਾਨੰ।।ਜਪਿ ਮੁਕੰਦ ਮਸਤਕਿ ਨੀਸਾਨੰ।।
ਸੇਵ ਮੁਕੰਦ ਕਰੈ ਬੈਰਾਗੀ।। ਸੋਈ ਮੁਕੰਦ ਦੁਰਬਲ ਧਨੁ ਲਾਧੀ।।੨।।
ਏਕੁ ਮੁਕੰਦੁ ਕਰੈ ਉਪਕਾਰੁ।।ਹਮਰਾ ਕਹਾ ਕਰੈ ਸੰਸਾਰੁ।।
ਮੇਟੀ ਜਾਤਿ ਹੂਏ ਦਰਬਾਰਿ।।ਤੁਹੀ ਮੁਕੰਦ ਜੋਗ ਜੁਗ ਤਾਰਿ।।੩।।
ਉਪਜਿਓ ਗਿਆਨੁ ਹੂਆ ਪਰਗਾਸ।।ਕਰਿ ਕ੍ਰਿਪਾ ਲੀਨੇ ਕੀਟ ਦਾਸ।।
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ।।ਜਪਿ ਮੁਕੰਦ ਸੇਵਾ ਤਾਹੂ ਕੀ।।੪।।੧।।

(ਗੋਂਡ ਸ੍ਰੀ ਰਵਿਦਾਸ ਜੀਉ, ਪੰਨਾ ੮੭੫-੫)

ਇਥੇ ਹੀ ਬਸ ਨਹੀ ਭੱਟ ਬਾਣੀ ਵਿਚ ਵੀ 'ਹਰਿਨਾਮ' ਦੇ ਜਪਣ ਦੀ ਹੀ ਪ੍ਰੇਰਣਾ ਮਿਲਦੀ ਹੈ, ਵਾਹਿਗੁਰੂ ਯਾ ਵਾਹਗੁਰੂ ਦੇ ਨਾਮ ਦੀ ਨਹੀਂ। ਵੇਖੋ :-

(੧) **ਸਤਗੁਰਿ ਦਯਾਲਿ ਹਰਿਨਾਮੁ ਦ੍ਰਿੜਾਯਾ** ਤਿਸੁ ਪ੍ਰਸਾਦਿ ਵਸਿ ਪੰਚ ਕਰੇ।।
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ।।੩।।

(ਸਵਈਏ ਮਹਲੇ ਚਉਥੇ ਕੇ ੪, ਪੰਨਾ ੧੩੯੭-੧)

(੨) ਸੁਰਿ ਨਰ ਸਪਤ ਸਮੁੰਦ੍ਰ ਕਿਅ, ਧਾਰਿਓ ਤ੍ਰਿਭਵਣ ਜਾਸੁ।।
**ਸੋਈ ਏਕੁ ਨਾਮੁ ਹਰਿਨਾਮੁ ਸਤਿ,** ਪਾਇਓ ਗੁਰ ਅਮਰ ਪ੍ਰਗਾਸੁ।।੧।।੫।।
(ਸਵਈਏ ਮਹਲੇ ਚਉਥੇ ਕੇ ੪. ਪੰਨਾ ੧੩੯੯-੮)

(੩) ਸਮਰਥ ਗੁਰੂ ਸਿਰਿ ਹਥੁ ਧਰ੍ਉ।।
**ਗੁਰਿ ਕੀਨਿ ਕ੍ਰਿਪਾ ਹਰਿ ਨਾਮੁ ਦੀਅਉ**
ਜਿਸੁ ਦੇਖਿ ਚਰੰਨ ਅਘੰਨ ਹਰ੍ਉ।।੭।।੧੧।।
(ਸਵਈਏ ਮਹਲੇ ਚਉਥੇ ਕੇ ੪. ਪੰਨਾ ੧੪੦੦-੬)

(੪) ਸੰਸਾਰੁ ਅਗਮ ਸਾਗਰੁ, **ਤੁਲਹਾ ਹਰਿਨਾਮ,** ਗੁਰੂ ਮੁਖਿ ਪਾਯਾ।।
ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ।।੩।।
(ਸਵਈਏ ਮਹਲੇ ਚਉਥੇ ਕੇ ੪. ਪੰਨਾ ੧੪੦੨-੧)

(੫) ਮਥੁਰਾ ਜਨ ਜਾਨਿ ਕਹੀ ਜੀਅ ਸਾਚੁ, ਸੁ ਅਉਰ ਕਛੂ ਨ ਬਿਚਾਰਨ ਕਉ।।
**ਹਰਿਨਾਮ ਬੋਹਿਥੁ ਬਡੋ ਕਲਿ ਮੈ** ਭਵ ਸਾਗਰ ਪਾਰਿ ਉਤਾਰਨ ਕਉ।।੨।।
(ਸਵਈਏ ਮਹਲੇ ਚਉਥੇ ਕੇ ੪. ਪੰਨਾ ੧੪੦੪-੭)

ਭੱਟ ਬਾਣੀ ਦੇ ਉਪ੍ਰੋਕਤ ਪੰਜੇ ਹਵਾਲਿਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਹਿੰਦੂਆਂ ਲਈ ਹਰਿਨਾਮ ਦੇ ਜਪਣ ਦਾ ਉਪਦੇਸ਼ ਦਿੱਤਾ ਗਿਆ ਹੈ ਨਾ ਕਿ ਆਧੁਨਿਕ ਸਿੱਖਾਂ ਲਈ।

## ਕੇਵਲ ਮੁਸਲਮਾਨਾਂ ਲਈ ਉਪਦੇਸ਼।

(੧) **ਕਬੀਰ ਅਲਹ ਕੀ ਕਰਿ ਬੰਦਗੀ** ਜਿਹ ਸਿਮਰਤ ਦੁਖੁ ਜਾਇ।।
ਦਿਲ ਮਹਿ ਸਾਂਹੀ ਪਰਗਟੈ ਬੁਝੈ ਬਲੰਤੀ ਨਾਂਇ।।੧੮੬।।
(ਸਲੋਕ ਸ੍ਰੀ ਕਬੀਰ ਜੀਉ, ਪੰਨਾ ੧੩੭੪-੧੦)

(੨) ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੇ ਸੂਲਿ।।
**ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ**।।੨।।
ਗਉੜੀ ਕੀ ਵਾਰ ਮਹਲਾ ੫। ਪਉੜੀ੮। (ਮ:੫. ਪੰਨਾ ੩੧੯-੧੯)

(੩) ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ।।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ।।੭੦।।
(ਸਲੋਕ ਸ਼ੇਖ ਫਰੀਦ ਜੀ, ਪੰਨਾ ੧੩੮੧-੧੨)

(੪) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।।
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ।।੭੧।।
(ਸਲੋਕ ਸ਼ੇਖ ਫਰੀਦ, ਪੰਨਾ ੧੩੮੧-੧੩)

Namdhari Elibrary NamdhariElibrary@gmail.com

(੫) ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀ ਸੇਖਾ ਬੰਦਗੀ ਚਲਣ ਅਜੁ ਕਿ ਕਲਿ॥੯੭॥
(ਸਲੋਕ ਸ਼ੇਖ ਫਰੀਦ ਜੀ, ਪੰਨਾ ੧੩੮੨-੧੯)

(੬) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਵੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥
ਮਾਝ ਕੀ ਵਾਰ ਮਹਲਾ ੧।ਪਉੜੀ ੭। (ਸਲੋਕ ਮ: ੧, ਪੰਨਾ ੧੪੦-੧੮)

(੭) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥੩॥
ਮਾਝ ਕੀ ਵਾਰ ਮਹਲਾ ੧। ਪਉੜੀ ੭। (ਮ: ੧, ਪੰਨਾ ੧੪੧-੩)

(੮) ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤ ਹੋਇ ਤ ਮੁਸਲਮਾਣੁ ਕਹਾਵੈ॥੧॥
ਮਾਝ ਕੀ ਵਾਰ ਮਹਲਾ ੧। ਪਉੜੀ ੮। (ਸਲੋਕ ਮ: ੧, ਪੰਨਾ ੧੪੧-੧੦)

(੯) ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥
ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥੨॥
ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ॥ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥੩॥
ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ਦਸ ਅਉਰਾਤ ਰਖਹੁ ਬਦ ਰਾਹੀ॥
ਪੰਜ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥੪॥
ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ॥

Namdhari Elibrary NamdhariElibrary@gmail.com

ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ।।੫।।
ਸਚੁ ਕਮਾਵੈ ਸੋਈ ਕਾਜੀ।। ਜੋ ਦਿਲੁ ਸੋਧੈ ਸੋਈ ਹਾਜੀ।।
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ।।੬।।
ਸਭੇ ਵਖਤ ਸਭੇ ਕਰਿ ਵੇਲਾ।। ਖਾਲਕੁ ਯਾਦਿ ਦਿਲੈ ਮਹਿ ਮਉਲਾ।।
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ।।੭।।
ਦਿਲ ਮਹਿ ਜਾਨਹੁ ਸਭ ਫਿਲਹਾਲਾ।।ਖਿਲਖਾਨਾ ਬਿਰਾਦਰ ਹਮੂ ਜੰਜਾਲਾ।।
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ।।੮।।
ਅਵਲਿ ਸਿਫਤਿ ਦੂਜੀ ਸਾਬੂਰੀ।। ਤੀਜੈ ਹਲੇਮੀ ਚਉਥੈ ਖੈਰੀ।।
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ।।੯।।
ਸਗਲੀ ਜਾਨਿ ਕਰਹੁ ਮਉਦੀਫਾ।।ਬਦ ਅਮਲ ਛੋਡਿ ਕਰਹੁ ਹਥਿ ਕੂਜਾ।।
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ।।੧੦।।
ਹਕੁ ਹਲਾਲੁ ਬਖੋਰਹੁ ਖਾਣਾ।। ਦਿਲ ਦਰਿਅਉ ਧਵਹੁ ਮੈਲਾਣਾ।।
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ।।੧੧।।
ਕਾਇਆ ਕਿਰਦਾਰ ਅਉਰਤ ਯਕੀਨਾ।। ਰੰਗ ਤਮਾਸੇ ਮਾਣਿ ਹਕੀਨਾ।।
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ **ਸਾਬਤ ਸੂਰਤਿ ਦਸਤਾਰ ਸਿਰਾ**।।੧੨।।
ਮੁਸਲਮਾਣੁ ਮੋਮ ਦਿਲਿ ਹੋਵੈ।।ਅੰਤਰ ਕੀ ਮਲੁ ਦਿਲ ਤੇ ਧੋਵੈ।।
ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ।।੧੩।।
ਜਾ ਕਉ ਮਿਹਰ ਮਿਹਰ ਮਿਹਰਵਾਨਾ।। ਸੋਈ ਮਰਦੁ ਮਰਦੁ ਮਰਦਾਨਾ।।
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ।।੧੪।।
ਕੁਦਰਤਿ ਕਾਦਰ ਕਰਣ ਕਰੀਮਾ।। ਸਿਫਤਿ ਮੁਹਬਤਿ ਅਥਾਹ ਰਹੀਆ।।
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ।।੧੫।।

(ਮਾਰੂ ਸੋਲਹੇ ਮਹਲਾ ੫ ਪੰਨਾ ੧੦੮੩-੧੩)

**ਲੇਖਕ ਵਲੋਂ** :- ਗੁਰਬਾਣੀ ਦੇ ਇਹਨਾਂ ਉਪ੍ਰੋਕਤ ਪ੍ਰਮਾਣਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਆਦਿ ਗ੍ਰੰਥ ਦਾ ਉਪਦੇਸ਼ ਕੇਵਲ ਹਿੰਦੂਆਂ ਤੇ ਮੁਸਲਮਾਨਾਂ ਲਈ ਹੀ ਹੈ। ਅਜਕਲ ਦੇ ਨਵੀਨ ਵਿਚਾਰ ਰੱਖਣ ਵਾਲੇ ਭਾਈ ਕਾਨ੍ਹ ਸਿੰਘ 'ਨਾਭਾ' ਤੇ ਹੋਰ ਸਿੱਖਾਂ ਲਈ ਕੋਈ ਉਪਦੇਸ਼ ਨਹੀ ਹੈ। ਫਿਰ ਸਿੱਖਾਂ ਦਾ ਆਦਿ ਗ੍ਰੰਥ ਕਿਵੇਂ ਹੋ ਗਿਆ? ਜਿਵੇਂ ਭਾਈ ਕਾਨ੍ਹ ਸਿੰਘ 'ਨਾਭਾ' ਜੀ ਨੇ ਲਿਖਿਆ ਹੈ ਕਿ -''(੪) ਧਰਮ ਦੇ ਪੁਸਤਕ ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ, **ਸਿੱਖਾਂ ਦਾ ਗੁਰੂ ਗ੍ਰੰਥ ਸਾਹਿਬ**।''

ਸਮਾਪਤ

Namdhari Elibrary NamdhariElibrary@gmail.com

## ਅੰਤਿਕਾ

# ਕੀ ਸਿੱਖ ਹਿੰਦੂਆਂ ਤੋਂ ਵੱਖਰੀ ਕੌਮ ਹੈ?

**ਪ੍ਰਿੰਸੀਪਲ ਲਾਭ ਸਿੰਘ ਜੀ ! 'ਗੁਰਮਤਿ ਪ੍ਰਕਾਸ਼' ਸਤੰਬਰ ੧੯੯੦ ਈਸਵੀ ਦੇ ਅੰਕ ਦੇ ਪੰਨੇ ੧੨੫ ਤੇ ਲਿਖਦੇ ਹਨ:-**

**''ਰਾਜੇਂਦਰ ਸਿੰਹ ਨਿਰਾਲਾ' ਦੀ ਇਸ ਪੁਸਤਕ ਵਿਚ ਨਿਰੋਪਨ ਕੀਤੀ ਖੋਜ ਦਾ ਅਸਲੀ ਮੰਤਵ ਵੀ ਸਿੱਖ ਧਰਮ ਦੀ ਵਿਲੱਖਣਤਾ ਦਾ ਅਭਾਵ ਕਰਨਾ ਅਤੇ ਸਿੱਖ ਧਰਮ ਦੇ ਅਨਿਆਈਆਂ ਨੂੰ ਮੁੜ ਹਿੰਦੂਵਾਦ ਦੇ ਖਾਰੇ ਸਮੁੰਦ੍ਰ ਦੀਆਂ ਘੁੰਮਣਘੇਰੀਆਂ ਵਿਚ ਡੋਬਣਾ ਹੈ। ਸਿੱਖ ਧਰਮ ਦੀ ਵਿਲੱਖਣਤਾ ਸਮਝਣ ਵਾਲੇ ਸਾਰੇ ਸਿੱਖ ਰਾਜੇਂਦਰ ਸਿੰਹ ਨਿਰਾਲਾ ਦੀ ਦ੍ਰਿਸ਼ਟੀ ਵਿਚ ਪ੍ਰਥਕਤਾ ਵਾਦੀ ਹਨ। ਰਾਜੇਂਦਰ ਸਿੰਹ ਨਿਰਾਲਾ ਨੇ ਆਪਣੀ ਇਸ ਪੁਸਤਕ ਨੂੰ ਲਿਖਣ ਦਾ ਮਹੱਤਵ ਇਉਂ ਬਿਆਨ ਕੀਤਾ ਹੈ।**

''ਪ੍ਰਿਯ ਸਜਨੋ ! ਹਮ ਹਿੰਦੂ ਹੈਂ ਇਸ ਗ੍ਰੰਥ ਕੋ ਲਿਖਨੇ ਔਰ ਪ੍ਰਕਾਸ਼ਤ ਕਰਨੇ ਕੀ ਆਵਸ਼ਕਤਾ ਕਿਉ ਪੜੀ ? ਇਸ ਕਾ ਏਕ ਮਾਤਰ ਕਾਰਣ ਯਹ ਹੈ ਕਿ ਪੰਜਾਬ ਮੇ ਅਕਾਲੀ ਸਿੱਖੋਂ ਕੀ ਓਰ ਸੇ ਪ੍ਰਥਤਾਵਾਦ ਕਾ ਏਕ ਰਾਸ਼ਟਰ ਵਿਰੋਧੀ ਵਾਤਾਵਰਣ ਅਨੇਕ ਵਰਸ਼ੋਂ ਸੇ ਨਿਰੰਤਰ ਨਿਰਮਾਣ ਕੀਆ ਜਾ ਰਹਾ ਹੈ ਜਿਸ ਕੋ ਸਮੂਲ (ਭਾਵ ਜੜਾਂ ਤੋਂ) ਨਸ਼ਟ ਕਰਨਾ ਰਾਸ਼ਟਰੀ ਹਿਤ ਕੇ ਲੀਏ ਅਤੀ ਆਵਸ਼ਕ ਹੈ, ਇਸ ਵਿਚਾਰ ਕੋ ਸਾਮਨੇ ਰਖਤੇ ਹੁਏ ਪ੍ਰਸਤੁਤ ਗ੍ਰੰਥ ਕੀ ਰਚਨਾ ਕੀ ਗਈ ਹੈ।' .........''

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਨੇ ਸੁਥਰੇ ਸ਼ਾਹ ਦੀ ਤਰ੍ਹਾਂ ਆਪਣੇ ਮਤਲਬ ਦਾ ਮੇਰਾ ਅਧੂਰਾ ਲੇਖ ਪ੍ਰਕਾਸ਼ਤ ਕਰ ਕੇ ਆਪਣੇ ਪਾਠਕਾਂ ਨੂੰ ਧੋਖੇ ਵਿਚ ਰੱਖਣ ਦਾ ਪ੍ਰਯਤਨ ਕੀਤਾ ਹੈ ਜੋ ਕਿ ਸ੍ਰੀਮਾਨ ਪ੍ਰਿੰਸੀਪਲ ਜੀ ਨੂੰ ਇਹ ਯੋਗ ਨਹੀਂ ਸੀ। ਦਾਸ ਦੇ ਉਪ੍ਰੋਕਤ ਲੇਖ ਦਾ ਅਗਲਾ ਹਿੱਸਾ ਇਹ ਹੈ, ਜਿਸ ਨੂੰ ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ਨੇ ਛੱਡ ਦਿੱਤਾ ਸੀ। ................'' ਕਈ ਏਕ ਪ੍ਰਥਕਤਾ ਵਾਦੀਯੋਂ ਕਾ ਵਿਚਾਰ ਹੈ ਕਿ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਕੀ ਰਚਨਾ ਕਰ ਕੇ ਹਿੰਦੂਓ ਔਰ ਮੁਸਲਮਾਨੋਂ

Namdhari Elibrary NamdhariElibrary@gmail.com

ਸੇ ਅਲਗ ਏਕ ਸਿੱਖ ਕੌਮ ਬਨਾ ਦੀ ਹੈ, ਇਸ ਲੀਏ ਪ੍ਰਥਕਤਾ ਵਾਦ ਸ੍ਰਵਥਾ ਉਚਿਤ ਹੈ। ਕਿੰਤੂ ਪ੍ਰਥਕਤਾ ਵਾਦੀਉ ਕਾ ਉਕਤ ਵਿਚਾਰ ਤਥਯੋਂ ਕੇ ਸਰਵਥਾ ਵਿਪਰੀਤ ਹੈ। ਯਹ ਪੂਰਣਤ: ਭ੍ਰਾਮਕ ਹੈ ਕਿ ਦੇਸ਼ਮੇਸ਼ ਪਿਤਾ ਨੇ ਸਿੱਖੋਂ ਕੋ ਹਿੰਦੂਓਂ ਸੇ ਪ੍ਰਥਕ ਕੀਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਓਂ ਸੇ ਅਲਗ ਕੋਈ ਭੀ ਕੌਮ ਕਦਾਪੀ ਨਹੀਂ ਬਨਾਈ। ਦਸੋਂ ਸਤਗੁਰੂਓਂ ਨੇ ਆਜੀਵਨ ਹਿੰਦੂ ਧਰਮ ਕਾ ਹੀ ਪ੍ਰਚਾਰ ਔਰ ਪ੍ਰਸਾਰ ਕਿਯਾ ਹੈ।

ਪ੍ਰਥਕਤਾਵਾਦ ਕੇ ਪੋਸ਼ਕ ਭਾਈ ਕਾਨ੍ਹ ਸਿੰਘ 'ਨਾਭਾ' ਕੇ 'ਹਮ ਹਿੰਦੂ ਨਹੀਂ' ਨਾਮਕ ਜਿਸ ਗ੍ਰੰਥ ਕਾ ਆਧਾਰ ਲੇਕਰ ਆਧੁਨਿਕ ਪ੍ਰਥਕਤਾਵਾਦ ਸਿੱਖੋਂ ਨੇ ਅਪਨਾ ਪ੍ਰਥਕਤਾ ਵਾਦ ਖੜ੍ਹਾ ਕਰ ਰੱਖਾ ਹੈ, ਵਹ ਗ੍ਰੰਥ ਭੀ ਉਨਕਾ ਸਾਥ ਦੇਤਾ ਪ੍ਰਤੀਤ ਨਹੀ ਹੋਤਾ ਕਿਉਂਕਿ ਭਾਈ ਕਾਨ੍ਹ ਸਿੰਘ 'ਨਾਭਾ' ਗੁਰਬਾਣੀ ਕੇ ਵਿਰੁੱਧ ਕਿਸੀ ਪ੍ਰਮਾਣ ਕੋ ਸਵੀਕਾਰ ਨਹੀ ਕਰਤੇ ਜੈਸਾ ਕਿ ਉਨਹੋਂ ਨੇ ਸਵਯਮ ਲਿਖਾ ਹੈ।

"ਗੁਰਮਤ ਸੁਧਾਕਰ ਦੀ ਭੂਮਿਕਾ ਵਿਚ ਇਹ ਗੱਲ ਸਾਫ ਦੱਸੀ ਗਈ ਹੈ ਕਿ ਸਾਖੀ ਇਤਿਹਾਸ ਆਦਿਕ ਓਹੀ ਪੁਸਤਕ ਪ੍ਰਮਾਣ ਹਨ ਜੋ ਗੁਰਬਾਣੀ ਦੇ ਵਿਰੁੱਧ ਨਾ ਹੋਣ ਜਿਸ ਪੁਸਤਕ ਵਿਚ ਜੋ ਲੇਖ ਗੁਰਮਤ ਅਨੁਸਾਰ ਹੈ ਉਹ ਮੰਨਣੇ ਲਾਇਕ ਹੈ ਔਰ ਜੋ ਲੇਖ ਗੁਰਮਤ ਵਿਰੁੱਧ ਹੈ ਉਹ ਤਿਆਗਣੈ ਯੋਗ ਹੈ ..........।"

(ਹਮ ਹਿੰਦੂ ਨਹੀਂ ਪੰਨਾ ੯-੧੦)

ਅਰਥਾਤ ਗੁਰਮਤ ਸੁਧਾਕਰ (ਭਾਈ ਕਾਨ੍ਹ ਸਿੰਘ 'ਨਾਭਾ' ਕ੍ਰਿਤ ਏਕ ਅਨਯ ਰਚਨਾ) ਕੀ ਭੂਮਿਕਾ ਮੇਂ ਯਹ ਬਾਤ ਸਪਸ਼ਟ ਬਤਾਈ ਗਈ ਹੈ ਕਿ ਸਾਖੀ ਇਤਿਹਾਸ ਇਤਯਾਦੀ ਵੇ ਹੀ ਗ੍ਰੰਥ ਪ੍ਰਮਾਣ ਹੈਂ ਜੋ ਗੁਰਬਾਣੀ ਕੇ ਵਿਰੁੱਧ ਨਾ ਹੋਂ, ਜਿਸ ਪੁਸਤਕ ਮੇਂ ਜੋ ਲੇਖ ਗੁਰਬਾਣੀ ਕੇ ਅਨੁਕੂਲ ਹੈ, ਵਹ ਮਾਨਯ ਹੈ ਔਰ ਜੋ ਲੇਖ ਗੁਰਮਤ ਕੇ ਵਿਰੁੱਧ ਹੈ ਵਹ ਤਯਾਗਨੇ ਯੋਗਯ ਹੈ।

ਸ੍ਰੀਮਾਨ ਜੀ ! ਜਬ ਹਮ ਪ੍ਰਥਕਤਾ ਵਾਦਤੀ ਭਾਈ ਕਾਨ੍ਹ ਸਿੰਘ 'ਨਾਭਾ' ਕੀ ਉਕਤ ਸਵੀਕਾਰ ਉਕਤਿ ਕੇ ਆਧਾਰ ਪਰ ਖਾਲਸਾ ਪੰਥ ਕੀ ਰਚਨਾ ਵਾਲੇ ਇਤਿਹਾਸਿਕ ਆਨੰਦਪੁਰ ਪ੍ਰਸੰਗ ਕੋ ਗੁਰਬਾਣੀ (ਗੁਰਮਤ) ਕੇ ਸਿਧਾਂਤ ਕੇ ਅਨੁਸਾਰ ਪਰਖਤੇ ਹੈਂ, ਤਬ ਉਕਤ ਇਤਿਹਾਸਿਕ ਪ੍ਰਸੰਗ ਗੁਰਬਾਣੀ ਕੀ ਕਸੌਟੀ ਪਰ ਖਰਾ ਨਹੀਂ ਉਤਰਤਾ ਕਿਉਂਕਿ ਗੁਰਬਾਣੀ ਅੰਮ੍ਰਿਤ ਤਯਾਰ ਕਰਨੇ ਕੀ ਕਿਸੀ

Namdhari Elibrary NamdhariElibrary@gmail.com

ਐਸੀ ਵਿਧੀ ਕੋ ਸਵੀਕਾਰ ਨਹੀ ਕਰਤੀ ਜਿਸ ਕਾ ਉਲੇਖ ਆਨੰਦਪੁਰ ਪ੍ਰਸੰਗ ਮੇਂ ਆਤਾ ਹੈ - ਯਦੀ ਐਸਾ ਨਹੀ ਹੈ, ਤੋ ਫਿਰ ਕੋਈ ਪ੍ਰਥਕਤਾ ਵਾਦੀ ਸਿੱਖ (ਗਿਆਨੀ) ਗੁਰਬਾਣੀ ਕੇ ਪ੍ਰਮਾਣ ਸੇ ਸਿੱਧ ਕਰਨੇ ਕਾ ਕਸ਼ਟ ਕਰੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਕੈਸੇ ਤਯਾਰ ਕੀਯਾ ਔਰ ਸਿੱਖੋਂ ਕੋ ਉਸ ਕਾ ਸੇਵਨ ਕਿਸ ਪ੍ਰਕਾਰ ਕਰਵਾਯਾ। **ਸਤਯ ਯਹ ਹੈ ਕਿ ਸਵਯਮ ਗੁਰਬਾਣੀ ਪ੍ਰਚਲਿਤ ਅੰਮ੍ਰਿਤ ਕਾ ਵਿਰੋਧ ਕਰਤੀ ਹੈ।**

(੧) ਸ੍ਰੀ ਗੁਰੂ ਨਾਨਕ ਦੇਵ ਜੀ ਕਾ ਕਥਨ ਹੈ।:
ਅੰਮ੍ਰਿਤੁ ਪੀਆ ਸਤਿਗੁਰਿ ਦੀਆ।।
**ਅਵਰੁ ਨ ਜਾਣਾ ਦੂਆ ਤੀਆ।।**
ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ।।੧੨।।
(ਮਾਰੂ ਸੋਲਹੇ ਮਹਲਾ ੧ ਪੰਨਾ ੧੦੩੪-੩)

(੨) ਸ੍ਰੀ ਗੁਰੂ ਅੰਗਦ ਦੇਵ ਜੀ ਦਾ ਕਥਨ ਹੈ:-
ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ।।
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ।।
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ।।
ਦਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ।।੧।।
ਸਾਰਗ ਕੀ ਵਾਰ ਮਹਲਾ ੪।ਪਉੜੀ ੪। (ਸਲੋਕ ਮਹਲਾ ੨ ਪੰਨਾ ੧੨੩੮-੧੮)

(੩) ਸ੍ਰੀ ਗੁਰੂ ਅਮਰਦਾਸ ਜੀ ਦਾ ਕਥਨ ਹੈ:-
ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ, ਮਨਮੁਖਾ ਸਾਦੁ ਨ ਪਾਇਆ।।
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ।।
ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ।।
ਗੁਰਮਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮ ਦਿਖਾਇਆ।।੨।।
ਸੋਰਠਿ ਕੀ ਵਾਰ ਮਹਲਾ ੪। ਪਉੜੀ ੪। (ਮ: ੩ ਪੰਨਾ ੬੪੪-੨)

(੪) ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:-
ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ।।੧।।
ਰੇ ਮੂੜੇ ਤੂ ਹੋਛੇ ਰਸਿ ਲਪਟਾਇਓ।।
ਅੰਮ੍ਰਿਤੁ ਸੰਗਿ ਬਸਤ ਹੈ
ਤੇਰੈ ਬਿਖਿਆ ਸਿਉ ਉਰਝਾਇਓ।।੧।।ਰਹਾਉ।।

Namdhari Elibrary NamdhariElibrary@gmail.com

ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ।।੨।।
(ਮਾਰੂ ਮਹਲਾ ੫ ਪੰਨਾ ੧੦੧੭-੨)

(੫) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਪ੍ਰੋਕਤ ਅੰਮ੍ਰਿਤ ਦਾ ਵਰਣਨ 'ਜਾਗਤ ਜੋਤਿ' ਕੇ ਰੂਪ ਮੇਂ ਕੀਯਾ ਹੈ:-

ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ।।
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।।
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ।।
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ।।੧।।
(ਤੇਤੀਸ ਸਵੈਯੇ ਪ: ੧੦ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਪੰਨਾ ੭੧੨ ਵਿਚੋਂ)

ਉਕਤ ਸਵੈਯੇ ਮੇਂ ਦਸਮ ਗੁਰੂ ਜੀ ਨੇ ਪਰਮਾਤਮਾ ਕੇ ਨਾਮ ਕੋ ਜਪਨੇ ਵਾਲੇ ਸਿੱਖ ਕੋ ਹੀ ਖਾਲਸਾ ਮਾਨਾ ਹੈ ਨ ਕਿ ਪ੍ਰਚਲਿਤ ਅੰਮ੍ਰਿਤ ਕੇ ਪਾਨ ਕਰਨੇ ਵਾਲੇ ਕੋ। ਦਸ਼ਮੇਸ਼ ਪਿਤਾ ਕਹਤੇ ਹੈਂ ਕਿ ਏਕ ਜਾਗਤ ਜੋਤਿ ਸਵਰੂਪ ਪਰਮਾਤਮਾ ਕੇ ਸਿਵਾਯ ਕਿਸੀ ਅਨਯ ਕੋ ਨ ਮਾਨੇ ਵਹੀ ਖਾਲਸਾ ਹੈ।

ਗੁਰਬਾਣੀ ਕੇ ਉਪ੍ਰੋਕਤ ਪ੍ਰਮਾਣੋਂ ਦਵਾਰਾ ਪਾਠਕੋਂ ਕੋ ਯਹ ਭਲੀ ਭਾਂਤਿ ਗਿਆਤ ਹੋ ਗਯਾ ਕਿ ਗੁਰਬਾਣੀ ਪ੍ਰਚਲਿਤ ਅੰਮ੍ਰਿਤ ਪਾਨ ਵਿਧੀ ਕੀ ਕਲਪਨਾ ਸ੍ਰੀ ਦਸ਼ਮੇਸ਼ ਪਿਤਾ ਕੇ ਦੇਹਾਂਤ ਕੇ ਉਪਰਾਂਤ ਪ੍ਰਥਕਤਾਵਾਦੀ ਇਤਿਹਾਸਕਾਰੋਂ ਨੇ ਸਵਯਮ ਕੀ ਹੈ। **ਯਦੀ ਐਸਾ ਨਹੀਂ ਹੈ ਤੋ ਪ੍ਰਥਕਤਾ ਵਾਦੀ ਸਿੱਖ ਐਸਾ ਪ੍ਰਮਾਣ ਪ੍ਰਸਤੁਤ ਕਰੇਂ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਸ੍ਰੀ ਮੁਖ ਸੇ ਨਿਕਲਾ ਹੋ ਔਰ ਜਿਸ ਮੇਂ ਅੰਮ੍ਰਿਤ ਪਾਨ - ਵਿਧੀ ਕਾ ਸਪਸ਼ਟ ਉਲੇਖ ਹੋ।** ਅਤ: ਯਹ ਨਿਸਸੰਦੇਹ ਸਿੱਧ ਹੋ ਜਾਤਾ ਹੈ ਕਿ ਸ੍ਰੀ ਦਸ਼ਮੇਸ਼ ਪਿਤਾ ਨੇ ਕਿਸੀ ਪ੍ਰਥਕਤਾਵਾਦੀ ਪੰਥ ਕੀ ਰਚਨਾ ਨਹੀ ਕੀ।"

(ਗੁਰਮਤਿ ਪ੍ਰਕਾਸ਼ ਸਤੰਬਰ ੧੯੯੦ ਈਸਵੀ ਦੇ ਪੰਨੇ ੧੨੫ ਵਿਚੋਂ)

**ਲੇਖਕ ਵਲੋਂ :- ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ (ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ !) ਜੇ ਕਰ ਤੁਸਾਂ ਨੇ ਸੱਚ ਮੁੱਚ ਹੀ ਸਿੱਖ ਧਰਮ ਦੇ ਅਨਿਆਈਆਂ ਨੂੰ ਮੁੜ ਹਿੰਦੂਵਾਦ ਦੇ ਖਾਰੇ ਸਮੁੰਦ੍ਰ ਦੀਆਂ ਘੁੰਮਣ ਘੇਰੀਆਂ ਵਿਚੋਂ ਡੋਬਣ ਤੋਂ ਬਚਾਣਾ ਹੈ ਤਾਂ ਗੁਰਬਾਣੀ ਦਾ ਕੋਈ ਪ੍ਰਮਾਣ ਲਿਖ ਕੇ ਦੱਸਣਾ ਚਾਹੀਦਾ ਹੈ, ਜਿਸ ਤੋਂ ਇਹ ਸਪਸ਼ਟ ਹੋ ਸਕੇ ਕਿ:- ਖਾਲਸਾ ਪੰਥ ਦੇ ਸਾਜਣ ਦੀ**

Namdhari Elibrary NamdhariElibrary@gmail.com

**ਤਾਰੀਕ ਕਿਹੜੀ ਸੀ? ਤੇ ਪੰਜ ਪਿਆਰਿਆਂ ਦੀ ਚੋਣ ਕਿਵੇਂ ਕੀਤੀ ਗਈ ਸੀ? ਤੇ ਅੰਮ੍ਰਿਤ ਤਿਆਰ ਮਰਨ ਸਮੇਂ ਕਿਹੜੀ ਕਿਹੜੀ ਬਾਣੀ ਪੜ੍ਹੀ ਗਈ ਸੀ? ਤੇ ਅੰਮ੍ਰਿਤ ਤਿਆਰ ਕਿਵੇਂ ਕੀਤਾ ਤੇ ਕਿਵੇਂ ਛਕਾਇਆ ਸੀ? ਤੇ ਕਿਹੜੇ ਕਿਹੜੇ ਕਕਾਰ ਧਾਰਣ ਕਰਾਏ ਸਨ? ਤੇ ਨਾਮ (੧) ਵਾਹਗੁਰੂ (੨) ਵਾਹਿਗੁਰੂ (੩) ਵਾਹੁਗੁਰ, ਇਨ੍ਹਾਂ ਤਿੰਨਾਂ ਨਾਮਾਂ ਵਿਚੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਛਕਾਉਣ ਵੇਲੇ ਕਿਸ ਨਾਮ ਦਾ ਉਪਦੇਸ਼ ਰੂਪ ਗੁਰਮੰਤ੍ਰ ਦਿੱਤਾ। ਇਹ ਉਪ੍ਰੋਕਤ ਗੁਰਮੰਤ੍ਰ ਗੁਰਮੁਖਵਾਕ ਹੋਣਾ ਚਾਹੀਦਾ ਹੈ। ਇਤਿਹਾਸਕ ਨਹੀਂ।**

ਸ੍ਰੀਮਾਨ ਪ੍ਰਿੰਸੀਪਲ ਲਾਭ ਸਿੰਘ ਜੀ ! ਜੇਕਰ ਤੁਸਾਂ ਨੇ ਮੇਰੇ ਉਪ੍ਰੋਕਤ ਪ੍ਰਸ਼ਨਾਂ ਦਾ ਉਤੱਰ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਨਾ ਦਿੱਤਾ ਤਾਂ ਮੈਂ ਸਮਝਾਂ ਗਾ ਕਿ ਤੁਸੀ ਜਿਨਾਂ ਵੀ ਮੇਰੇ ਬਾਰੇ ਲਿਖਿਆ ਹੈ, ਓਹ ਸਾਰੇ ਦਾ ਸਾਰਾ ਪਾਣੀ ਹੀ ਰਿੜਕਿਆ ਹੈ। ਨਮਸਕਾਰ।

(ਸਮਾਪਤਮ)

Namdhari Elibrary NamdhariElibrary@gmail.com

